੧ਓ ਸਤਿਗੁਰ ਪ੍ਰਸਾਦਿ ॥

ਗਿਆਨਿ ਰਤਨਿ ਘਟਿ ਚਾਨਣੁ ਹੋਆ
ਨਾਨਕ ਨਾਮ ਪਿਆਰੋ ॥

# ਗਿਆਨ ਪ੍ਰਕਾਸ਼

-ਅਰਥਾਤ-

ਮਨੁੱਖਾ ਜੀਵਨ ਵਾਸਤੇ ਗਿਆਨ ਮਈ ਲੇਖਾਂ ਦਾ
ਚਾਨਣ-ਮੁਨਾਰਾ।



-ਲੇਖਕ-
**ਸੋਢੀ ਤੇਜਾ ਸਿੰਘ ਜੀ**
(ਪ੍ਰਸਿੱਧ ਗੁਰਬਾਣੀ ਟੀਕਾਕਾਰ)

- ਪ੍ਰਕਾਸ਼ਕ -
**ਭਾ. ਚਤਰ ਸਿੰਘ ਜੀਵਨ ਸਿੰਘ**
ਪੁਸਤਕਾਂ ਵਾਲੇ, ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ।

**GIAN PRAKASH**
by Sodhi Teja Singh

ISBN : 81-7601-230

ਚੌਥੀ ਐਡੀਸ਼ਨ 2009

ਭੇਟਾ : 60-00





ਪ੍ਰਕਾਸ਼ਕ:

**ਭਾ. ਚਤਰ ਸਿੰਘ ਜੀਵਨ ਸਿੰਘ**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ।

ਟੈਲੀ : (0183) 2542346, 2547974, 2557973 ਫੈਕਸ : 5017488

E-mail : csjssales@hotmail.com, csjspurchase@yahoo.com
Visit our Website : www.csjs.com

ਪ੍ਰਿੰਟਰ :

ਜੀਵਨ ਪ੍ਰਿੰਟਰਜ਼, ਅੰਮ੍ਰਿਤਸਰ।

ਫੋਨ : 2705003, 5095774

Printed in India

# ਭਾਈ ਮੰਝ ਜੀ

### (ਗਿ: ਅਮਰ ਸਿੰਘ ਜੀ)

"ਵਿਣ ਸੇਵਾ ਧ੍ਰਿਗ ਹੱਥ ਪੈਰ ਹੋਰ ਨਿਹਫਲ ਕਰਨੀ" ਭਾਈ ਗੁਰਦਾਸ ਜੀ ਦੇ ਇਕ ਇਕ ਅੱਖਰ ਨੂੰ ਸੱਚ ਕਰ ਵਿਖਾਉਣ ਵਾਲੇ ਭਾਈ ਮੰਝ ਜੀ ਦੇ ਜੀਵਨ ਨੂੰ ਏਨੇ ਸੁਚਜੇ ਢੰਗ ਨਾਲ ਲਿਖਿਆ ਹੈ ਕਿ ਪੜ੍ਹਣ ਵਾਲਾ ਵਾਹ ਵਾਹ ਕਹਿ ਉਠਦਾ ਹੈ। 30-00

# ਸ਼ੇਰੇ ਪੰਜਾਬ

### ਜੀਵਨ ਕਥਾ ਮਹਾਰਾਜਾ ਰਣਜੀਤ ਸਿੰਘ

### (ਗਿਆਨੀ ਅਮਰ ਸਿੰਘ ਜੀ)

ਇਸ ਪੁਸਤਕ ਵਿਚ ਮਹਾਰਾਜਾ ਰਣਜੀਤ ਸਿੰਘ ਦੀ ਮੁਕੰਮਲ ਜੀਵਨ ਕਥਾ ਹੈ ਤੇ ਸਾਰੀਆਂ ਲੜਾਈਆਂ ਦੇ ਪੂਰੇ ਵੇਰਵੇ ਦਰਜ ਹਨ। ਸਿੱਖ ਰਾਜ ਦੀ ਚੜ੍ਹਦੀ ਕਲਾ ਦੀ ਮੁਕੰਮਲ ਤਸਵੀਰ ਉਜਾਗਰ ਕਰਦੀ ਹੈ। 30-00



# ਜੈਤੋ ਦੇ ਸ਼ਹੀਦ

### (ਗਿ: ਅਮਰ ਸਿੰਘ ਜੀ)

ਇਸ ਨਾਵਲ ਵਿਚ ਅੰਗਰੇਜ਼ਾਂ ਦੀ ਹਕੂਮਤ ਸਮੇਂ ਜਿਨ੍ਹਾਂ ਸਿੰਘਾਂ ਨੇ ਹੱਦ ਤੋਂ ਵੱਧ ਸਖਤੀਆਂ ਸਹੀਆਂ ਪਰ ਸਿੱਖੀ ਸਿਦਕ ਕੇਸਾਂ ਸੁਆਸਾਂ ਨਾਲ ਨਿਭਾਹਿਆ, ਉਹਨਾਂ ਬਹਾਦਰ ਯੋਧਿਆਂ ਦੀ ਸੰਪੂਰਨ ਗਾਥਾ ਦਰਜ ਹੈ। 30-00

# ਭਾਈ ਗੁਰਦਾਸ ਜੀ

### (ਗਿ: ਅਮਰ ਸਿੰਘ ਜੀ)

ਰਚਿਤ ਇਸ ਨਾਵਲ ਵਿਚ ਭਾਈ ਸਾਹਿਬ ਦਾ ਜੀਵਨ ਚਰਿਤਰ ਇੰਨੇ ਸੋਹਣੇ ਢੰਗ ਨਾਲ ਪੇਸ਼ ਕੀਤਾ ਹੈ ਕਿ ਪੜ੍ਹਨ ਵਾਲੇ ਦਾ ਮਸਤਕ ਭਾਈ ਸਾਹਿਬ ਦੀ ਵਿਦਵਤਾ ਅਗੇ ਆਪ ਮੁਹਾਰੇ ਝੁਕ ਜਾਂਦਾ ਹੈ। 30-00

* * * * * * * * * * * * * * * * * * * * * * * * * * * * * * * * * * *

## ਸੁੰਦਰ ਗੁਟਕਾ ਸਟੀਕ

(ਪੰਡਤ ਨਰੈਣ ਸਿੰਘ ਜੀ)

ਇਸ ਗੁਟਕੇ ਵਿਚ ਗਿਆਰਾਂ ਪ੍ਰਮੁੱਖ ਬਾਣੀਆਂ ਦਾ ਬੜੀ ਸਰਲ ਪੰਜਾਬੀ ਵਿਚ ਟੀਕਾ ਕੀਤਾ ਗਿਆ ਹੈ। ਮੋਟੇ ਅੱਖਰ, ਕਿਤਾਬੀ ਸਾਇਜ਼ 'ਚ ਨਵੀਂ ਕੰਪਿਊਟਰ ਵਿੱਧੀ ਦੀ ਛਪਾਈ ਸਹਿਤ। 200–00

## ਸੰਕਟ ਮੋਚਨ ਸ਼ਬਦ

(ਸੰਗ੍ਰਹਿ ਕਰਤਾ-ਗਿਆਨੀ ਨਰੈਣ ਸਿੰਘ ਜੀ)

ਇਸ ਵਿਚ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ 108 ਚੋਣਵੇਂ ਸ਼ਬਦ ਹਨ। ਜੋ ਮਨ ਦੀਆਂ ਆਸ ਹੋਵੇ, ਉਹ ਸ਼ਬਦ ਦੱਸੀ ਵਿਧੀ ਅਨੁਸਾਰ ਪੜ੍ਹੋ। ਆਸਾਂ ਮੁਰਾਦਾਂ ਪੂਰੀਆਂ ਹੋਣਗੀਆਂ ਅਤੇ ਸਭੇ ਕਾਰਜ ਰਾਸ ਹੋਣਗੇ। 30–00

## ਗ਼ਜ਼ਲਾਂ ਭਾਈ ਨੰਦ ਲਾਲ ਜੀ ਸਟੀਕ

ਭਾਈ ਨੰਦ ਲਾਲ ਜੀ ਗੋਯਾ, ਗੁਰੂ ਗੋਬਿੰਦ ਸਿੰਘ ਜੀ ਦੇ ਬੜੇ ਪਿਆਰੇ ਸਿੱਖ ਸਨ। ਆਪ ਫ਼ਾਰਸੀ ਦੇ ਪ੍ਰਸਿੱਧ ਵਿਦਵਾਨ ਸਨ। ਆਪ ਨੇ ਆਪਣੀਆਂ ਗ਼ਜ਼ਲਾਂ ਦਾ ਜ਼ਿੰਦਗੀਨਾਮਾਂ ਫ਼ਾਰਸੀ ਵਿਚ ਲਿਖਿਆ। ਗਿਆਨੀ ਨਰੈਣ ਸਿੰਘ ਨੇ ਇਨ੍ਹਾਂ ਦਾ ਸਰਲ ਪੰਜਾਬੀ ਵਿਚ ਟੀਕਾ ਕੀਤਾ ਹੈ। 60–00



## ਸ੍ਰੀ ਗੁਰਮਤ ਸਾਖੀ ਪ੍ਰਮਾਣ

(ਰਚਿਤ ਗਜਾਨੀ ਜੋਧ ਸਿੰਘ ਜੀ)

ਗੁਰਬਾਣੀ ਤੇ ਅਧਾਰਿਤ ਸਾਖੀਆਂ ਵਾਲਾ ਪੁਰਾਤਨ ਗ੍ਰੰਥ ਜਿਸਦਾ ਇਕ ਸੌ ਦਸ ਸਾਲ ਪਹਿਲਾਂ ਛਪੇ ਗ੍ਰੰਥ ਤੋਂ ਉਤਾਰਾ ਕੀਤਾ ਗਿਆ ਹੈ। 300-00

## ਸ਼ਬਦ ਸਿੱਧੀ ਭੰਡਾਰ

ਸੰਤ ਸੀਤਲ ਸਿੰਘ ਜੀ ਨੇ ਜੋ ਹੱਥ ਲਿਖਤ ਗੁਰਬਾਣੀ ਆਪਣੇ ਗੁਰਦੇਵ ਪਾਸੋਂ ਪ੍ਰਾਪਤ ਕੀਤੀ ਸੀ, ਉਹੋ ਸ਼ਬਦ ਸਭ ਦੀਆਂ ਮਨੋਂ ਕਾਮਨਾਂ ਪੂਰੀਆਂ ਕਰਨ ਲਈ ਅਸੀਂ ਸੰਗਤਾਂ ਦੇ ਲਾਭ ਹਿੱਤ ਛਾਪ ਦਿੱਤੇ ਹਨ। ਵਿਧੀ ਅਨੁਸਾਰ ਸ਼ਬਦਾਂ ਦਾ ਪਾਠ ਕਰਨ ਨਾਲ ਸਭ ਇੱਛਾ ਪੂਰਨ ਹੋਣਗੀਆਂ। 100.00

---

# 'ਗਿਆਨ ਪ੍ਰਕਾਸ਼' ਦੀ ਗਿਆਨ ਕਥਾ

ਇਹ ਪੁਸਤਕ ਜਿਸ ਨੂੰ ਬੇਅੰਤ ਪਾਠਕ ਗੁਲਦਸਤਾਇ ਮਜ਼ਾਮੀਨ (ਲੇਖਾਂ ਦਾ ਗਮਲਾ) ਵੀ ਕਹਿੰਦੇ ਹਨ 'ਤੇਰੀ ਭਾਲ' ਤੋਂ ਆਰੰਭ ਕਰਕੇ ਉਸ ਭਾਲ ਵਾਸਤੇ ਅਨੇਕ ਪ੍ਰਕਾਰ ਦੇ ਲੇਖ ਲਿਖ ਕੇ ਪਹਿਲਾਂ ਇਸ ਮਨ ਨੂੰ ਸਮਝਾਉਣ ਦਾ ਯਤਨ ਹੈ, ਉਪਰੰਤ ਇਸ ਸਮਝੇ ਸੁਲਝੇ ਮਨ ਨੂੰ ਆਪਣੇ ਮੂਲ ਸਰੂਪ ਨਾਲ ਮੇਲ ਮਿਲਾਪ ਕਰਨ ਦਾ ਸੁਝਾਉ ਹੈ। ਇਸ ਉਪਰੰਤ ਮਨੁੱਖ ਜੀਵਨ ਨੂੰ ਸਫਲਾ ਕਰਨ ਵਾਲੇ ਕੁਛ ਲੇਖ ਹਨ, ਜੈਸਾ ਕਿ :-



ਗ੍ਰਿਹਿਸਤ ਧਰਮ--ਇਸਤ੍ਰੀ ਧਰਮ, ਨਾਮ ਸਿਮਰਨ, ਮੁਕਤੀ, ਮੌਤ, ਜੰਮਣ-ਮਰਨ ਅਤੇ ਨਰਕ ਸੁਰਗ ਕਿਵੇਂ ਤੇ ਕੌਣ ਭੋਗਦਾ ਹੈ। ਸੰਤਾਨ ਉਤਪੱਤੀ, ਗੀਤਾ ਅਤੇ ਜਪੁ ਜੀ ਦੇ ਸਾਰੰਸ਼, ਪਰਮਾਤਮਾ ਦੇ ਦਰਸ਼ਨ, ਗ੍ਰਿਹਿਸਤ ਦੀ ਮਹਾਨਤਾ, ਮਾਤਾ ਦੇ ਗਰਭ ਵਿਚ ਬੱਚੇ ਵਿਚ ਜਿੰਦ ਦਾ ਹੋਣਾ, ਨੇਕ ਸੰਤਾਨ ਪੈਦਾ ਕਰਨ ਦੇ ਸਾਧਨ ਆਦਿ ਅੰਤਮ ਸਿੱਖ ਨੂੰ ਆਪਣੇ ਮਾਲਕ ਦਾ ਧੰਨਵਾਦ ਕਰਨ ਵਾਸਤੇ ਅੰਰਦਾਸ ਦਾ ਸੁਝਾਉ ਹੈ ਅਤੇ ਫਿਰ ਮਹਾਂ ਪੁਰਸ਼ਾਂ ਦੇ ਸਿੱਖਿਆਦਾਇਕ ਬਚਨ ਹਨ। ਕੁਛ ਪ੍ਰਸ਼ਨਾਂ ਦੇ ਉੱਤਰ ਹਨ।

ਇਨ੍ਹਾਂ ਗਿਆਨਮਈ ਲੇਖਾਂ ਦੇ ਆਧਾਰ ਤੇ ਹੀ ਇਸ ਦਾ ਨਾਮ 'ਗਿਆਨ ਪ੍ਰਕਾਸ਼' ਰੱਖਿਆ ਹੈ। ਇਨ੍ਹਾਂ ਲੇਖਾਂ ਵਿਚ ਇਤਨੀ ਸਰਲਤਾ ਤੇ ਸਾਧਾਰਨਤਾ ਹੈ ਕਿ ਇਨ੍ਹਾਂ ਤੋਂ ਇੱਕ ਸਾਧਾਰਨ ਪੁਰਸ਼ ਵੀ ਲਾਭ

ਪ੍ਰਾਪਤ ਕਰ ਸਕਦਾ ਹੈ। ਇਸ ਤੋਂ ਲੇਖਕ ਦਾ ਮੂਲ ਉਦੇਸ਼ ਕੇਵਲ ਇਕੋ ਹੀ ਹੈ ਕਿ ਉਸ ਦਾ ਆਪਣਾ ਮਨੁੱਖਾ ਜਨਮ ਕਿਸੇ ਨਾ ਕਿਸੇ ਤਰ੍ਹਾਂ ਸਫਲਾ ਹੋ ਜਾਵੇ। ਪ੍ਰੰਤੂ ਜੇ ਕੋਈ ਹੋਰ ਪਾਠਕ ਵੀ ਇਸ ਨੂੰ ਇਸ ਤਰ੍ਹਾਂ ਹੀ ਸਮਝ ਕੇ ਲਾਭ ਪ੍ਰਾਪਤ ਕਰ ਸਕੇ, ਤਾਂ ਧੰਨ ਭਾਗ ਹੋਣਗੇ।

ਇਸ ਛਾਪ ਵਿਚ ਪਹਿਲੀਆਂ ਛਾਪਾਂ ਦੇ ਲੇਖਾਂ ਨੂੰ ਸੋਧ ਕੇ ਕੁਛ ਨਵੇਂ ਲੇਖ ਅਤੇ ਪਾਠਕਾਂ ਦੇ ਪ੍ਰਸ਼ਨਾਂ ਦੇ ਉੱਤਰ ਦਿੱਤੇ ਗਏ ਹਨ। ਜਿਸ ਕਰਕੇ ਇਸ ਦੇ ਪੰਨੇ ਵੀ ਕੁਝ ਵਧੇਰੇ ਹੋ ਗਏ ਹਨ। ਪੁਸਤਕ ਦੇ ਉਪਰਲੀ ਦੋ ਰੰਗੀ ਚੋਲੀ ਅਤੇ ਅੰਦਰ ਮੂਲ ਮੰਤ੍ਰ ਦਾ ਚਿੱਤ੍ਰ ਬੜੇ ਭਾਵ ਪੂਰਤ ਸੰਕੇਤ ਦਰਸਾਉਂਦੇ ਹਨ। ਮੂਲ ਮੰਤ੍ਰ ਦੇ ਚਿਤ੍ਰ ਵਿਚ ਉਤਪੱਤੀ, ਪਾਲਣਾ ਅਤੇ ਮਾਰਨਾ ਨਿਰੰਕਾਰ ਦਾ ਸੁਭਾਵ ਅਤੇ ਸਤਿਨਾਮ ਤੋਂ ਸੈਭੰ ਤਕ ਉਸ ਨਿਰੰਕਾਰ ਦੇ ਗੁਣ ਦਰਸਾਏ ਗਏ ਹਨ। ਦੇਖੋ ਪੰਨਾ ੧੪।



*ਅੰਮ੍ਰਿਤਸਰ*
*੧੯੭੮*

*ਦਾਸ-*
*ਸੋਢੀ ਤੇਜਾ ਸਿੰਘ*

# ਪੁਸਤਕ ਦੇ ਕਾਂਡਾਂ ਦਾ ਵੇਰਵਾ

ਵਿਚ ਕ੍ਰਿਸ਼ਨ ਭਗਵਾਨ ਨੇ ਅਰਜਨ ਨੂੰ ਕਿਹੜਾ ਉਪਦੇਸ਼ ਦਿੱਤਾ ਜਿਸ ਨੂੰ ਮੰਨ ਕੇ ਅਰਜਨ ਨੇ ਜੁੱਧ ਕੀਤਾ ਅਤੇ ਇਸ ਦਾ ਅੰਤ ਸਿੱਟਾ ਕੀ ਨਿਕਲਿਆ ?

## ਛੇਵਾਂ ਕਾਂਡ - ਪੰਨਾ ੧੬੧

(ਜਪੁ ਜੀ ਗਿਆਨ) ਸ੍ਰੀ ਜਪੁ ਜੀ ਸਾਹਿਬ ਤੋਂ ਪ੍ਰਾਣੀ ਮਾਤ੍ਰ ਨੂੰ ਕੀ ਸਿੱਖਿਆ ਮਿਲਦੀ ਹੈ ਅਤੇ ਇਸ ਦੇ ਗ੍ਰਹਿਣ ਕਰਨ ਵਾਲੇ ਨੂੰ ਕੀ ਫਲ ਪ੍ਰਾਪਤ ਹੁੰਦਾ ਹੈ?

## ਸੱਤਵਾਂ ਕਾਂਡ - ਪੰਨਾ ੧੭੧

(ਸਰੂਪ ਗਿਆਨ) ਸਰੂਪ ਕੀ ਹੈ? ਇਹ ਕਿਤਨੇ ਪ੍ਰਕਾਰ ਦਾ ਹੈ, ਅਤੇ ਇਸ ਦੇ ਦਰਸ਼ਨ ਕਿਸ ਰੂਪ ਵਿਚ ਹੁੰਦੇ ਹਨ?



## ਅੱਠਵਾਂ ਕਾਂਡ - ਪੰਨਾ ੧੭੯

(ਮਿਸ਼ਰਤ ਗਿਆਨ) ਗ੍ਰਹਿਸਤ ਧਰਮ ਦੀ ਮਹਾਨਤਾ, ਇਸਤ੍ਰੀ ਦਾ ਧਰਮ। ਨਾਮ ਕੀ ਹੈ? ਮੁਕਤੀ ਦਾ ਮਨੋਰਥ ਤੇ ਪੁਰਸ਼ ਮੁਕਤ ਕਿਵੇਂ ਹੋ ਸਕਦਾ ਹੈ? ਮੌਤ ਵਾਸਤੇ ਪੁਰਸ਼ ਨੂੰ ਤਿਆਰੀ ਦੀ ਲੋੜ ਹੈ, ਉਹ ਤਿਆਰੀ ਕਿਹੜੀ ਹੈ? ਮੌਤ ਰਾਣੀ ਦੇ ਦਰਸ਼ਨ ਜੰਮਣ ਮਰਨ ਤੇ ਨਰਕ ਸੁਰਗ ਭੋਗਣ ਦੇ ਕੀ ਕਾਰਨ ਹਨ? ਨਰਕਾਂ ਸੁਰਗਾਂ ਵਿਚੋਂ ਆਣ ਕੇ ਮਨੁੱਖਾ ਜਨਮ ਧਾਰਨ ਵਾਲਿਆਂ ਦੀ ਕੀ ਪਛਾਣ ਹੈ ? ਬੱਚੇ ਦੇ ਸਰੀਰ ਵਿਚ ਜਿੰਦ ਪੈਣ ਨਾਲ ਹੋਰ ਕੀ ਹੁੰਦਾ ਹੈ? ਅਰਦਾਸ, ਮਾਤਾ ਧਰਤਿ ਮਹਤੁ॥

# ਲੇਖ-ਸੂਚੀ

# ਪਹਿਲਾ ਕਾਂਡ

# ਮੰਗਲ ਗਿਆਨ



ਮੰਗਲ ਸਾਜੁ ਭਇਆ
ਪ੍ਰਭੁ ਅਪੁਨਾ ਗਾਇਆ ਰਾਮ ॥
(ਬਿ: ਮ: ੫)

ਕਰਤਾ : ਸੋਢੀ ਤੇਜਾ ਸਿੰਘ ਜੀ

# ਮੰਗਲ

ਮੰਗਲ ਕਹਿੰਦੇ ਹਨ ਖੁਸ਼ੀ ਨੂੰ। ਸਿਆਣਿਆਂ ਦਾ ਬਚਨ ਤੇ ਗ੍ਰੰਥਾਂ ਦਾ ਕਥਨ ਹੈ ਕਿ ਹਰ ਇੱਕ ਕਾਰਜ ਕਰਨ ਤੋਂ ਪਹਿਲਾਂ ਮੰਗਲ ਕਰਨਾ ਜ਼ਰੂਰੀ ਹੈ। ਇਸ ਦੇ ਕਰ ਲੈਣ ਨਾਲ ਕਰਨ ਵਾਲਾ ਕਾਰਜ ਚੰਗੀ ਤਰ੍ਹਾਂ ਨਿਭ ਜਾਣ ਦੀ ਆਸ ਪੱਕੀ ਹੋ ਜਾਣ ਦਾ ਮਨ ਨੂੰ ਨਿਸਚਾ ਹੋ ਜਾਂਦਾ ਹੈ। ਨਿਸਚੇ ਨਾਲ ਹੀ ਕੰਮ ਦੀ ਸਫਲਤਾ ਨਿਰਭਰ ਹੁੰਦੀ ਹੈ। ਇਸ ਵਾਸਤੇ ਨਿਸਚੇ ਨੂੰ ਪੱਕਾ ਕਰਨ ਦੀ ਲੋੜ ਹੁੰਦੀ ਹੈ ਤੇ ਮੰਗਲ ਕਰ ਲੈਣ ਨਾਲ ਆਪਣੇ ਵਿਸ਼ਵਾਸ ਅਨੁਸਾਰ ਨਿਸਚਾ ਜ਼ਰੂਰ ਪੱਕਾ ਹੋ ਜਾਂਦਾ ਹੈ।



ਗ੍ਰੰਥ ਦੱਸਦੇ ਹਨ ਕਿ ਬ੍ਰਹਮਾਂ ਜਦ ਪਰਮਾਤਮਾ ਦੀ ਉਤਪੱਤੀ ਵਾਸਤੇ ਵੇਦ ਰਚਨ ਲੱਗਾ ਤਾਂ ਉਸ ਨੇ ਪਹਿਲਾਂ "ਓਅਮ" ਸ਼ਬਦ ਦੁਆਰਾ ਪਰਮਾਤਮਾ ਦਾ ਮੰਗਲ ਕੀਤਾ ਸੀ। ਇਸ ਕਰਕੇ ਸੰਸਾਰ ਵ੍ਹਿਚ ਸਭ ਤੋਂ ਪਹਿਲਾਂ ਜੋ ਸ਼ਬਦ ਆਇਆ ਉਹ 'ਓਅਮ' ਹੈ, ਜਿਸ ਕਰਕੇ ਇਸ ਨੂੰ ਸਭ ਤੋਂ ਪਵਿੱਤ੍ਰ ਮੰਗਲ ਗਿਣਿਆਂ ਜਾਂਦਾ ਹੈ। ਵਿਦਵਾਨ ਪੁਰਸ਼ ਆਪਣੇ ਹਰੇਕ ਕਾਰਜ ਸਮੇਂ ਇਸ ਨੂੰ ਪਹਿਲਾਂ ਲਿਖ ਕੇ ਅਥਵਾ ਬੋਲਕੇ ਫਿਰ ਆਪਣਾ ਲੇਖ ਅਥਵਾ ਕਾਰਜ ਆਰੰਭ ਕਰਦੇ ਹਨ।

ਪ੍ਰੰਤੂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਬਾਣੀ ਵਿਚ ਇੱਕ

ਓਅੰਕਾਰ (੧ੳ) ਮੰਗਲ ਸੰਹੈਤ ਕੀਤਾ ਹੈ, ਜਿਸ ਦਾ ਭਾਵ ਇਹ ਹੈ ਕਿ "ਇੱਕ ਸੁੱਧ ਬ੍ਰਹਮ" ਜਿਸ ਦੇ ਉਤਪੱਤੀ, ਪਾਲਣਾ ਤੇ ਨਾਸ ਕਰਨਾ ਤਿੰਨ ਗੁਣ ਹਨ, ਉਸ ਦਾ ਸਰੂਪ ਇੱਕ (੧) ਹੈ। ਇਸ ਤੋਂ ਅੱਗੇ "ਸਤਿਨਾਮੁ ਤੋਂ ਗੁਰਪ੍ਰਸਾਦਿ" ਤਕ ਉਸ ਦੇ ਸਰੂਪ ਦੀ ਸਿਫਤ ਸਲਾਹ ਹੈ। ਵੇਖੋ ਚਿਤ੍ਰ ਮੂਲ ਮੰਤਰ। ਪੰਨਾ ੧੪

੧ੳ ਤੋਂ ਗੁਰਪ੍ਰਸਾਦਿ ਤਕ ਸੰਪੂਰਨ ਅਨੁਬੰਧ ਨੂੰ ਸਤਿਗੁਰ ਜੀ ਨੇ ਮੰਗਲਮਈ "ਮੂਲ ਮੰਤਰ" ਕਥਨ ਕੀਤਾ ਹੈ। ਤਾਂ ਤੇ ਅਸੀਂ ਆਪਣੀ ਇਸ ਪੁਸਤਕ ਦੀ ਸਫਲਤਾ ਵਾਸਤੇ ਸ੍ਰੀ ਜਪੁ ਜੀ ਸਾਹਿਬ ਅਤੇ ਜਾਪੁ ਸਾਹਿਬ ਦੇ ਮੂਲ ਮੰਤਰਾਂ ਦੀ ਓਟ ਲਈ ਹੈ।

**ਸਰਬ ਕਲਾ ਭਰਪੂਰ ਪ੍ਰਭ**
**ਬਿਰਥਾ ਜਾਨਨਹਾਰ॥**
**ਜਾ ਕੈ ਸਿਮਰਨਿ ਉਧਰੀਐ**
**ਨਾਨਕ ਤਿਸੁ ਬਲਿਹਾਰ॥ ੧॥**



**[ ਸੁਖਮਨੀ ਸਾਹਿਬ ]**

 

# ਮੂਲ-ਮੰਤਰ

**੧ਓ**

ਇਕੋ ਕਰਤਾ, ਇਕੋ ਹਰਤਾ, ਇਕੋ ਪਾਲਣਹਾਰਾ ਹੈ।

**ਸਤਿਨਾਮੁ**

ਨਾਮ ਉਸ ਦਾ ਹੈ ਸੱਚੋ ਸਚਾ, ਵੱਧ ਘੱਟ ਹੋਣ ਨਾ ਵਾਲਾ ਹੈ।

**ਕਰਤਾ ਪੁਰਖੁ**

ਸਭ ਨੂੰ ਰਚਕੇ ਵਿੱਚ ਵਿਆਪਕ, ਇਕੋ ਪੁਰਖ ਨਿਰਾਲਾ ਹੈ।



**ਨਿਰਭਉ ਨਿਰਵੈਰੁ**

ਭੈ ਰਹਿਤ ਤੇ ਵੈਰ ਰਹਿਤ ਉਹ, ਇਕੋ ਓਅੰਕਾਰਾ ਹੈ।

**ਅਕਾਲ ਮੂਰਤਿ**

ਕਾਲ ਰਹਿਤ ਹੈ ਮੂਰਤ ਉਸ ਦੀ, ਕਦੀ ਨ ਮਰਨੇ ਵਾਲਾ ਹੈ।

**ਅਜੂਨੀ ਸੈਭੰ**

ਮਾਤ ਗਰਭ ਤੋਂ ਉਪਜੇ ਨਾਹੀਂ, ਸ੍ਵੈ ਪ੍ਰਕਾਸ਼ ਉਜਾਲਾ ਹੈ।

**ਗੁਰਪ੍ਰਸਾਦਿ ॥**

ਗੁਰ ਕਿਰਪਾ ਤੇ ਹਾਸਲ ਹੋਵੇ, ਸਤ ਚਿੱਤ ਖਿੜਿਆ ਬਾਲਾ ਹੈ।

★ ★

**ੴ ਸਤਿਨਾਮੁ ਕਰਤਾ ਪੁਰਖੁ**

**ਨਿਰਭਉ ਨਿਰਵੈਰੁ**

**ਅਕਾਲ ਮੂਰਤਿ**

**ਅਜੂਨੀ ਸੈਭੰ**

**ਗੁਰ ਪ੍ਰਸਾਦਿ ॥**

ਕੇਵਲ ਇੱਕ ਪਰਮਾਤਮਾ ਹੈ :-

੧. ਉਤਪੱਤੀ, ੨. ਪਾਲਣ ਤੇ ੩. ਸੰਘਾਰ,

ਉਸ ਦੇ ਇਹ ਤਿੰਨ ਸੁਭਾਵ ਹਨ

ਅਤੇ



੧. ਸੱਚੇ ਨਾਮ ਵਾਲਾ ੨. ਰਚਨਹਾਰ ਰਚਨਾ ਵਿਚ ਵਿਆਪਕ,
੩. ਭੈ ਰਹਿਤ, ੪. ਵੈਰ ਰਹਿਤ, ੫. ਕਾਲ ਰਹਿਤ ਸਰੂਪ ਵਾਲਾ,
੬. ਜੂਨੀ ਰਹਿਤ ਅਤੇ ੭. ਆਪਣੇ ਆਪ ਤੋਂ ਪ੍ਰਕਾਸ਼ ਹੋਣ ਵਾਲਾ।

ਇਹ ਜਿਸ ਦੇ ਸੱਤ ਗੁਣ ਹਨ,
ਉਹ ਸਤਿਗੁਰ ਜੀ ਦੀ ਕਿਰਪਾ ਨਾਲ
ਪ੍ਰਾਪਤ ਹੁੰਦਾ ਹੈ।

---

ਨੋਟ - ਇਹ ਵਿਆਖਿਆ ਸਾਹਮਣੇ ਚਿੱਤ੍ਰ ਦੇ ਹੇਠਾਂ ਵੇਖੋ, ਸਿੱਖ ਇਨ੍ਹਾਂ ਈਸ਼ੂਰੀ ਗੁਣਾਂ ਦੀ ਪ੍ਰਾਪਤੀ ਵਾਸਤੇ ਹੱਥ ਜੋੜ ਕੇ ਬੇਨਤੀ ਕਰ ਰਿਹਾ ਹੈ ਅਤੇ ਗੁਰੂ ਹੱਥ ਦੇ ਇਸ਼ਾਰੇ ਨਾਲ ਕਿਰਪਾ ਕਰ ਰਹੇ ਹਨ।

ੴ ਸਤਿਗੁਰ ਪ੍ਰਸਾਦਿ॥

# ॥ ਜਾਪੁ ॥

ਸ੍ਰੀ ਮੁਖਵਾਕ ਪਾਤਿਸਾਹੀ ੧੦॥ ਛਪੈ ਛੰਦ॥ ਤ੍ਵਪ੍ਰਸਾਦਿ॥

੧. ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ॥

੨. ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤਿ ਕਿਹ॥

੩. ਅਚਲ ਮੂਰਤਿ ਅਨਭਉ ਪ੍ਰਕਾਸ ਅਮਿਤੋਜ ਕਹਿੱਜੈ॥

੪. ਕੋਟਿ ਇੰਦ੍ਰ ਇੰਦ੍ਰਾਣਿ ਸਾਹਿ ਸਾਹਾਣਿ ਗਣਿੱਜੈ॥

੫. ਤ੍ਰਿਭਵਣ ਮਹੀਪ ਸੁਰ ਨਰ ਅਸੁਰ
ਨੇਤ ਨੇਤ ਬਨ ਤ੍ਰਿਣ ਕਹਤ॥



੬. ਤ੍ਵ ਸਰਬ ਨਾਮ ਕਥੈ ਕਵਨ
ਕਰਮ ਨਾਮ ਬਰਣਤ ਸੁਮਤਿ॥੧॥

ਅਰਥ:-ਜਾਪੁ-(ਸਿਮਰਨ) ਇਸ ਬਾਣੀ ਦਾ ਨਾਮ ਹੈ। ਸ੍ਰੀ ਮੁਖਵਾਕ ਪਾਤਿਸਾਹੀ ੧੦ - ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਸਵੇਂ ਪਾਤਸ਼ਾਹ ਜੀ ਦਾ ਪਵਿੱਤ੍ਰ ਸ਼ਰੋਮਣੀ ਬਚਨ।

ਛਪੈ ਛੰਦ-ਛੇ ਤੁਕਾਂ ਵਾਲਾ ਛੰਦ।

ਤ੍ਵ ਪ੍ਰਸਾਦਿ-ਤੇਰੀ (ਅਕਾਲ ਪੁਰਖ ਦੀ) ਕ੍ਰਿਪਾ ਹੋਵੇ।

੧. ਹੇ ਅਕਾਲ ਪੁਰਖ! ਤੇਰਾ (ਜਿਹ) ਜਿਸ ਦਾ ਹੱਥ ਜਾਂ ਪੈਰ ਦੀ ਲਕੀਰ ਦਾ ਕੋਈ ਨਿਸ਼ਾਨ ਨਹੀਂ, ਜਿਸ ਦਾ ਖੱਤਰੀ ਬ੍ਰਾਹਮਣ ਆਦਿਕ ਕੋਈ ਵਰਨ ਨਹੀਂ ਅਤੇ ਹਿੰਦੂ ਸਿੱਖ ਆਦਿਕ ਕੋਈ ਜ਼ਾਤੀ ਨਹੀਂ।

੨. ਜਿਸ ਦਾ ਵੱਡਾ ਛੋਟਾ ਆਦਿਕ ਰੂਪ, ਕਾਲਾ, ਪੀਲਾ, ਗੋਰਾ ਆਦਿਕ ਰੰਗ, ਹੱਥਾਂ ਪੈਰਾਂ ਦੀ ਰੇਖਾ ਅਤੇ ਜੋਗੀ, ਸੰਨਿਆਸੀ ਗ੍ਰਹਿਸਤੀ ਆਦਿਕ ਭੇਖ ਕੋਈ ਦੱਸ ਨਹੀਂ ਸਕਦਾ।

੩. ਜਿਹੜਾ ਨਾ ਹਿੱਲਣ ਵਾਲੇ ਟਿਕੇ ਹੋਏ ਅਡੋਲ ਸਰੂਪ ਵਾਲਾ ਅਰਥਾਤ ਜਿਸ ਦਾ ਸਰੂਪ ਸਦਾ ਇੱਕਸਾਰ ਸਰਬ-ਵਿਆਪਕ ਹੋਣ ਕਰਕੇ ਕਿਤੇ ਚਲਾਇਮਾਨ ਨਹੀਂ ਹੁੰਦਾ। ਜੋ ਆਪਣੇ ਅਨੁਭਵ (ਗਿਆਨ) ਨੂੰ ਪ੍ਰਕਾਸ਼ ਕਰਨ ਵਾਲਾ ਅਤੇ (ਅਮਿਤੋਜ) ਅਮਿੱਤ ਬਲ ਵਾਲਾ ਕਥਨ ਕੀਤਾ ਜਾਂਦਾ ਹੈ।

੪. ਜੋ ਕ੍ਰੋੜਾਂ ਇੰਦਰਾਂ ਦਾ ਇੰਦਰ ਅਤੇ ਪਾਤਸ਼ਾਹਾਂ ਦਾ ਪਾਤਸ਼ਾਹ ਗਿਣਿਆ ਜਾਂਦਾ ਹੈ।

੫. ਜੋ ਤਿੰਨਾਂ ਲੋਕਾਂ ਦੇ ਦੇਵਤੇ, ਮਨੁੱਖਾਂ ਅਤੇ ਦੈਂਤਾਂ ਦਾ ਰਾਜਾ ਅਰ ਜਿਸ ਨੂੰ ਵਣਾਂ ਦਾ ਤੀਲਾ ਤੀਲਾ ਬੇਅੰਤ ਬੇਅੰਤ ਕਥਨ ਕਰਦਾ ਹੈ।



੬. (ਇਸ ਤਰ੍ਹਾਂ ਦੇ ਹੋਰ) ਤੇਰੇ ਸਾਰੇ ਨਾਮ ਕੌਣ ਕਥਨ ਕਰ ਸਕਦਾ ਹੈ ? ਹਾਂ ਸ਼ੁਭ ਬੁਧੀ ਵਾਲੇ ਕੇਵਲ ਤੇਰੇ ਕਰਮ ਨਾਮਾਂ ਦਾ ਵਰਣਨ ਕਰਦੇ ਹਨ।

ਇਹ ਛੰਦ ਸ੍ਰੀ ਜਾਪੁ ਜੀ ਦਾ ਉਪਕ੍ਰਮ ਅਰਥਾਤ ਮੂਲ ਸਿਧਾਂਤ ਰੂਪ ਹੈ ਜੋ ਅੱਗੇ ਆਉਣੇ ਵਾਲੀ ਬਾਣੀ ਦੇ ਕ੍ਰਮ ਨੂੰ ਸੂਚਤ ਕਰਦਾ ਹੈ। ਸ੍ਰੀ ਦਸਮ ਪਾਤਸ਼ਾਹੀ ਗ੍ਰੰਥ ਇਸ ਜਾਪੁ ਬਾਣੀ ਨਾਲ ਹੀ ਆਰੰਭ ਹੁੰਦਾ ਹੈ। ਇਹ ਜਾਪੁ ਬਾਣੀ ਸਾਰੀ ਦੀ ਸਾਰੀ ਅਕਾਲ ਪੁਰਖ ਨੂੰ ਸੰਬੋਧਨ ਕਰਕੇ ਸ੍ਰੀ ਕਲਗੀਧਰ ਦਸਮ ਪਾਤਸ਼ਾਹ ਜੀ ਨੇ ਅਨਿਕ ਪ੍ਰਕਾਰ ਦੀ ਸ਼ਬਦਾਵਲੀ ਦੁਆਰਾ ਉਸ ਦੀ ਉਸਤਤੀ ਗਾਇਨ ਕੀਤੀ

ਹੈ। ਅਕਾਲ ਪੁਰਖ ਦਾ (ਜਾਪੁ) ਸਿਮਰਨ ਰੂਪ ਹੋਣ ਕਰ ਕੇ ਗੁਰਸਿੱਖ ਦੇ ਅੰਮ੍ਰਿਤ ਵੇਲੇ ਦੇ ਨਿਤਨੇਮ ਦੀ ਇਹ ਇੱਕ ਮੁਖ ਬਾਣੀ ਹੈ, ਅਤੇ ਹਰੇਕ ਗੁਰਸਿੱਖ ਨੂੰ ਸਵੇਰ ਦਾ ਪ੍ਰਸ਼ਾਦ ਛਕਣ ਤੋਂ ਪਹਿਲਾਂ ਇਸ ਦਾ ਪਾਠ ਕਰਨ ਦੀ ਸੂਚਨਾ ਰਹਿਤਨਾਮੇ ਵਿਚ ਇਸ ਪ੍ਰਕਾਰ ਕਥਨ ਹੈ:-

***ਬਿਨ ਜਪੁ, ਜਾਪੁ ਜਪੈ ਬਿਨ੍ਹਾਂ, ਜੋ ਜੇਵੇ ਪ੍ਰਸ਼ਾਦ॥***
***ਬਿਸਟਾ ਕੇਰੇ ਕਿਰਮ ਜਿਉ, ਜਨਮ ਗਵਾਵੇ ਬਾਦੁ॥***

ਅਰਥਾਤ -

ਜੋ ਪੁਰਸ਼ ਜਪੁ ਜੀ ਤੇ ਜਾਪੁ ਬਾਣੀ ਦੇ ਪਾਠ ਕਰਨ ਤੋਂ ਬਿਨਾਂ ਭੋਜਨ ਛਕਦਾ ਹੈ, ਉਹ ਗੰਦਗੀ ਦੇ ਕੀੜੇ ਸਮਾਨ ਆਪਣੇ ਜਨਮ ਨੂੰ ਬਿਰਥਾ ਗਵਾਉਂਦਾ ਹੈ।



ਮੰਗਲ ਤਿੰਨ ਪ੍ਰਕਾਰ ਦੇ ਹੁੰਦੇ ਹਨ:-

੧. ਵਸਤੂ ਨਿਰਦੇਸ਼ ਮੰਗਲ-ਜਿਸ ਦੁਆਰਾ ਪਰਮਾਤਮਾ ਨੂੰ ਸੰਬੋਧਨ ਕਰਕੇ ਉਸ ਦੇ ਸਰੂਪ ਗੁਣਾਂ ਦਾ ਵਰਣਨ ਹੋਵੇ। ਜੈਸਾ ਕਿ ਸ੍ਰੀ ਜਪੁ ਜੀ ਤੇ ਜਾਪੁ ਸਾਹਿਬ ਦੇ "ਮੂਲ ਮੰਤ੍ਰ" ਜੋ ਉੱਪਰ ਦਿੱਤੇ ਗਏ ਹਨ।

੨. ਨਮਸਕਾਰ ਮੰਗਲ - ਜੋ ਆਪਣੇ ਇਸ਼ਟ ਅੱਗੇ ਪ੍ਰਾਰਥਨਾ ਦੇ ਰੂਪ ਵਿਚ ਕੀਤੀ ਜਾਵੇ। ਜੈਸਾ ਕਿ "ਡੰਡਉਤਿ ਬੰਦਨ ਅਨਿਕ ਬਾਰ" ਅਤੇ ਸੁਖਮਨੀ ਸਾਹਿਬ ਦੇ ਸਤਾਰ੍ਹਵੀਂ ਅਸਟਪਦੀ ਦੇ ਸਲੋਕ "ਆਦਿ ਸਚੁ ਜੁਗਾਦਿ ਸਚੁ" ਤੋਂ ਬਿਨਾਂ ਸਾਰੇ ਸਲੋਕ ਹਨ।

੩. ਅਸ਼ੀਰਵਾਦ ਮੰਗਲ - ਜਿਸ ਵਿਚ ਆਪਣੇ ਕਾਰਜ ਦੀ

ਸਫਲਤਾ ਵਾਸਤੇ ਬੇਨਤੀ ਪ੍ਰਗਟ ਕੀਤੀ ਜਾਵੇ ਜੈਸਾ ਕਿ -
**"ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ॥"**
ਤਥਾ - **"ਜਾਚਕੁ ਮੰਗੈ ਦਾਨੁ ਦੇਹਿ ਪਿਆਰਿਆ॥"**

ਗਹੁ ਨਾਲ ਵਿਚਾਰਨ ਨਾਲ ਪਤਾ ਲੱਗਦਾ ਹੈ ਕਿ ਸਤਿਗੁਰੂ ਜੀ ਨੇ ਕੋਈ ਬਾਣੀ ਵੀ 'ਮੰਗਲ' ਤੋਂ ਬਿਨਾਂ ਉਚਾਰਨ ਨਹੀਂ ਕੀਤੀ।

ਨਾਨਕ ਪ੍ਰਕਾਸ਼ ਤੇ ਸੂਰਜ ਪ੍ਰਕਾਸ਼ ਵੀ ਸਿੱਖ ਪੰਥ ਦੇ ਮਹਾਨ ਕਵੀ ਭਾਈ ਸੰਤੋਖ ਸਿੰਘ ਜੀ ਨੇ ਹਰ ਇੱਕ ਗੁਰੂ ਸਾਹਿਬ ਜੀ ਦਾ ਜੀਵਨ ਲਿਖਣ ਤੋਂ ਪਹਿਲਾਂ ਮੰਗਲ ਲਿਖੇ ਹਨ।

ਇਸ ਤੋਂ ਬਿਨਾਂ ਨਿੱਤ ਵਰਤੋਂ ਵਿਹਾਰ ਵਿਚ ਜਦ ਕੋਈ ਪੁਰਸ਼ ਕੋਈ ਕਾਰਜ ਕਰਨ ਤੋਂ ਪਹਿਲਾਂ ਵਾਹਿਗੁਰੂ, ਰਾਮ, ਆਦਿਕ ਪਰਮਾਤਮਾ ਦਾ ਨਾਮ ਲੈਂਦਾ ਹੈ ਤਾਂ ਇਹ ਵੀ ਉਸ ਕਾਰਜ ਦਾ ਮੰਗਲ ਹੁੰਦਾ ਹੈ।



ਇਸ ਵਾਸਤੇ ਪੁਰਸ਼ ਨੂੰ ਆਪਣੇ ਹਰ ਕਾਰਜ ਜੈਸਾ ਕਿ ਖਾਣਾ, ਪੀਣਾ, ਪਹਿਨਣਾ ਆਪੋ ਆਪਣੇ ਇਸ਼ਟ ਅਨੁਸਾਰ ਪਰਮਾਤਮਾ ਦਾ ਨਾਮ ਲੈ ਕੇ ਆਰੰਭ ਕਰਨੇ ਚਾਹੀਦੇ ਹਨ। ਇਸ ਤਰ੍ਹਾਂ ਦਾਤਾ ਪ੍ਰਸੰਨ ਹੁੰਦਾ ਹੈ ਤੇ ਕਾਰਜ ਸਫਲ ਹੁੰਦਾ ਹੈ। ਇੱਕ ਦੂਜੇ ਨੂੰ ਮਿਲਣ ਸਮੇਂ ਜਦ ਦੋ ਪੁਰਸ਼ ਇੱਕ ਦੂਜੇ ਨੂੰ ਵਾਹਿਗੁਰੂ ਜੀ ਕੀ ਫਤਹ, ਸਤਿ ਸ੍ਰੀ ਅਕਾਲ, ਰਾਮ ਰਾਮ ਜਾਂ ਜੈ ਹਿੰਦ ਆਦਿ ਸ਼ਬਦ ਕਹਿੰਦੇ ਹਨ ਤਾਂ ਇਹ ਵੀ ਮੰਗਲ ਹੀ ਹੁੰਦਾ ਹੈ। ਇਨ੍ਹਾਂ ਮੰਗਲਮਈ ਸ਼ਬਦਾਂ ਨਾਲ ਮਿਲਾਪ ਦੀ ਖੁਸ਼ੀ ਅਤੇ ਇੱਕ ਦੂਜੇ ਦਾ ਸਤਿਕਾਰ ਕੀਤਾ ਜਾਂਦਾ ਹੈ, ਜਿਸ ਨਾਲ ਮਿਲਾਪ ਸੁਖਦਾਇਕ ਹੁੰਦਾ ਹੈ।

# ਦੂਜਾ ਕਾਂਡ

# ਸਰੀਰਕ ਗਿਆਨ



ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ
ਇਕ ਵਸਤੁ ਅਨੂਪ ਦਿਖਾਈ॥

[ਆਸਾ ਮ: ੪]

ਕਰਤਾ : ਸੋਢੀ ਤੇਜਾ ਸਿੰਘ ਜੀ

# ਤੇਰੀ ਭਾਲ

ਹੇਠ ਦਿੱਤਾ ਉਲਥਾ ਇੱਕ ਅੰਗਰੇਜ਼ੀ ਕਵਿਤਾ ਦਾ ਅਨੁਵਾਦ ਹੈ, ਜਿਹੜੀ ਚਿਰ ਹੋਇਆ ਲੇਖਕ ਨੇ ਕਿਤੋਂ ਪੜ੍ਹੀ ਸੀ।

ਅੰਗਰੇਜ਼ੀ ਕਵਿਤਾ ਦਾ ਅਨੁਵਾਦ:-

੧. ਮੈ ਤੈਨੂੰ ਲੱਭਣ ਵਾਸਤੇ,
ਹੇ ਨਾਸ ਰਹਿਤ ਸੱਚ ਸਰੂਪ ਪਰਮਾਤਮਾ!
ਹੇ ਸਦਾ ਅਨੰਦ ਮਯ ਪਰਮਾਤਮਾ!
ਤੇ ਸਭ ਅਕਲਾਂ ਦੇ ਸ਼ਰੋਮਣੀ!
ਪਹਾੜਾਂ ਦੀਆਂ ਚੋਟੀਆਂ ਉਤੇ,
ਤਾਰਿਆਂ ਭਰੇ ਚਾਨਣੇ ਆਕਾਸ਼ ਵਿਚ,
ਨਿਰਮਲ ਚੰਦ ਦੀ ਚਾਨਣੀ ਵਿਚ,
ਮਨੁਸ਼ਾਂ ਤੇ ਮੰਦਰਾਂ ਵਿਚ,
ਵਿਦਵਾਨਾਂ ਦੇ ਗ੍ਰੰਥਾਂ ਵਿਚ,
ਉੱਛਲ ਉੱਛਲ ਕੇ ਵਗਦੀਆਂ ਨਦੀਆਂ ਵਿਚ,
ਮੈਂ ਤੈਨੂੰ ਲੱਭ ਨ ਸਕਿਆ।

੨. ਓਸ ਪਹਾੜੀਏ ਵਾਂਗੂੰ,
ਜਿਹੜਾ ਬਹੁਤ ਉਚਾਈਆਂ 'ਤੇ ਚੜ੍ਹਦਾ ਹੈ,

ਕਦਮ ਕਦਮ ਦੇ ਉਤੇ,
ਆਪਣੇ ਬਹੁਤ ਸਾਰੇ ਭਾਰਾਂ ਨੂੰ ਛੱਡਦਾ ਜਾਂਦਾ ਹੈ,
ਓਸੇ ਤਰ੍ਹਾਂ ਮੈਂ ਵੀ ਚੜ੍ਹ ਗਿਆ,
ਸਭ ਰੋਕਾਂ ਨੂੰ ਲਾਂਭੇ ਸੁੱਟ ਕੇ
ਝਟ ਪਟ ਜਦੋਂ ਚੁਪ ਦਾ ਜਾਮਾਂ,
ਸ਼ੋਰ ਸ਼ਰਾਬੇ ਵਾਲੀ ਦੁਨੀਆਂ ਉਤੇ ਪੈ ਗਿਆ,
ਤੁਰਤ ਹੀ ਤਦੋਂ ਮੈਂ ਤੈਨੂੰ ਲੱਭ ਲਿਆ,
ਵਸਤੂਆਂ ਦੇ ਡੂੰਘ ਅੰਦਰ,
ਅਤੇ ਆਪਣੇ ਮਨ ਮੰਦਰ ਦੇ ਅੰਦਰ,
ਮੈਂ ਤੈਨੂੰ ਲੱਭ ਲਿਆ।



ਇੱਕ ਪ੍ਰਭੂ ਮਿਲਾਪ ਦਾ ਇੱਛਾਵਾਨ ਪਹਾੜਾਂ, ਜੰਗਲਾਂ ਤੇ ਆਕਾਸ਼ਾਂ ਵਿਚ ਉਸ ਨੂੰ ਲੱਭ ਥਕਿਆ, ਪਰ ਕਿਤੋਂ ਪ੍ਰਾਪਤੀ ਨ ਹੋਈ। ਅੰਤ ਜਦ ਉਸ ਨੇ ਸੰਸਾਰ ਦੀ ਮੋਹ ਮਾਇਆ ਵੱਲੋਂ ਮਨ ਨੂੰ ਰੋਕ ਕੇ ਅੰਤਰ ਧਿਆਨ ਕੀਤਾ ਤਾਂ ਤਤਛਿਨ ਆਪਣੇ ਅੰਦਰ ਹੀ ਉਸ ਦੀ ਪ੍ਰਾਪਤੀ ਹੋ ਗਈ।

ਗੁਰਬਾਣੀ ਵੀ ਸਾਨੂੰ ਸੂਚਤ ਕਰਦੀ ਹੈ ਕਿ ਹੇ ਬੰਦੇ! ਪਰਮਾਤਮਾ ਤਾਂ ਅੰਦਰ ਹੀ ਵੱਸ ਰਿਹਾ ਹੈ, ਤੂੰ ਜੰਗਲਾਂ, ਪਹਾੜਾਂ ਵਿਚ ਕੀ ਲੱਭਦਾ ਫਿਰਦਾ ਹੈਂ?

ਯਥਾ:-

**ਫਰੀਦਾ ਜੰਗਲੁ ਜੰਗਲੁ ਕਿਆ ਭਵਹਿ**
**ਵਣਿ ਕੰਡਾ ਮੋੜੇਹਿ॥**
**ਵਸੀ ਰਬੁ ਹਿਆਲੀਐ**

ਜੰਗਲੁ ਕਿਆ ਢੂਢੇਹਿ॥੧੯॥ (ਸ੍ਰੀ ਗੁਰੂ ਗ੍ਰੰਥ ਜੀ)

## ਸੁਣਿਐ ਜੋਗ ਜੁਗਤਿ ਤਨਿ ਭੇਦ॥

ਇਹ ਜਪੁ ਜੀ ਸਾਹਿਬ ਦੀ ਨੌਵੀਂ ਪਉੜੀ ਦੀ ਤੀਸਰੀ ਤੁਕ ਹੈ, ਇਸ ਦਾ ਅਰਥ ਹੈ:-

ਤਤਵੇਤਾ ਮਹਾਤਮਾ ਤਥਾ ਗੁਰੂ ਜੀ ਦੇ ਬਚਨ ਉਪਲਖਤ ਉਪਦੇਸ਼ ਨੂੰ ਦ੍ਰਿੜ੍ਹ ਨਿਸਚੇ, ਸ਼ਰਧਾ ਤੇ ਪ੍ਰੇਮ ਨਾਲ ਸੁਨਣ ਨਾਲ ਸਰੀਰ ਵਿਚ ਜੋ ਜੋਗ ਜੁਗਤੀ ਦੇ ਭੇਦ ਹਨ ਉਹ ਸਮਝ ਵਿਚ ਆ ਜਾਂਦੇ ਹਨ। ਜਿਹਾ ਕਿ ਪ੍ਰਾਣਾਂ ਨੂੰ ਪ੍ਰਾਣਾਯਾਮ ਦੁਆਰਾ ਚਾੜ੍ਹਨਾ ਉਤਾਰਨਾ ਆਦਿਕ ਤਥਾ ਸਰੀਰ ਦੇ ਕਰਮ ਇੰਦ੍ਰੇ, ਅੰਤਹਕਰਣ ਆਦਿਕ ਦਾ ਜਾਨਣਾ ਇਹ ਸਰੀਰ ਦੇ ਅੰਦਰਲੇ ਭੇਦ ਹਨ।



ਪ੍ਰਾਣਾਯਾਮ ਦਾ ਜਾਨਣਾ ਹਰ ਇੱਕ ਪ੍ਰਾਣੀ ਵਾਸਤੇ ਜ਼ਰੂਰੀ ਨਹੀਂ ਹੈ, ਇਹ ਕੇਵਲ ਜੋਗੀਆਂ ਲੰਮੀਆਂ ਸਮਾਧੀਆਂ ਲਾਉਣ ਵਾਲਿਆਂ ਮਹਾਤਮਾਂ ਦਾ ਕੰਮ ਹੈ। ਪਰੰਤੂ ਗ੍ਰੰਥਾਂ ਵਿਚ ਸਰੀਰ ਦੀ ਗਿਣਤੀ ਉਹਨਾਂ ਦੇ ਸਰੂਪ ਦੇ ਭੇਦ ਭਾਵ ਜੋ ਕਥਨ ਕੀਤੇ ਹਨ, ਉਹਨਾਂ ਨਾਲ ਹਰ ਇੱਕ ਪ੍ਰਾਣੀ ਦਾ ਹਰ ਛਿਨ ਵਾਯੂ ਪ੍ਰਯੰਤ ਵਾਹ ਪੈਂਦਾ ਰਹਿੰਦਾ ਹੈ, ਇਸ ਕਰਕੇ ਇਨ੍ਹਾਂ ਬਾਬਤ ਕੁਝ ਨ ਕੁਝ ਜਾਨਣਾ ਹਰ ਇੱਕ ਵੀਚਾਰਵਾਨ ਵਾਸਤੇ ਲਾਭਦਾਇਕ ਹੋ ਸਕਦਾ ਹੈ। ਜੈਸਾ ਕਿ:-

ਹਰ ਇੱਕ ਦੇਹ ਧਾਰੀ ਦੇ ਤਿੰਨ ਸਰੀਰ ਕਥਨ ਕੀਤੇ ਹਨ:-

੧. ਅਸਥੂਲ ਸਰੀਰ।

੨. ਸੂਖਸ਼ਮ ਸਰੀਰ।

੩. ਕਾਰਨ ਸਰੀਰ।

ਇਨ੍ਹਾਂ ਤਿੰਨਾਂ ਦੀ ਵਿਚਾਰ, ਜੋ ਅੱਗੇ ਦਿੱਤੀ ਜਾਂਦੀ ਹੈ, ਤੋਂ ਪਾਠਕ ਨੂੰ ਇਹ ਪਤਾ ਲੱਗ ਜਾਂਦਾ ਹੈ ਕਿ ਆਤਮਾ ਤੇ ਪਰਮਾਤਮਾ ਵਿਚ ਕੋਈ ਭੇਦ ਨਹੀਂ ਹੈ। ਜੈਸਾ ਕਿ-

**ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ ਇਕ ਵਸਤੁ ਅਨੂਪ ਦਿਖਾਈ॥**
**ਗੁਰ ਗੋਵਿੰਦੁ ਗੁੋਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ॥੪॥**

## ਪਹਿਲਾ ਅਸਥੂਲ ਸਰੀਰ

ਇਹ ਸਰੀਰ ਪੰਜਾਂ ਤੱਤਾਂ ਤੋਂ ਬਣਦਾ ਹੈ, ਜੈਸਾ ਕਿ:-

੧. ਮਿਟੀ - ਇਸ ਦੇ ਮਾਸ ਚੰਮ ਆਦਿਕ ਹੁੰਦੇ ਹਨ।

੨. ਪੌਣ - ਇਹ ਸੁਆਸਾਂ ਦੇ ਰੂਪ ਵਿਚ ਅਤੇ ਸਰੀਰ ਦੇ ਪੁਲਾੜਾਂ ਵਿਚ ਹੁੰਦੀ ਹੈ। ਜੇ ਇਨ੍ਹਾਂ ਪੁਲਾੜਾਂ ਵਿਚ ਹਵਾ ਨਾ ਹੋਵੇ ਤਾਂ ਸਰੀਰ ਦੇ ਸਭ ਪੁਲਾੜ ਭੀਚ ਜਾਣ ਅਤੇ ਸਰੀਰ ਪੱਥਰ ਸਮਾਨ ਹੋ ਜਾਵੇ।

੩. ਪਾਣੀ - ਇਸ ਦੇ ਲਹੂ ਮਿੱਝ ਆਦਿਕ ਹੁੰਦੇ ਹਨ।

੪. ਅਗਨੀ - ਇਹ ਸਰੀਰ ਨੂੰ ਗਰਮ ਰੱਖਦੀ ਹੈ, ਇਸ ਨਾਲ ਹੀ ਅੰਨ ਆਦਿਕ ਭੋਜਨ ਹਜ਼ਮ ਹੁੰਦਾ ਹੈ। ਇਹ ਸਰੀਰ ਦੀ ਸ਼ਕਤੀ ਦਾ ਇੱਕ ਸਾਧਨ ਹੈਂ।

੫. ਆਕਾਸ਼ - ਨੱਕ, ਕੰਨ, ਮੂੰਹ, ਅੱਖਾਂ ਤੇ ਹੋਰ ਸਰੀਰ ਦੇ ਉਹ ਭਾਗ ਜਿਥੇ ਹਵਾ ਦੀ ਹੋਂਦ ਵਾਸਤੇ ਪੁਲਾੜ ਦਾ ਹੋਣਾ ਜ਼ਰੂਰੀ ਹੈ। ਉਹ ਸਭ ਆਕਾਸ਼ ਦਾ ਹੀ ਅਸਥਾਨ ਹੁੰਦੇ ਹਨ।

ਇਨ੍ਹਾਂ ਪੰਜਾਂ ਦੇ ਇਹ ਗੁਣ ਹਨ -

੧. ਆਕਾਸ਼ ਦਾ ਗੁਣ ਸ਼ਬਦ।

੨. ਹਵਾ ਦਾ ਗੁਣ ਸ਼ਬਦ ਤੇ ਸਪਰਸ਼।

੩. ਅਗਨੀ ਦਾ ਗੁਣ ਸ਼ਬਦ, ਸਪਰਸ਼ ਰੂਪ, ਰਸ ਤੇ ਗੰਧ।

੪. ਪਾਣੀ ਦਾ ਗੁਣ ਸ਼ਬਦ, ਸਪਰਸ਼, ਰੂਪ ਤੇ ਰਸ।

੫. ਪ੍ਰਿਥਵੀ ਦਾ ਗੁਣ ਸ਼ਬਦ, ਸਪਰਸ਼, ਰੂਪ ਰਸ ਤੇ ਗੰਧ।

ਮਨੁੱਖਾ ਸਰੀਰ ਪ੍ਰਿਥਵੀ ਸਮਾਨ ਹੈ ਅਤੇ ਇਹ ਪੰਜੇ ਹੀ ਗੁਣ (ਸੁਨਣਾ, ਛੂਹਣਾ, ਚੱਖਣਾ, ਸੁੰਘਣਾ) ਰੱਖਦਾ ਹੈ।

**ਪੰਚ ਤਤੁ ਮਿਲਿ ਕਾਇਆ ਕੀਨੀ**

ਇਨ੍ਹਾਂ ਤੱਤਾਂ ਦੀ ਉਤਪੱਤੀ ਇਸ ਤਰ੍ਹਾ ਕਥਨ ਕੀਤੀ ਹੈ:-

ਸਭ ਤੋਂ ਪਹਿਲਾਂ ਪਰਮਾਤਮਾ ਸੀ। ਪਰਮਾਤਮਾ ਤੋਂ ਆਕਾਸ਼ ਹੋਇਆ। ਆਕਾਸ਼ ਤੋਂ ਹਵਾ, ਹਵਾ ਤੋਂ ਅਗਨੀ, ਅਗਨੀ ਤੋਂ ਪਾਣੀ ਅਤੇ ਪਾਣੀ ਤੋਂ ਪ੍ਰਿਥਵੀ।



ਇਸੇ ਤਰ੍ਹਾਂ ਜਦ ਜੀਵ ਪ੍ਰਾਣਹਤ ਹੁੰਦਾ (ਮਰਦਾ) ਹੈ ਤਾਂ ਉਸ ਦੀ ਮੁਰਦਾ ਦੇਹੀ ਦੇ ਤੱਤ ਪਹਿਲਾਂ ਪ੍ਰਿਥਵੀ ਵਿਚ ਮਿਲਦੇ ਹਨ, ਫੇਰ ਕ੍ਰਮ ਅਨੁਸਾਰ ਆਪੋ ਆਪਣੇ ਮਹਾਂ ਤੱਤ ਅਗਨੀ, ਪਾਣੀ, ਹਵਾ ਅਤੇ ਆਕਾਸ਼ ਨਾਲ ਜਾ ਮਿਲਦੇ ਹਨ।

ਇਨ੍ਹਾਂ ਪੰਜਾਂ ਤੱਤਾਂ ਨੂੰ ਮਹਾਂ ਤੱਤ ਕਿਹਾ ਜਾਂਦਾ ਹੈ ਕਿਉਂਕਿ ਹੋਰ ਸਾਰੇ ਤੱਤ ਸਰੂਪ ਇਨ੍ਹਾਂ ਤੋਂ ਉਪਜਦੇ ਹਨ। ਇਹ ਸਭ ਤੱਤਾਂ ਦੇ ਜਨਮ ਦਾਤਾ ਹਨ।

ਹਰੇਕ ਮਹਾਂ ਤੱਤ ਦੀਆਂ ਪੰਜ ਪੰਜ ਪ੍ਰਕਿਰਤੀਆਂ ਹਨ। ਜੈਸਾ ਕਿ:-

੧. ਆਕਾਸ਼ ਤੱਤ ਦੀਆਂ ਲੋਭ, ਮੋਹ, ਹੰਕਾਰ, ਦੁਖ, ਪ੍ਰੀਤ।

੨. ਵਾਯੂ ਦੀਆਂ ਬਲ, ਦੌੜਨਾ, ਪਸਰਨਾ, ਸੰਕੋਚਨਾ, ਵਧਾਣਾ।

੩. ਅਗਨੀ ਦੀਆਂ ਨੀਂਦ, ਕ੍ਰਾਂਤੀ (ਸ਼ੋਭਾ), ਭੁਖ, ਪਿਆਸ, ਆਲਸ।
੪. ਜਲ ਦੀਆਂ ਲਹੂ, ਪਸੀਨਾ, ਪਿਤ, ਕਫ, ਵੀਰਜ।
੫. ਪ੍ਰਿਥਵੀ ਦੀਆਂ, ਚੰਮ, ਹੱਡ, ਮਾਸ, ਨਾੜੀ, ਰੋਮ।

ਇਨ੍ਹਾਂ ਪ੍ਰਕਿਰਤੀਆਂ ਦੇ ਮੇਲ ਨਾਲ ਹੀ ਸਾਰਾ ਸੰਸਾਰ ਬਣਦਾ ਹੈ।

ਯਥਾ- **ਪਾਂਚ ਪਚੀਸ ਮੋਹ ਮਦ ਮਤਸਰ**
**ਆਡੀ ਪਰਬਲ ਮਾਇਆ॥ [ ਭੈਰਉ ਕਬੀਰ ਜੀ ]**

## ਦੂਸਰਾ ਸੂਖਸ਼ਮ ਸਰੀਰ

ਇਹ ਸਰੀਰ ਉੱਨੀ (੧੯) ਤੱਤਾਂ ਦੇ ਇਕੱਠ ਤੋਂ ਬਣਦਾ ਹੈ, ਜੈਸਾ ਕਿ-

ਚਾਰ ਅੰਤਹਕਰਣ, ਪੰਜ ਗਿਆਨ ਇੰਦ੍ਰੇ, ਪੰਜ ਕਰਮ ਇੰਦ੍ਰੇ ਪੰਜ ਪ੍ਰਾਣ, ਜੋੜ ਉੱਨੀ।



ਇਸ ਸੂਖਸ਼ਮ ਸਰੀਰ ਨੂੰ ਲਿੰਗ ਸਰੀਰ ਵੀ ਕਹਿੰਦੇ ਹਨ ਅਰਥਾਤ ਇਹ ਅਸਥੂਲ ਸਰੀਰ ਦਾ ਚਿੰਨ੍ਹ ਹੁੰਦਾ ਹੈ ਜੋ ਸਾਡੀ ਨਜ਼ਰ ਵਿਚ ਤਾਂ ਨਹੀਂ ਆਉਂਦਾ ਪਰ ਪੰਜ ਭੂਤਕ ਸਰੀਰ ਦੇ ਮਰ ਜਾਣ ਉਪਰੰਤ ਆਪਣੇ ਬਣਾਏ ਹੋਏ ਸੰਸਕਾਰਾਂ ਦੇ ਕਾਰਨ ਇਹ ਜੀਵਾਤਮਾ ਦੇ ਉਦਾਲੇ ਰਹਿੰਦਾ ਹੈ। ਅੱਗੇ ਜਾ ਕੇ ਉਸ ਸੱਚੇ ਦੀ ਦਰਗਾਹ ਵਿਚ ਵੀ ਇਹ ਲਿੰਗ ਸਰੀਰ ਹੀ ਆਪਣੇ ਕੀਤੇ ਕਰਮ ਦਾ ਫਲ ਦੁਖ ਸੁਖ ਭੋਗਦਾ ਹੈ ਅਤੇ ਲੋਕ ਪ੍ਰਲੋਕ ਵਿਚ ਆਉਂਦਾ ਜਾਂਦਾ ਕਥਨ ਕੀਤਾ ਗਿਆ ਹੈ।

ਸੂਖਸ਼ਮ ਸਰੂਪ ਦੇ ਤੱਤਾਂ ਦੀ ਵੰਡ ਤੇ ਵਿਚਾਰ ਇਸ ਪ੍ਰਕਾਰ ਹੈ-

# ਅੰਤਹਕਰਣ

ਅੰਤਹਕਰਣ ਸੂਖਮ ਸਰੀਰ ਦਾ ਇੱਕ ਤਤ੍ਵ ਭਾਗ ਹੈ, ਜੋ ਚਾਰ ਸ਼ਕਤੀਆਂ ਦੇ ਇਕੱਠ ਦਾ ਨਾਮ ਹੈ। ਚਾਰ ਹੋਣ ਕਰਕੇ ਇਹਨਾਂ ਨੂੰ ਚਤੁਸ਼ਟੇ ਅੰਤਹਕਰਣ ਅਤੇ ਸੂਖਮ ਸਰੀਰ ਦੇ ਅੰਤ੍ਰੀਵ ਭਾਗ ਹੋਣ ਕਰਕੇ ਅੰਤ੍ਰੀਯ ਇੰਦ੍ਰੇ ਭੀ ਕਿਹਾ ਜਾਂਦਾ ਹੈ।

ਇਹਨਾਂ ਚੌਹਾਂ ਇੰਦ੍ਰੀਆਂ ਦੇ ਸਰੂਪ ਅਤੇ ਨਾਮ ਇਹ ਹਨ:-

੧. ਮਨ - ਸੰਕਲਪ ਵਿਕਲਪ ਅਰਥਾਤ ਤਰ੍ਹਾਂ ਤਰ੍ਹਾਂ ਦੇ ਚੰਗੇ ਮੰਦੇ ਫੁਰਨੇ ਸ਼ਕਤੀ।

੨. ਬੁੱਧੀ - ਵੀਚਾਰ ਦਾ ਕੇਂਦਰ। ਚੰਗੀ ਮਾੜੀ ਗੱਲ ਦੇ ਨਿਰਣਾ ਕਰਨ ਵਾਲੀ ਸ਼ਕਤੀ।

੩. ਚਿੱਤ - ਚੇਤੰਨਤਾ, ਸਿਮਰਨ, ਯਾਦਦਾਸ਼ਤ ਤਥਾ ਚੇਤਾ ਸ਼ਕਤੀ।



੪. ਹੰਕਾਰ - ਅਭਿਮਾਨ, ਅਪਣੱਤ ਤਥਾ ਹਉਮੈ ਸ਼ਕਤੀ।

ਜੇ ਵੱਖ ਵੱਖ ਹੋਣ ਤਾਂ ਇਹਨਾਂ ਚੌਹਾਂ ਨੂੰ ਇੰਦ੍ਰੇ ਕਿਹਾ ਜਾਂਦਾ ਹੈ ਅਤੇ ਜੇ ਇਕੱਠੇ ਹੋਣ ਤਾਂ ਅੰਤਹਕਰਣ।

ਅੰਤਹਕਰਣ ਨੂੰ ਗ੍ਰੰਥਕਾਰਾਂ ਨੇ ਸ਼ੀਸ਼ਾ ਕਥਨ ਕੀਤਾ ਹੈ, ਜਿਸ ਵਿਚੋਂ ਸੰਸਾਰ ਦੇ ਸਾਰੇ ਧਰਮ ਨਜ਼ਰ ਆਉਂਦੇ ਹਨ। ਇਸ ਦੇ ਸਾਹਮਣੇ ਜਿਹੜੀ ਵਸਤੂ, ਗੁਣ, ਸੁਭਾਵ ਤਥਾ ਕਰਮ ਆਵੇ ਉਸੀ ਦਾ ਰੂਪ ਅਤੇ ਉਸੀ ਦਾ ਪ੍ਰਤੀਬਿੰਬ ਹੀ ਇਸ ਵਿਚੋਂ ਨਜ਼ਰ ਆਉਂਦਾ ਹੈ।

ਅਰਥਾਤ ਜਿਸ ਸ਼ੈ ਦਾ ਇਸ ਅੰਤਹਕਰਣ ਨੂੰ ਫੁਰਨਾ ਫੁਰੇ, ਵੀਚਾਰ ਆਵੇ, ਸਿਮਰਨ ਹੋਵੇ ਤੇ ਅਪਣੱਤ ਜਾਗੇ ਇਹ ਉਸ ਦਾ ਰੂਪ ਹੀ ਦਿੱਸਦਾ ਹੈ। ਸੰਸਾਰ ਦੇ ਸਾਰੇ ਕਾਰ ਵਿਹਾਰ ਇਸ ਅੰਤਹਕਰਣ ਅਥਵਾ ਅੰਤਰੇਯ ਇੰਦ੍ਰਿਆਂ ਦੀ ਪ੍ਰੇਰਨਾ ਅਨੁਸਾਰ ਹੀ ਹੁੰਦੇ ਹਨ।

# ਚੌਹਾਂ ਦੇ ਕਰਮ

## ੧. ਮਨ

ਅੰਤਹਕਰਣ ਦੀ ਪਹਿਲੀ ਸ਼ਕਤੀ ਦਾ ਨਾਮ 'ਮਨ' ਹੈ। ਜੀਵ ਨੂੰ ਜੋ ਵੀ ਸੰਕਲਪ ਵਿਕਲਪ, ਇੱਛਾ ਤਥਾ ਖਿਆਲ ਉਪਜਦਾ ਹੈ ਉਹ ਸਭ ਇਸ ਦਾ ਹੀ ਕਰਮ ਗਿਣਿਆਂ ਜਾਂਦਾ ਹੈ।

ਹਰ ਇੱਕ ਚੀਜ਼ ਦਾ ਕਾਰਨ ਮਨ ਹੈ। ਮਨ ਜੜ੍ਹ ਅਤੇ ਬ੍ਰਿਤੀ ਰੂਪ ਹੈ ਅਰਥਾਤ ਜਿਸ ਚੀਜ਼ ਨਾਲ ਮਿਲਦਾ ਹੈ ਉਸੀ ਦਾ ਰੂਪ ਹੋ ਜਾਂਦਾ ਹੈ।

ਜਿਸ ਤਰ੍ਹਾਂ ਬਰਫ ਦੇ ਘਰ ਦਾ ਨਾਮ ਹਿਮਾਲਯ ਹੈ, ਇਸੇ ਤਰ੍ਹਾਂ ਫੁਰਨਿਆਂ ਦੇ ਘਰ ਦਾ ਨਾਮ 'ਮਨ' ਹੈ। ਜਦ ਤਕ ਹਿਮਾਲਯ ਸਥਿਰ ਹੈ ਤਦ ਤਕ ਇਸ ਦੀ ਬਰਫ ਢਲਦੀ ਹੀ ਰਹੇਗੀ। ਏਸੇ ਤਰ੍ਹਾਂ ਜਦ ਤਕ ਸਰੀਰ ਦੇ ਨਾਲ ਮਨ ਕਾਇਮ ਹੈ ਸੰਕਲਪਾਂ ਵਿਕਲਪਾਂ ਦੇ ਚੰਗੇ ਮੰਦੇ ਫੁਰਨੇ ਫੁਰਦੇ ਹੀ ਰਹਿਣਗੇ।



ਜਿਸ ਤਰ੍ਹਾਂ ਚਸ਼ਮੇਂ ਵਿਚੋਂ ਪਾਣੀ ਸਦਾ ਨਿਕਲਦਾ ਹੀ ਰਹਿੰਦਾ ਹੈ ਤਿਵੇਂ ਮਨ ਦੇ ਫੁਰਨੇ ਸਦਾ ਨਿਕਲਦੇ ਹੀ ਰਹਿੰਦੇ ਹਨ। ਗੱਲ ਕੀ ਜਦ ਤਕ ਜੀਵ ਦੇ ਸੁਆਸ ਚਲਦੇ ਰਹਿੰਦੇ ਹਨ ਤਦ ਤਕ ਫੁਰਨੇ ਫੁਰਦੇ ਰਹਿੰਦੇ ਹਨ। ਸੁਆਸਾਂ ਨਾਲ ਆਸ ਤੇ ਆਸ ਨਾਲ ਫੁਰਨੇ ਹੁੰਦੇ ਹਨ।

ਮਨ ਦੇ ਫੁਰਨੇ ਹੀ ਕਿਉਂਕਿ ਸਭ ਉਪਾਧੀਆਂ ਦਾ ਕਾਰਨ ਹੁੰਦੇ ਹਨ, ਇਸ ਕਰ ਕੇ ਇਨ੍ਹਾਂ ਤੋਂ ਬਚਣ ਵਾਸਤੇ ਕੋਈ ਗ੍ਰਿਹਿਸਤ ਦਾ ਤਿਆਗ ਕਰਕੇ ਸੰਨਿਆਸੀ ਹੋ ਜਾਂਦਾ ਹੈ, ਕੋਈ ਸੁਆਸਾਂ ਤੋਂ ਉਪਜਣ

ਵਾਲੀ ਆਸ ਨੂੰ ਰੋਕਣ ਵਾਸਤੇ ਯੋਗ ਸਾਧਨਾਂ ਵਿਚ ਪੈ ਕੇ ਸੁਆਸ ਦਸਮ ਦੁਆਰ ਵਿਚ ਚਾੜ੍ਹ ਕੇ ਜੋਗੀ ਹੋ ਬੈਠਦਾ ਹੈ। ਕੋਈ ਕੰਨਾਂ ਦੀ ਸਰੋਤ ਤੇ ਅੱਖਾਂ ਦੀ ਦ੍ਰਿਸ਼ਟੀ ਨੂੰ ਇਨ੍ਹਾਂ ਫੁਰਨਿਆਂ ਦਾ ਕਾਰਨ ਸਮਝਦਾ ਹੈ ਅਤੇ ਇਨ੍ਹਾਂ ਤੋਂ ਬਚਣ ਵਾਸਤੇ ਵਸੋਂ ਤੋਂ ਦੂਰ ਦੁਰਾਡੇ ਜੰਗਲਾਂ ਤੇ ਪਹਾੜਾਂ ਦੀਆਂ ਗੁਫਾਂ ਵਿਚ ਜਾ ਕੇ ਨਿਵਾਸ ਕਰਦਾ ਹੈ। ਪਰ ਇਨ੍ਹਾਂ ਸਾਧਨਾਂ ਨਾਲ ਮਨ ਕਦੀ ਫੁਰਨਿਆਂ ਤੋਂ ਮੁਕਤ ਨਹੀਂ ਹੁੰਦਾ। ਜੈਸੀ ਚੀਜ਼ ਵੇਖੇ ਤੇ ਸੁਣੇਗਾ ਉਸ ਦੇ ਫੁਰਨੇ ਫੁਰਨਗੇ।

**ਯਥਾ - ਮਨ ਕੀ ਮੈਲੁ ਨ ਉਤਰੈ ਇਹ ਬਿਧਿ**
**ਜੇ ਲਖ ਜਤਨ ਕਰਾਏ॥ ੩॥** [ਸੋ:ਮ:੫]

ਹਾਂ, ਗੁਰੂ ਤਥਾ ਮਹਾਂ ਪੁਰਸ਼ਾਂ ਦੇ ਉਪਦੇਸ਼ ਦੁਆਰਾ ਬ੍ਰਿਤੀ ਨੂੰ ਇਕਾਗਰ ਕਰਨ ਨਾਲ ਮਨ ਦੇ ਫੁਰਨੇ ਘਟ ਹੋ ਜਾਂਦੇ ਹਨ। ਤਥਾ ਉਨ੍ਹਾਂ ਦਾ ਵੇਗ ਨੀਵਾਣ ਤੋਂ ਉਚਾਣ ਨੂੰ ਮੋੜਿਆ ਜਾ ਸਕਦਾ ਹੈ। ਨਾਮ ਸਿਮਰਨ, ਸਤਿਸੰਗ ਤੇ ਸ੍ਰੇਸ਼ਟ ਗ੍ਰੰਥਾਂ ਦੀ ਵੀਚਾਰ ਤਥਾ ਪਰਮਾਤਮਾ ਦੇ ਗੁਣਾਂ ਦੀਆਂ ਵਡਿਆਈਆਂ ਮਨ ਦੇ ਸਾਧਨ ਵਾਸਤੇ ਵੱਡੇ ਸ੍ਰੇਸ਼ਟ ਸਾਧਨ ਹਨ। ਆਪਣੇ ਮਨ ਦੇ ਦੂਸ਼ਨਾਂ ਨੂੰ ਦੂਰ ਕਰਨਾ ਹੀ ਇੱਕ ਮਹਾਨ ਤਪਸਿਆ ਹੈ।



ਇਨ੍ਹਾਂ ਫੁਰਨਿਆਂ ਰੂਪ ਮਨ ਦਾ ਆਪਣਾ ਕੋਈ ਸਰੂਪ ਨਹੀਂ ਹੈ, ਜਿਸ ਪਦਾਰਥ ਨਾਲ ਇਹ ਮਿਲਦਾ ਹੈ ਉਸ ਦਾ ਰੂਪ ਹੀ ਹੋ ਜਾਂਦਾ ਹੈ। ਇਸ ਦੇ ਇਸ ਸੁਭਾਵ ਨੂੰ ਸ੍ਰੀ ਕਬੀਰ ਜੀ ਇਉਂ ਕਥਨ ਕਰਦੇ ਹਨ:-

**ਇਹੁ ਮਨੁ ਸਕਤੀ ਇਹੁ ਮਨੁ ਸੀਉ॥**
**ਇਹੁ ਮਨੁ ਪੰਚ ਤਤ ਕੋ ਜੀਉ॥**

**ਇਹੁ ਮਨੁ ਲੇ ਜਉ ਉਨਮਨਿ ਰਹੈ॥**
**ਤਉ ਤੀਨਿ ਲੋਕ ਕੀ ਬਾਤੈ ਕਹੈ॥ ੩੩ ॥**

**[ਗਉ: ਕਬੀਰ ਜੀ]**

ਅਰਥਾਤ - (ਸ਼ਕਤੀ) ਮਾਇਆ ਨਾਲ ਮਿਲ ਕੇ ਇਹ ਮਨ ਮਾਇਆ ਦਾ ਹੀ ਰੂਪ ਹੋ ਜਾਂਦਾ ਹੈ ਤੇ ਅੱਠੇ ਪਹਿਰ ਮਾਇਆ ਇਕੱਤਰ ਕਰਨ ਦੇ ਉੱਦਮ ਵਿਚ ਹੀ ਲੱਗਾ ਰਹਿੰਦਾ ਹੈ। ਇਹ ਮਨ (ਸੀਉ) ਸ਼ਿਵ-ਪਰਮਾਤਮਾ ਰੂਪ ਤਦ ਹੁੰਦਾ ਹੈ ਜਦ ਪ੍ਰੇਮਾ ਭਗਤੀ ਦੁਆਰਾ ਪਰਮਾਤਮਾ ਦੇ ਭਜਨ ਸਿਮਰਨ ਵਿਚ ਮਿਲਦਾ ਹੈ। ਫਿਰ ਅੱਠੇ ਪਹਿਰ ਉਸੀ ਦੇ ਗੁਣ ਗਾਉਂਦਾ ਰਹਿੰਦਾ ਹੈ। ਇਹ ਮਨ (ਪੰਚ ਤੱਤ) ਪੰਜ ਤੱਤਾਂ ਵਾਲੇ ਸਰੀਰ ਨਾਲ ਮਿਲ ਕੇ ਜੀਵ ਰੂਪ ਹੋ ਕੇ ਅੱਠੇ ਪਹਿਰ ਦੁਨੀਆਂ ਦੇ ਕਾਰਾਂ ਵਿਹਾਰਾਂ ਦੇ ਧੰਦਿਆਂ ਵਿਚ ਖਚਤ ਰਹਿੰਦਾ ਹੈ। ਪਰ ਜੇ ਕੋਈ ਇਸ ਮਨ ਨੂੰ ਲੈ ਕਰਕੇ ਤੁਰੀਆ ਅਵਸਥਾ ਵਿਚ ਇਸਥਿਤ ਹੋ ਰਹੇ ਤਾਂ ਉਹ ਫਿਰ ਤ੍ਰਿਲੋਕੀ ਦੀਆਂ ਗੱਲਾਂ ਕਥਨ ਕਰਨ ਯੋਗ ਹੋ ਜਾਂਦਾ ਹੈ ਅਤੇ ਜੋ ਕੁਛ ਤਿੰਨ ਲੋਕਾਂ ਵਿਚ ਹੋ ਰਿਹਾ ਹੈ ਉਸ ਨੂੰ ਉਸ ਦਾ ਗਿਆਨ ਹੁੰਦਾ ਹੈ।

ਜੇ ਇਹ ਮਨ ਆਤਮ ਪਰਾਇਣ ਹੋ ਜਾਵੇ ਤਾਂ ਸਤਿਗੁਰੂ ਜੀ ਨੇ ਇਸ ਨੂੰ ਜੋਤਿ ਸਰੂਪੁ ਵੀ ਕਥਨ ਕੀਤਾ ਹੈ।

**ਯਥਾ - ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥**

**[ਆਸਾ ਮ: ੩]**

ਅਰਥਾਤ ਹੇ ਮਨ! ਤੂੰ ਹੀ ਪਰਮਾਤਮਾ ਦਾ ਰੂਪ ਹੈਂ ਜੇਕਰ ਤੂੰ ਆਪਣੀ ਆਤਮਾ ਨੂੰ ਸਮਝ ਲਵੇਂ ਜੋ ਤੇਰੀ ਹੋਂਦ ਦਾ ਮੂਲ ਕਾਰਨ ਹੈ।

ਯੁਜਰਵੇਦ, ਸਲੋਕ ੩੪, ੩ ਵਿਚ ਈਸ਼ਵਰ ਅੱਗੇ ਪ੍ਰਾਰਥਨਾ ਹੈ

ਕਿ ਹੇ ਪ੍ਰਭੂ! ਜੋ ਵਿਸ਼ੇਸ਼ ਗਿਆਨ, ਚੇਤਨਾ, ਅਤੇ ਜਾਗ੍ਰਤ ਦਾ ਮੂਲ ਹੈ। ਜੋ ਪ੍ਰਾਣੀਆਂ ਦੇ ਅੰਦਰ ਅੰਮ੍ਰਿਤ ਜੋਤੀ ਦੇ ਰੂਪ ਵਿਚ ਸਥਿਤ ਹੈ। ਜਿਸ ਤੋਂ ਲੁਕਾ ਕੇ ਕੋਈ ਕਰਮ ਨਹੀਂ ਕੀਤਾ ਜਾ ਸਕਦਾ ਉਹ ਮੇਰਾ 'ਮਨ' ਸੁਖ ਦੇਣ ਵਾਲੇ ਸੰਕਲਪਾਂ (ਖਿਆਲਾਂ) ਵਾਲਾ ਹੋਵੇ।

ਮਨ ਨੂੰ ਇਕਾਗਰ ਕਰਨ ਵਾਸਤੇ ਕਿਸੇ ਚੰਗੇ ਦ੍ਰਿਸ਼ ਨੂੰ ਆਪਣੇ ਹਿਰਦੇ ਵਿਚ ਟਿਕਾਉਣਾ ਅਤੇ ਇਸ ਨੂੰ ਆਪਣਾ ਪੱਕਾ ਸੁਭਾਵ ਬਣਾ ਲੈਣਾ ਚਾਹੀਦਾ ਹੈ। ਸੁਖ ਅਤੇ ਦੁਖ ਸਮੇਂ ਆਪਣੇ ਮਨ ਨੂੰ ਇਸ ਤਰ੍ਹਾਂ ਅਡੋਲ ਰੱਖਣਾ ਚਾਹੀਏ, ਜਿਵੇਂ ਝੱਖੜਾਂ ਤੇ ਹੋਰ ਅਜਿਹੇ ਉਪੱਦ੍ਰਵਾਂ ਸਮੇਂ ਘੜੀ ਦਾ ਪੈਂਡੂਲਮ ਆਪਣੀ ਟਿੱਕ ਟਿੱਕ ਦੀ ਚਾਲ ਤੇ ਅਡੋਲ ਚੱਲਦਾ ਹੈ।

## ੨. ਬੁੱਧੀ



ਅੰਤਹਕਰਣ ਦੀ ਦੂਸਰੀ ਸ਼ਕਤੀ ਦਾ ਨਾਮ ਬੁੱਧੀ ਹੈ। ਇਹ ਮਨ ਦੇ ਫੁਰਨਿਆਂ ਨੂੰ ਸੋਚਦੀ, ਸਮਝਦੀ ਤੇ ਵਿਚਾਰਦੀ ਹੈ, ਭਲੇ ਬੁਰੇ ਦਾ ਨਿਰਣਾ ਕਰਦੀ ਹੈ, ਵੀਚਾਰ ਇਸ ਦਾ ਸਰੂਪ ਲੱਖਣ ਹੈ।

ਜੇਕਰ ਨੀਚ ਪੁਰਸ਼ਾਂ ਦੀ ਸੰਗਤ ਕਰਕੇ ਬੁੱਧੀ ਮਲੀਨ ਹੋ ਗਈ ਹੋਵੇ ਤਾਂ ਉਹਦੇ ਫੁਰਨਿਆਂ ਨੂੰ ਸਦਾ ਨੀਚ ਕਰਮਾਂ ਵੱਲ ਪ੍ਰੇਰਦੀ ਹੈ ਜਿਸ ਨਾਲ ਮਨ ਦੇ ਖਿਆਲ ਨੀਚ ਤੋਂ ਨੀਚ ਹੀ ਹੁੰਦੇ ਜਾਂਦੇ ਹਨ ਤੇ ਪੁਰਸ਼ ਇੱਕ ਲੰਪਟ ਤੇ ਅਤਿ ਨੀਵੇਂ ਕਰਮ ਕਰਨ ਵਾਲਾ ਹੋ ਜਾਂਦਾ ਹੈ।

ਪਰ ਜੇਕਰ ਨੇਕ ਪੁਰਸ਼ਾਂ ਦੀ ਸੰਗਤ ਕਰਕੇ ਬੁੱਧੀ ਉੱਤਮ ਹੋ ਗਈ ਹੋਵੇ ਤਾਂ ਉਹ ਮਨ ਦੇ ਫੁਰਨਿਆਂ ਨੂੰ ਸਦਾ ਸ਼ੁਭ ਪਾਸੇ ਦੀ ਪ੍ਰੇਰਨਾ ਕਰਦੀ ਰਹਿੰਦੀ ਹੈ, ਜਿਸ ਨਾਲ ਮਨ ਦੇ ਫੁਰਨੇ ਨਿਰਮਲ ਹੁੰਦੇ ਹਨ

ਅਤੇ ਪੁਰਸ਼ ਇੱਕ ਨੇਕ ਕਰਮੀ ਧਰਮੀ ਤੇ ਸ੍ਰੇਸ਼ਟ ਕਰਮ ਕਰਨ ਵਾਲਾ ਮਹਾਤਮਾ ਹੋ ਜਾਂਦਾ ਹੈ।

ਜੇਕਰ ਬੁਧਿ ਉੱਜਲ ਹੋਵੇ ਤਾਂ ਮਨ ਦੇ ਸਭ ਵਿਕਾਰ ਨਸ਼ਟ ਹੋ ਜਾਂਦੇ ਹਨ ਅਤੇ ਪੁਰਸ਼ ਹਰ ਥਾਂ ਹਰ ਸਮੇਂ ਸ਼ੋਭਾ ਪਾਉਂਦਾ ਹੈ। ਏਸੇ ਕਰਕੇ ਗੁਰੂ ਕਾ ਸਿੱਖ ਆਪਣੀ ਅਰਦਾਸ ਵਿਚ ਦੋ ਵੇਲੇ ਏਹੀ ਮੰਗ ਮੰਗਦਾ ਹੈ

**ਯਥਾ - "ਖਾਲਸਾ ਜੀ ਦਾ ਮਨ ਨੀਵਾਂ, ਮਤਿ ਉੱਚੀ,**
**ਪੱਤ ਦਾ ਰਾਖਾ ਆਪ ਅਕਾਲ ਪੁਰਖ ਵਾਹਿਗੁਰੂ।"**

ਅਰਥਾਤ, ਜੇਕਰ ਮਨ ਨੀਵਾਂ ਹੋਵੇ ਅਤੇ ਬੁੱਧੀ ਉੱਜਲ ਹੋਵੇ ਤਾਂ ਐਸੇ ਖਾਲਸ ਪੁਰਸ਼ ਦੀ ਪੱਤ ਦਾ ਰਖਵਾਲਾ ਵਾਹਿਗੁਰੂ ਆਪ ਹੁੰਦਾ ਹੈ।

ਬੁੱਧੀ ਗਿਆਨ ਦੇ ਆਸਰੇ ਹੁੰਦੀ ਹੈ, ਇਸ ਕਰ ਕੇ ਧਾਰਮਿਕ ਗ੍ਰੰਥਾਂ ਦਾ ਪਾਠ ਵਿਚਾਰ, ਸ੍ਰੇਸ਼ਟ ਪੁਰਸ਼ਾਂ ਦੀ ਸੰਗਤ, ਪਰਮਾਤਮਾ ਦੇ ਨਾਮ ਦਾ ਸਿਮਰਨ ਅਤੇ ਨੇਕ ਕੰਮ ਕਰਕੇ ਗਿਆਨ ਦੀ ਪ੍ਰਾਪਤੀ ਕਰਨੀ ਚਾਹੀਦੀ ਹੈ ਜਿਸ ਨਾਲ ਬੁੱਧੀ ਉੱਜਲ ਹੋਵੇ।

**ਯਥਾ - "ਸਾਧ ਸੰਗਤਿ ਮਿਲਿ ਬੁਧਿ ਬਿਬੇਕ ॥' [ਆਸਾ ਮ: ੫]**

ਤਾਂ ਤੇ ਆਪਣੇ ਜੀਵਨ ਨੂੰ ਸਫਲ ਬਨਾਉਣ ਵਾਸਤੇ ਪੁਰਸ਼ ਨੂੰ ਉੱਪਰ ਦੱਸੇ ਅਨੁਸਾਰ ਆਪਣੀ ਬੁੱਧੀ ਨੂੰ ਸ੍ਰੇਸ਼ਟ ਕਰਨ ਦਾ ਯਤਨ ਕਰਦੇ ਹੀ ਰਹਿਣਾ ਚਾਹੀਦਾ ਹੈ। ਕਿਉਂਕਿ ਪੁਰਸ਼ ਨੂੰ ਉੱਤਮ ਜਾਂ ਨੀਚ ਕਰਨ ਵਾਲੀ ਤਥਾ ਬੈਕੁੰਠ ਵਾਸੀ ਜਾਂ ਨਰਕ ਗਾਮੀ ਕਰਨ ਵਾਲੀ ਉਸ ਦੀ ਆਪਣੀ ਬੁੱਧੀ ਹੀ ਹੁੰਦੀ ਹੈ। ਏਸ ਕਰਕੇ ਉੱਦਮ ਕਰੋ ਤੇ ਅਰਦਾਸ ਕਰੋ ਕਿ ਵਾਹਿਗੁਰੂ ਤਥਾ ਸਤਿਗੁਰੂ ਸਾਡੀ ਬੁੱਧੀ ਨੂੰ ਉੱਜਲ ਕਰੇ।

# ੩. ਚਿੱਤ

ਅੰਤਹਕਰਣ ਦੀ ਤੀਸਰੀ ਸ਼ਕਤੀ ਦਾ ਨਾਮ ਗ੍ਰੰਥਾਂ ਨੇ ਚਿੱਤ ਕਥਨ ਕੀਤਾ ਹੈ। ਸੁਖ ਦੁਖ ਦੀ ਅਨੁਭਵਤਾ ਅਤੇ ਚੇਤਨਤਾ ਇਸ ਦਾ ਸਰੂਪ ਲੱਖਣ ਹੈ। ਚਿੱਤ ਭਾਵੇਂ ਆਪਣੇ ਆਪ ਵਿਚ ਤਾਂ ਜੜ ਹੈ, ਪਰ ਇਸ ਵਿਚ ਆਤਮਾ ਦਾ ਪ੍ਰਤੀਬਿੰਬ ਹੋਣ ਕਰਕੇ ਇਸ ਨੂੰ ਚੇਤੰਨ ਅਰਥਾਤ ਸਦਾ ਸੁਰਜੀਤ ਤਥਾ ਅਨੁਭਵ ਕਰਤਾ ਕਥਨ ਕੀਤਾ ਹੈ। ਮੈਂ ਵੇਖਦਾ ਹਾਂ, ਮੈਂ ਹੱਸਦਾ ਹਾਂ, ਮੈਂ ਖਾਂਦਾ ਹਾਂ, ਮੈਂ ਸੌਂਦਾ ਹਾਂ, ਇਹ ਸਭ ਚੇਤਨ ਸ਼ਕਤੀ ਅਤੇ ਜਾਗ੍ਰਤ ਦੀ ਖੇਡ ਹੈ, ਇਹ ਜੀਵਨ ਹੈ। ਇਸ ਸ਼ਕਤੀ ਤੋਂ ਬਿਨਾਂ ਪ੍ਰਾਣੀ ਨੂੰ ਕੁਛ ਵੀ ਯਾਦ ਨਹੀਂ ਰਹਿ ਸਕਦਾ, ਜੋ ਗੱਲ ਸੁਣਦਾ ਉਹ ਉਸੀ ਸਮੇਂ ਭੁਲ ਜਾਂਦੀ ਅਤੇ ਸੰਸਾਰ ਵਿਚ ਕੋਈ ਵੀ ਕਾਰਜ ਸਿਰੇ ਨਾ ਚੜ੍ਹ ਸਕਦਾ। ਅੱਜ ਕੱਲ ਸਾਇੰਸ ਦੇ ਅਸਚਰਜ ਕਰਨ ਵਾਲੇ ਚਮਤਕਾਰੇ ਜੋ ਦਿੱਸ ਰਹੇ ਹਨ ਇਹ ਕੋਈ ਵੀ ਹੋਂਦ ਵਿਚ ਨ ਆ ਸਕਦੇ ਨ ਇਤਨੇ ਗ੍ਰੰਥ ਹੀ ਲਿਖੇ ਜਾਂਦੇ ਅਤੇ ਨ ਕੋਈ ਪਿਛੇ ਹੋ ਬੀਤੀਆਂ ਕਥਾ ਕਹਾਣੀਆਂ ਨੂੰ ਕਥਨ ਹੀ ਕਰ ਸਕਦਾ।

ਹਾਂ, ਇਸ ਸ਼ਕਤੀ ਤੋਂ ਬਿਨਾਂ ਨ ਹੀ ਕੋਈ ਆਪਣੇ ਕਿਸੇ ਗੁਣ ਨੂੰ ਪ੍ਰਗਟ ਕਰ ਸਕਦਾ ਅਤੇ ਨ ਹੀ ਇਨਸਾਨ ਦੀਆਂ ਗੁਣ ਉਪਜਾਊ ਸ਼ਕਤੀਆਂ ਸੰਸਾਰ ਵਿਚ ਪ੍ਰਫੁਲਤ ਹੋ ਕੇ ਉੱਨਤੀ ਕਰ ਸਕਦੀਆਂ। ਜਿਸ ਕਰਕੇ ਗੁਣਾਂ ਦਾ ਗ੍ਰਹਿਣ ਕਰਨਾ ਅਸੰਭਵ ਹੋ ਜਾਂਦਾ।

**ਯਥਾ –** **ਚਿਤ ਚੇਤਸਿ ਕੀ ਨਹੀ ਬਾਵਰਿਆ॥**
**ਹਰਿ ਬਿਸਰਤ ਤੇਰੇ ਗੁਣ ਗਲਿਆ॥੧॥**

[ਮਾਰੂ ਮ:੧]

ਅਰਥਾਤ - ਹੇ ਕਮਲੇ ! ਚੇਤੇ ਨਾਲ ਸਿਮਰਨ ਕਿਉਂ ਨਹੀਂ ਕਰਦਾ, ਚੇਤੇ ਤੋਂ ਬਿਨਾਂ ਹਰੀ ਨੂੰ ਵਿਸਾਰ ਕੇ ਤੇਰੇ ਸਾਰੇ ਸ਼ੁਭ ਗੁਣ ਨਸ਼ਟ ਹੋ ਗਏ ਹਨ। ਸੋ ਇਹ ਸ਼ਕਤੀ ਪੁਰਸ਼ ਦੀ ਉੱਨਤੀ ਵਾਸਤੇ ਪਰਮਾਤਮਾ ਦੀ ਇੱਕ ਵੱਡੀ ਦਾਤ ਹੈ। ਚੰਗੀ ਰਹਿਣੀ ਬਹਿਣੀ, ਨੇਕ ਚਾਲ ਚਲਣ, ਸ੍ਵਛ ਭੋਜਨ ਅਤੇ ਸਾਦੇ ਪਦਾਰਥਾਂ ਦੇ ਸੇਵਨ ਨਾਲ ਚਿੱਤ-ਸ਼ਕਤੀ ਬਲਵਾਨ ਹੁੰਦੀ ਹੈ। ਨਿਰਭੈਤਾ ਅਤੇ ਅਰੋਗਤਾ ਇਸ ਨੂੰ ਹੋਰ ਵੀ ਬਲਵਾਨ ਕਰਦੀਆਂ ਹਨ। ਇਹ ਤਦ ਹੀ ਹੋ ਸਕਦਾ ਹੈ ਜੇਕਰ ਪੁਰਸ਼ ਮੰਦੇ ਕਰਮ ਨਾ ਕਰੇ, ਜਿਨ੍ਹਾਂ ਦੇ ਕਰਨ ਨਾਲ ਭੈ ਉਪਜਦਾ ਹੈ। ਗੰਦੀ ਰਹਿਣੀ ਬਹਿਣੀ ਨਾ ਰੱਖੇ ਅਤੇ ਜੂਠੇ ਤੇ ਮੰਦੇ ਪਦਾਰਥ ਨਾ ਖਾਏ, ਜਿਨ੍ਹਾਂ ਨਾਲ ਸਰੀਰ ਨੂੰ ਤੇ ਮਨ ਨੂੰ ਰੋਗ ਉਪਜਦੇ ਹਨ।

## ੪. ਅਹੰਕਾਰ



ਅੰਤਹਕਰਣ ਦੀ ਚੌਥੀ ਤੇ ਅੰਤਲੀ ਸ਼ਕਤੀ ਦਾ ਨਾਮ ਅਹੰਕਾਰ ਹੈ। ਹਰ ਇੱਕ ਕਰਮ ਵਿਚ ਅਪਣੱਤ ਪ੍ਰਗਟ ਕਰਨੀ ਇਸ ਦਾ ਸਰੂਪ ਲੱਖਣ ਹੈ। ਇਸ ਦੁਆਰਾ ਜੀਵ ਨੂੰ ਆਪਣੇ ਕੀਤੇ ਕਰਮ ਦਾ ਅਭਿਮਾਨ ਹੁੰਦਾ ਹੈ, ਯਥਾ ਇਹ ਕਰਮ "ਮੈਂ ਨਹੀਂ ਕੀਤਾ" ਇਹ ਕਰਮ "ਮੈਂ ਕੀਤਾ ਹੈ" ਇਨ੍ਹਾਂ ਦੋਹਾਂ ਕਰਮਾਂ ਵਿਚ ਜੋ ਕੀਤਾ ਹੈ ਜਾਂ ਜੋ ਨਹੀਂ ਕੀਤਾ ਜੀਵ "ਮੈਂ" ਵਰਤਦਾ ਹੈ ਇਹ "ਮੈਂ" ਜੀਵ ਦੇ ਕੀਤੇ ਕਰਮ ਵਿਚ "ਅਪਣੱਤ" ਪਾਉਂਦੀ ਹੈ, ਅਤੇ ਇਸ ਅਪਣੱਤ ਦਾ ਸਦਕਾ ਜੀਵ ਦੁਖ ਜਾਂ ਸੁਖ ਭੋਗਦਾ ਹੈ।

ਜੇ ਕਿਸੇ ਕਰਮ ਵਿਚ ਅਭਿਮਾਨ ਨਾ ਕੀਤਾ ਜਾਵੇ, ਅਪਣੱਤ ਨਾ ਜਗਾਈ ਜਾਵੇ ਤਾਂ ਉਹ ਕਰਮ ਪਰਮਾਤਮਾ ਨਮਿੱਤ ਅਥਵਾ ਉਸ ਦੀ ਆਗਿਆ ਵਿਚ ਹੋਇਆ ਮੰਨਿਆ ਜਾਂਦਾ ਹੈ ਜਿਸ ਦਾ ਕੋਈ ਫਲ

ਜੀਵ ਨੂੰ ਭੋਗਣਾ ਨਹੀਂ ਪੈਂਦਾ। ਐਸੇ ਕਰਮ ਨੂੰ ਸਾਂਤਕ ਤਥਾ ਨਿਸ਼ਕਾਮ ਕਰਮ ਕਥਨ ਕੀਤਾ ਹੈ। ਪ੍ਰੰਤੂ ਇਹ ਹਉਮੈ ਸ਼ਕਤੀ ਐਡੀ ਬਲਵਾਨ ਹੈ ਕਿ ਇਸ ਤੋਂ ਬਚਣਾ ਬਹੁਤ ਕਠਿਨ ਹੈ।

**ਯਥਾ ਗੁਰਵਾਕ- ਨਿਮਖ ਨਿਮਖ ਕਰਿ ਸਰੀਰੁ ਕਟਾਵੈ॥**
**ਤਉ ਭੀ ਹਉਮੈ ਮੈਲੁ ਨ ਜਾਵੈ॥**
**(ਸੁਖਮਨੀ ਸਾਹਿਬ)**

ਇਸ ਹੰਕਾਰ ਸ਼ਕਤੀ ਦੇ ਪ੍ਰਭਾਵ ਤੋਂ ਕੋਈ ਪੁਰਸ਼ ਬਚ ਨਹੀਂ ਸਕਦਾ। ਭਾਵੇਂ ਉਹ ਗ੍ਰਿਹਸਤੀ ਹੋਵੇ ਤੇ ਭਾਵੇਂ ਵਿਰੱਕਤੀ।

ਜੈਸਾ ਕਿ ਸਤਿਗੁਰ ਜੀ ਨੇ ਫੁਰਮਾਇਆ ਹੈ:-

(ਭੈਰਉ ਮਹਲਾ ੫॥

**ਹਉਮੈ ਰੋਗੁ ਮਾਨੁਖ ਕਉ ਦੀਨਾ॥.........**
**..........ਜੋ ਜੋ ਦੀਸੈ ਸੋ ਸੋ ਰੋਗੀ॥**
**ਰੋਗ ਰਹਿਤ ਮੇਰਾ ਸਤਿਗੁਰੁ ਜੋਗੀ॥੧॥**

ਹਉਮੈ (ਹੰਕਾਰ) ਨੂੰ ਸਤਿਗੁਰ ਜੀ ਨੇ "ਰੋਗ" ਕਥਨ ਕੀਤਾ ਹੈ। ਜੈਸਾ ਕਿ ਸਤਿਗੁਰ ਨਾਨਕ ਦੇਵ ਜੀ ਨੇ ਵੀ ਇਸ ਹਉਮੈ ਨੂੰ ਆਸਾ ਦੀ ਵਾਰ ਵਿਚ ਦੀਰਘ ਰੋਗ ਕਥਨ ਕੀਤਾ ਹੈ।

**"ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਂਹਿ॥**
**ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ॥"**

ਗੁਰੂ ਦੀ ਕਿਰਪਾ ਦੁਆਰਾ ਹੀ ਇਹ ਵੱਡਾ ਰੋਗ ਦੂਰ ਹੁੰਦਾ ਹੈ, ਕਿਉਂਕਿ ਇਸ ਹਉਮੈ ਤੋਂ ਕੋਈ ਪੁਰਸ਼ ਬਚ ਨਹੀਂ ਸਕਦਾ ਇਸ ਵਾਸਤੇ ਵਿਦਵਾਨਾਂ ਨੇ ਇਸ ਦੇ ਵੀ ਤਿੰਨ ਰੂਪ ਕਥਨ ਕੀਤੇ ਹਨ:-

੧. ਸਤੋ-ਸਤ ਸੰਤੋਖ ਕਰਕੇ ਸ੍ਰੇਸ਼ਟ ਬਿਰਤੀ ਹੋਣਾ ਜੈਸਾ ਕਿ ਸੰਤ

ਮਹਾਤਮਾ, ਮਹਾਂ-ਪੁਰਸ਼, ਨਾਮ ਰਸੀਏ।

੨. ਰਜੋ-ਮਾਇਆ ਅਤੇ ਸ਼ੋਭਾ ਕਰਕੇ ਵਡੱਪਣ ਬਿਰਤੀ ਹੋਣਾ ਜੈਸਾ ਕਿ ਡੇਰੇਦਾਰ ਸੰਤ ਮਹੰਤ ਰਾਜੇ ਮਹਾਰਾਜੇ, ਜਗੀਰਦਾਰ ਤੇ ਹੋਰ ਮਾਇਆਧਾਰੀ ਵੱਡੇ ਲੋਕ।

੩. ਤਮੋ-ਲੋਭ ਲਾਲਚ ਕਰਕੇ ਨੀਵੀਂ ਬਿਰਤੀ ਹੋਣਾ ਜੈਸਾ ਕਿ ਆਮ ਨੀਵੇਂ ਖਿਆਲਾਂ ਦੇ ਗ੍ਰਿਹਸਤੀ ਲੋਕ।

## ਪੰਜ ਗਿਆਨ ਇੰਦ੍ਰੇ

ਸਰੀਰ ਨਾਲ ਸਬੰਧਿਤ ਦੂਜੀ ਸ਼੍ਰੇਣੀ ਗਿਆਨ ਇੰਦ੍ਰਿਆਂ ਦੀ ਹੈ ਇਹ ਸਰੀਰ ਦੇ ਉਹ ਅੰਗ ਪਤੰਗ ਤਥਾ ਭਾਗ ਹਨ, ਜਿਨ੍ਹਾਂ ਦੇ ਰਸਤੇ ਮਨ ਬਾਹਰ ਜਾਂਦਾ ਹੈ ਅਤੇ ਸੰਸਾਰ ਦੇ ਵੱਖ ਵੱਖ ਪਦਾਰਥਾਂ ਦਾ ਗਿਆਨ ਤਥਾ ਅਨੁਭਵਤਾ ਹੁੰਦੀ ਹੈ। ਜੈਸਾ ਕਿ:-



੧. ਨੱਕ-ਇਸ ਨਾਲ ਮਾੜੀ ਜਾਂ ਚੰਗੀ ਸੁਗੰਧੀ ਦਾ ਗਿਆਨ ਹੁੰਦਾ ਹੈ। ਇਹ ਆਪਣੀ ਸ਼ਕਤੀ ਪ੍ਰਿਥਵੀ ਤੋਂ ਲੈਂਦਾ ਹੈ।

੨. ਕੰਨ-ਇਨ੍ਹਾਂ ਨਾਲ ਮਿੱਠੀ ਜਾਂ ਖਰਵੀ ਆਵਾਜ਼ ਦਾ ਗਿਆਨ ਹੁੰਦਾ ਹੈ, ਇਹ ਆਪਣੀ ਸ਼ਕਤੀ ਆਕਾਸ਼ ਤੋਂ ਲੈਂਦੇ ਹਨ। ਇਹ ਆਕਾਸ਼ ਦੇ ਆਸਰੇ ਹਨ।

੩. ਅੱਖਾਂ-ਇਨ੍ਹਾਂ ਨਾਲ ਰੂਪ ਕਰੂਪ ਦਾ ਗਿਆਨ ਹੁੰਦਾ ਹੈ। ਇਹ ਆਪਣੀ ਸ਼ਕਤੀ ਅਗਨੀ ਤੋਂ ਲੈਂਦੀਆਂ ਹਨ।

੪. ਜੀਭ-ਇਸ ਨਾਲ ਪਦਾਰਥਾਂ ਦੇ ਮਿਠੇ ਕੌੜੇ ਰਸਾਂ ਕਸਾਂ ਦਾ ਗਿਆਨ ਹੁੰਦਾ ਹੈ, ਇਹ ਆਪਣੀ ਸ਼ਕਤੀ ਪਾਣੀ ਤੋਂ ਲੈਂਦੀ ਹੈ।

੫. ਤੁਚਾ-(ਖਲੜੀ)-ਇਸ ਨਾਲ ਠੰਢੇ ਤਤੇ ਦਾ ਗਿਆਨ ਹੁੰਦਾ ਹੈ। ਇਹ ਆਪਣੀ ਸ਼ਕਤੀ ਵਾਯੂ ਤੋਂ ਲੈਂਦੀ ਹੈ। ਵਾਯੂ ਇਸ ਦਾ

ਆਸਰਾ ਹੈ।

ਇਹ ਪੰਜੇ ਕਿਉਂਕਿ ਆਪੋ ਆਪਣੀ ਸ਼ਕਤੀ ਨਾਲ ਜੀਵ ਨੂੰ ਵੱਖ ਵੱਖ ਪ੍ਰਕਾਰ ਦਾ ਗਿਆਨ ਕਰਾਉਂਦੇ ਹਨ ਇਸ ਕਰਕੇ ਇਨ੍ਹਾਂ ਨੂੰ ਗਿਆਨ ਇੰਦ੍ਰੇ ਕਥਨ ਕੀਤਾ ਜਾਂਦਾ ਹੈ। ਇਨ੍ਹਾਂ ਤੋਂ ਬਿਨਾਂ ਜੀਵ ਸੁੰਘਣ, ਸੁਨਣ, ਵੇਖਣ, ਚੱਖਣ ਅਤੇ ਛੂਹਣ ਸ਼ਕਤੀ ਤੋਂ ਹੀਨ ਹੋ ਕੇ ਇੱਕ ਨਿਰਾ ਪੱਥਰ ਮੂਰਤੀ ਹੀ ਰਹਿ ਜਾਂਦਾ ਹੈ। ਗਿਆਨ ਇੰਦ੍ਰਿਆਂ ਦੇ ਗਿਆਨ ਦਾ ਕੇਂਦਰ ਉੱਪਰ ਦਸੇ ਅਨੁਸਾਰ ਪੰਜ ਤੱਤ ਹਨ ਅਤੇ ਇਨ੍ਹਾਂ ਪੰਜਾਂ ਦੇ ਪੰਜ ਹੀ ਵਿਸ਼ੇ ਹਨ,ਜੈਸਾ ਕਿ :-

ਆਕਾਸ਼-ਕੰਨਾਂ ਦਾ ਕੇਂਦਰ ਹੈ, ਇਸ ਦਾ ਵਿਸ਼ਾ ਆਵਾਜ਼ (ਸਰੋਤ) ਹੈ। ਇਹ ਵਿਸ਼ੇਸ਼ ਕਰਕੇ ਹਰਨ ਵਿਚ ਕਥਨ ਕੀਤਾ ਹੈ ਜੋ ਘੰਡੇ ਹੇੜੇ ਦੀ ਆਵਾਜ਼ 'ਤੇ ਮਸਤ ਹੋ ਕੇ ਫੰਧਕ ਦੀ ਫਾਹੀ ਵਿਚ ਫਸ ਜਾਂਦਾ ਹੈ।



**'ਨਾਦ ਰੋਗਿ ਖਪਿ ਗਏ ਕੁਰੰਗਾ॥**

੨. ਵਾਯੂ-ਤੁਚਾ (ਖਲੜੀ) ਦਾ ਕੇਂਦਰ ਹੈ। ਇਸ ਦਾ ਵਿਸ਼ਾ ਸਪਰਸ਼ ਹੈ, ਇਹ ਵਿਸ਼ੇਸ਼ ਕਰਕੇ ਹਾਥੀ ਵਿਚ ਕਥਨ ਕੀਤਾ ਹੈ ਜੋ ਸਪਰਸ਼ ਵਿਸ਼ੇ ਦੇ ਅਧੀਨ ਹੋ ਕੇ ਬਨਾਉਟੀ ਹਥਨੀ ਨੂੰ ਵੇਖ ਕੇ ਖੂਹ ਵਿਚ ਡਿੱਗ ਕੇ ਮਨੁੱਖ ਦੀ ਕੈਦ ਵਿਚ ਪੈ ਜਾਂਦਾ ਹੈ।

**ਯਥਾ - 'ਕਾਮ ਰੋਗਿ ਮੈਗਲੁ ਬਸਿ ਲੀਨਾ॥**

੩. ਅਗਨੀ-ਅੱਖਾਂ ਦਾ ਕੇਂਦਰ ਹੈ, ਇਸ ਦਾ ਵਿਸ਼ਾ ਰੂਪ ਹੈ। ਇਹ ਵਿਸ਼ੇਸ਼ ਕਰਕੇ ਪਤੰਗੇ ਵਿਚ ਕਥਨ ਕੀਤਾ ਜਾਂਦਾ ਹੈ। ਜੋ ਦੀਵੇ ਦੀ ਲਾਟ ਦੇ ਰੂਪ ਉੱਤੇ ਮਸਤ ਹੋ ਕੇ ਉਸ ਵਿਚ ਸੜ ਮਰਦਾ ਹੈ।

**ਯਥਾ - 'ਦ੍ਰਿਸਟਿ ਰੋਗਿ ਪਚਿ ਮੁਏ ਪਤੰਗਾ॥**

੪. ਜਲ-ਜੀਭ ਦਾ ਕੇਂਦਰ ਹੈ, ਇਸ ਦਾ ਵਿਸ਼ਾ ਰਸ ਹੈ। ਇਹ ਵਿਸ਼ੇਸ਼ ਮੱਛੀ ਵਿਚ ਕਥਨ ਕੀਤਾ ਹੈ। ਜੋ ਫੰਧਕ ਦੇ ਜਾਲ ਦੀ ਕੁੰਡੀ ਨਾਲ ਮਾਸ ਦਾ ਟੁਕੜਾ ਖਾਣ ਲੱਗੀ ਜਾਲ ਵਿਚ ਫਸ ਕੇ ਆਪਣਾ ਆਪ ਗਵਾ ਲੈਂਦੀ ਹੈ।

**ਯਥਾ - 'ਜਿਹਵਾ ਰੋਗਿ ਮੀਨੁ ਗ੍ਰਸਿਆਨੋ ॥ ***

੫. ਪ੍ਰਿਥਵੀ-ਨੱਕ ਦਾ ਕੇਂਦਰ ਹੈ, ਇਸਦਾ ਵਿਸ਼ਾ ਸੁਗੰਧੀ ਹੈ। ਇਹ ਵਿਸ਼ੇਸ਼ ਭੌਰੇ ਵਿਚ ਕਥਨ ਕੀਤਾ ਹੈ। ਜੋ ਫੁੱਲ ਦੀ ਸੁਗੰਧੀ ਲੈਣ ਵਾਸਤੇ ਆਪਣੇ ਆਪ ਨੂੰ ਫੁੱਲ ਵਿਚ ਨਾਸ ਕਰ ਲੈਂਦਾ ਹੈ।

**ਯਥਾ - 'ਬਾਸਨ ਰੋਗਿ ਭਵਰੁ ਬਿਨਸਾਨੋ ॥**

ਇਨ੍ਹਾਂ ਆਪੋ ਆਪਣੇ ਕੇਂਦਰਾਂ ਤੋਂ ਆਪਣੇ ਵਿਸ਼ੇ ਨੂੰ ਗ੍ਰਹਿਣ ਕਰਕੇ ਗਿਆਨ ਇੰਦ੍ਰੇ ਮਨ ਤਕ ਪਹੁੰਚਾਉਂਦੇ ਹਨ। ਮਨ ਨੂੰ ਇਸ ਗਿਆਨ ਤੋਂ ਖਿਆਲ ਫੁਰਦਾ ਹੈ ਜਿਸਦੇ ਭਲੇ ਬੁਰੇ ਦੀ ਛਾਣ ਬੀਣ ਬੁੱਧੀ ਕਰਦੀ ਹੈ। ਬੁੱਧੀ ਦੀ ਵੀਚਾਰ ਨੂੰ ਚਿੱਤ ਦ੍ਰਿੜ੍ਹ ਕਰਦਾ ਹੈ ਅਤੇ ਹੰਕਾਰ ਸ਼ਕਤੀ ਉਸ ਨੂੰ ਨੇਪਰੇ ਚਾੜ੍ਹਦੀ ਹੈ।

ਇਹ ਜਾਨਵਰ ਤਾਂ ਇੱਕ ਇੱਕ ਵਿਸ਼ੇ ਨਾਲ ਹੀ ਨਾਸ ਹੋ ਜਾਂਦੇ ਹਨ ਪ੍ਰੰਤੂ ਪੁਰਸ਼ ਵਿਚ ਇਹ ਪੰਜੇ ਹੀ ਵਿਸ਼ੇਸ਼ ਕਰਕੇ ਹਨ ਜੇ ਪੁਰਸ਼ ਇਨ੍ਹਾਂ ਤੋਂ ਆਪਣੇ ਆਪ ਨੂੰ ਸੰਭਾਲ ਨਾ ਸਕੇ ਤਾਂ ਫਿਰ ਇਸ ਦੀ ਕੀ ਦਸ਼ਾ ਹੋਵੇਗੀ।

**ਯਥਾ - ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ ॥**
**ਪੰਚ ਦੋਖ ਅਸਾਧ ਜਾ ਮਹਿ ਤਾ ਕੀ ਕੇਤਕ ਆਸ ॥੧॥**
**[ਆਸਾ ਰਵਿਦਾਸ ਜੀ]**

* ਵੇਖੋ ਭੈਰਉ ਮਹਲਾ ੫ ॥ ਪੰਨਾ ੧੧੪੦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

# ਪੰਜ ਕਰਮ ਇੰਦ੍ਰੇ

ਸਰੀਰ ਨਾਲ ਸਬੰਧਿਤ ਤੀਜੀ ਸ਼੍ਰੇਣੀ ਕਰਮ ਇੰਦ੍ਰਿਆਂ ਦੀ ਹੈ। ਸੰਸਾਰ ਦੇ ਕਾਰ ਵਿਹਾਰ ਤੇ ਹੋਰ ਸਭ ਕੁਛ ਇਸ ਦੇ ਕਰਨ ਗੋਚਰਾ ਕੰਮ ਸਭ ਕੁਛ ਇਨ੍ਹਾਂ ਨਾਲ ਹੀ ਕੀਤਾ ਜਾ ਸਕਦਾ ਹੈ ਜਿਸ ਕਰਕੇ ਇਨ੍ਹਾਂ ਨੂੰ ਕਰਮ ਇੰਦ੍ਰੇ ਕਥਨ ਕੀਤਾ ਹੈ। ਇਹ ਵੀ ਗਿਆਨ ਇੰਦ੍ਰਿਆਂ ਦੀ ਤਰ੍ਹਾਂ ਪੰਜ ਹਨ ਅਤੇ ਇਨ੍ਹਾਂ ਦੇ ਵੀ ਆਪੋ ਆਪਣੇ ਵੱਖ ਵੱਖ ਕਰਤੱਵ ਹਨ, ਜੈਸਾ ਕਿ:-

੧. ਮੂੰਹ - ਪਦਾਰਥਾਂ ਦੇ ਖਾਣ ਪੀਣ ਦਾ ਕੰਮ ਕਰਨਾ।

੨. ਹੱਥ - ਕਾਰ ਵਿਹਾਰ ਦਾ ਕੰਮ ਕਰਨਾ।

੩. ਪੈਰ - ਇੱਕ ਥਾਂ ਤੋਂ ਦੂਜੀ ਥਾਂ ਜਾਣ ਦਾ ਕਰਮ ਕਰਨਾ।

੪. ਲਿੰਗ - ਪੇਸ਼ਾਬ ਕਰਨਾ ਅਤੇ ਸੰਤਾਨ ਉਤਪੱਤੀ ਦਾ ਕਰਮ ਕਰਨਾ।

੫ ਗੁਦਾ - ਪੇਟ ਵਿਚੋਂ ਵਿਸ਼ਟਾ ਆਦਿ ਮੈਲਾ ਬਾਹਰ ਕੱਢਣ ਦਾ ਕਰਮ ਕਰਨਾ।

ਇਨ੍ਹਾਂ ਇੰਦ੍ਰਿਆਂ ਤੋਂ ਬਿਨਾਂ ਨਾ ਕੋਈ ਖਾ ਪੀ ਸਕਦਾ ਹੈ, ਨਾ ਚੱਲ ਫਿਰ ਸਕਦਾ ਹੈ, ਨਾ ਕਿਸੇ ਚੀਜ਼ ਨੂੰ ਫੜ ਸਕਦਾ ਹੈ ਅਤੇ ਨਾ ਸੰਤਾਨ ਦੀ ਉਤਪੱਤੀ ਦਾ ਸਬੰਧ ਪੈਦਾ ਕਰ ਸਕਦਾ ਹੈ ਅਤੇ ਨਾ ਕੋਈ ਅੰਦਰ ਦੀ ਮੈਲ ਬਾਹਰ ਕੱਢ ਸਕਦਾ ਹੈ। ਇਨ੍ਹਾਂ ਤੋਂ ਬਿਨਾਂ ਮਨੁੱਖਾ ਸਰੀਰ ਇੱਕ ਲੋਹੇ ਦੀ ਉਹ ਨਿਕਾਰੀ ਮਸ਼ੀਨ ਹੀ ਹੋ ਸਕਦਾ ਹੈ, ਜਿਸ ਦਾ ਕੰਮ ਕਰਨ ਵਾਲਾ ਕੋਈ ਪੁਜਾ ਨਾ ਹੋਵੇ।

# ਪੰਜ ਪ੍ਰਾਣ

ਪ੍ਰਾਣ ਵੀ ਪੰਜ ਪ੍ਰਕਾਰ ਦੇ ਹੁੰਦੇ ਹਨ ਅਤੇ ਇਨ੍ਹਾਂ ਦਾ ਹੇਠ ਲਿਖੇ ਅਸਥਾਨਾਂ 'ਤੇ ਵਾਸਾ ਹੁੰਦਾ ਹੈ:-

੧. ਪ੍ਰਾਨ - ਹਿਰਦੇ ਵਿਚ।

੨. ਅਪਾਨ - ਗੁਦਾ ਵਿਚ।

੩. ਸਮਾਨ - ਧੁੰਨੀ ਵਿਚ।

੪. ਉਦਿਆਨ - ਕੰਠ ਵਿਚ।

੫. ਬਯਾਨ - ਸਾਰੇ ਸਰੀਰ ਵਿਚ।

ਇਨ੍ਹਾਂ ਪ੍ਰਾਣਾਂ ਨਾਲ ਹੀ ਜੀਵ ਦੇ ਸੁਆਸ ਚਲਦੇ ਹਨ, ਜਿਸ ਕਰਕੇ ਸਰਬ ਸਾਧਾਰਨ ਪ੍ਰਾਣਾਂ ਨੂੰ ਹੀ ਸੁਆਸ ਕਹਿੰਦੇ ਹਨ। ਇਨ੍ਹਾਂ ਦੀ ਹੋਂਦ ਨਾਲ ਹੀ ਜੀਵ ਨੂੰ ਜੀਵ ਕਿਹਾ ਜਾਂਦਾ ਹੈ। ਪ੍ਰਾਣਾਂ ਨਾਲ ਜੀਵ ਦੇ ਸਰੀਰ ਅੰਦਰ ਫੇਫੜੇ ਚਲਦੇ ਹਨ ਜਿਨ੍ਹਾਂ ਦੇ ਚੱਲਣ ਨਾਲ ਸਾਰੇ ਸਰੀਰ ਵਿਚ ਜੀਵਤ ਭਾਵ ਦੀ ਸ਼ਕਤੀ ਕੰਮ ਕਰਦੀ ਹੈ। ਜਦ ਇਹ ਪ੍ਰਾਣ ਸ਼ਕਤੀ ਇਸ ਸਰੀਰ ਦੇ ਢਾਂਚੇ ਨੂੰ ਛੱਡ ਕੇ ਸਰਬ ਵਿਆਪਕ ਵਾਯੂ ਤੱਤ ਵਿਚ ਜਾ ਮਿਲਦੀ ਹੈ ਤਾਂ ਫਿਰ ਇਹ ਸਰੀਰ ਮੁਰਦਾ ਤੇ ਅਪਵਿੱਤ੍ਰ ਅਖਵਾਉਂਦਾ ਹੈ। ਇਸ ਨੂੰ ਘਰ ਵਿਚ ਰੱਖਣਾ ਬੁਰਾ ਗਿਣਿਆਂ ਜਾਂਦਾ ਹੈ, ਜਿਸ ਕਰਕੇ ਛੇਤੀ ਤੋਂ ਛੇਤੀ ਘਰੋਂ ਬਾਹਰ ਕੱਢ ਕੇ ਦਬਾਇਆ ਜਾਂ ਸਾੜਿਆ ਜਾਂਦਾ ਹੈ। ਗੁਰਵਾਕ ਹੈ-

**ਤਨ ਤੇ ਪ੍ਰਾਨ ਹੋਤ ਜਬ ਨਿਆਰੇ ਟੇਰਤ ਪ੍ਰੇਤਿ ਪੁਕਾਰਿ॥**
**ਆਧ ਘਰੀ ਕੋਊ ਨਹਿ ਰਾਖੈ ਘਰ ਤੇ ਦੇਤ ਨਿਕਾਰਿ॥੧॥**

**[ਦੇਵਗੰਧਾਰੀ ਮਃ ੯]**

ਇਸ ਵਿਚਾਰ ਨਾਲ ਸੂਖਸ਼ਮ ਸਰੀਰ ਦੇ ੧੯ ਤੱਤਾਂ ਦੀ ਵੀਚਾਰ ਹੈ ਜੋ ਅੰਤਹਕਰਣ ਤੋਂ ਆਰੰਭ ਹੋਈ ਸੀ, ਸਮਾਪਤ ਹੋ ਜਾਂਦੀ ਹੈ।

## ਤੀਸਰਾ ਕਾਰਣ ਸਰੀਰ

ਇਹ ਸਰੀਰ ਅਗਿਆਨ ਤਥਾ ਅਵਿੱਦਿਆ ਦਾ ਕਾਰਨ ਹੁੰਦਾ ਹੈ। ਇਸ ਅਗਿਆਨ ਦੇ ਕਾਰਣ ਹੀ ਜੀਵ ਮਾਤ੍ਰ ਨੂੰ ਅਸਥੂਲ ਸਰੀਰ ਧਾਰ ਕੇ ਆਪਣੇ ਕਰਮਾਂ ਦਾ ਫਲ ਭੋਗਣਾ ਪੈਂਦਾ ਹੈ। ਇਹ ਸਰੀਰ ਹੀ ਜਗ ਰਚਨਾ ਦਾ ਕਾਰਣ ਹੈ। ਜਦ 'ਕਾਰਣ' (ਅਗਿਆਨ) ਨਾਸ ਹੋ ਜਾਂਦਾ ਹੈ ਤਾਂ ਚੇਤਨ ਦ੍ਰਿਸ਼ਟੀ ਗੋਚਰ ਪ੍ਰਤੱਖ ਹੋ ਜਾਂਦਾ ਹੈ ਜਿਸ ਕਰਕੇ ਜੀਵਨ ਮੁਕਤ ਹੋ ਜਾਂਦਾ ਹੈ।

ਇਸ ਕਾਰਣ ਸਰੀਰ ਵਿਚ ਇੰਦ੍ਰਿਆਂ ਦਾ ਕੋਈ ਕਰਮ ਤਥਾ ਕਰਤਵ ਨਹੀਂ ਹੁੰਦਾ। ਇਹ ਸਰੀਰ ਕੇਵਲ ਪਰਛਾਵੇਂ ਮਾਤਰ ਹੀ ਹੁੰਦਾ ਹੈ ਜਿਸ ਦਾ ਚਿੱਤ੍ਰ ਕੇਵਲ ਆਤਮਾ ਵਿਚ ਹੀ ਹੁੰਦਾ ਹੈ।



## ਪੰਜ ਕੋਸ਼

ਇਨ੍ਹਾਂ ਪੰਜਾਂ ਕੋਸ਼ਾਂ ਦਾ ਪਿਛੇ ਵਰਣਨ ਕੀਤੇ ਗਏ ਤਿੰਨਾਂ (ਅਸਥੂਲ, ਸੂਖਸ਼ਮ ਤੇ ਕਾਰਣ) ਸਰੀਰਾਂ ਨਾਲ ਗੂੜ੍ਹਾ ਸੰਬੰਧ ਹੈ, ਜਿਸ ਕਰਕੇ ਏਥੇ ਇਨ੍ਹਾਂ ਦਾ ਵਰਣਨ ਕਰਨਾ ਜ਼ਰੂਰੀ ਹੈ।

੧. ਅੰਨਮੈ-ਅੰਨ ਦਾ ਕਾਰਣ ਅਸਥੂਲ ਸਰੀਰ ਜੋ ਅੰਨ ਨਾਲ ਸਥਿਰ ਰਹਿੰਦਾ ਹੈ।

੨. ਪ੍ਰਾਣਮੈ-ਪ੍ਰਾਣਾਂ (ਸੁਆਸਾਂ) ਦਾ ਕਾਰਣ-ਸੂਖਸ਼ਮ ਸਰੀਰ ਜੋ ਸੁਆਸਾਂ ਆਸਰੇ ਹੁੰਦਾ ਹੈ।

੩. ਮਨੋਮੈ-ਸੰਕਲਪਾਂ ਵਿਕਲਪਾਂ ਦਾ ਕਾਰਣ-ਮਨ ਜੋ ਸੰਕਲਪਾਂ

ਵਿਕਲਪਾਂ ਦਾ ਕੇਂਦਰ ਹੈ।

੪. ਵਿਗਯਾਨਮੈ-ਬੁੱਧੀ ਦਾ ਕਾਰਣ-ਚਤੁਰਤਾ-ਜੋ ਬੁੱਧੀ ਕਰਕੇ ਹੀ ਹੁੰਦੀ ਹੈ।

੫. ਅਨੰਦਮੈ-ਗਾੜ੍ਹੀ ਨਿੰਦਰਾ ਦਾ ਕਾਰਣ-ਸਖੋਪਤੀ ਜੋ ਗਾੜ੍ਹੀ ਨੀਂਦਰ ਦੀ ਅਵਸਥਾ ਸਮੇਂ ਹੁੰਦੀ ਹੈ।

## ਆਤਮਾ

ਪੰਜ ਭੂਤਕ ਸਰੀਰ ਅਤੇ ਉਸ ਦੇ ਅੰਗ ਪਤੰਗ ਸਭ ਜੋੜ ਹਨ। ਇਨ੍ਹਾਂ ਵਿਚ ਹਿੱਲਣ ਜੁਲਣ ਤੇ ਕਰਮ ਕਰਨ ਦੀ ਕੋਈ ਸ਼ਕਤੀ ਨਹੀਂ ਹੁੰਦੀ। ਇਹ ਕੇਵਲ ਇਕ ਕਲਦਾਰ ਮਸ਼ੀਨ ਹਨ ਜਿਸ ਨੂੰ ਚਲਾਉਣ ਵਾਸਤੇ ਕਿਸੇ ਬਿਜਲੀ ਆਦਿਕ ਸ਼ਕਤੀ ਦੀ ਲੋੜ ਹੁੰਦੀ ਹੈ। ਇਸ ਸ਼ਕਤੀ ਦਾ ਨਾਮ ਆਤਮਾ ਹੈ ਜਿਸ ਨੂੰ ਜੀਵ ਆਤਮਾ ਵੀ ਕਿਹਾ ਜਾਂਦਾ ਹੈ। ਇਹ ਆਤਮਾ ਸਭਨਾਂ ਤੋਂ ਨਿਆਰੀ ਹੈ, ਇਸ ਨੂੰ ਹਰਖ ਸੋਗ ਨਹੀਂ ਲੱਗਦਾ। ਇਹ ਜਾਗ੍ਰਤ, ਸੁਪਨ ਤੇ ਸੁਖੋਪਿਤ ਵਿਚ ਸਦਾ ਇਕਸਾਰ ਪ੍ਰਕਾਸ਼ ਰਹਿੰਦਾ ਹੈ। ਇਸ ਨੂੰ ਧੁਪ ਛਾਂ ਅਛਾਦਨ ਨਹੀਂ ਕਰ ਸਕਦੇ। ਇਸ ਦਾ ਕੋਈ ਸਰੂਪ ਤਥਾ ਸਰੀਰਕ ਚਿੰਨ੍ਹ ਨਹੀਂ ਹੁੰਦਾ। ਇਸ ਦਾ ਸਰੂਪ ਕੇਵਲ ਪ੍ਰਕਾਸ਼ ਹੀ ਹੁੰਦਾ ਹੈ।

ਇਹ ਆਪ ਕੋਈ ਕਰਮ ਨਹੀਂ ਕਰਦਾ, ਪਰ ਇਸ ਦੇ ਸੰਜੋਗ ਕਰਕੇ ਸਰੀਰ ਤੇ ਉਸ ਦੇ ਇੰਦ੍ਰੇ ਕੰਮ ਕਰਦੇ ਹਨ। ਆਤਮਾ ਤੋਂ ਅੰਤਹਕਰਣ ਸ਼ਕਤੀ ਲੈਂਦਾ ਹੈ, ਉਸ ਤੋਂ ਗਿਆਨ ਇੰਦ੍ਰੇ, ਗਿਆਨ ਇੰਦ੍ਰਿਆਂ ਤੋਂ ਕਰਮ ਇੰਦ੍ਰੇ ਤੇ ਹੋਰ ਸਾਰੇ ਸੰਬੰਧਿਤ ਪੁਰਜੇ ਆਦਿਕ।

ਜਿਵੇਂ ਬਿਜਲੀ ਨਾਲ ਰੰਗਾ ਰੰਗ ਦੇ ਲਾਟੂ ਜਗਾਏ ਜਾਂਦੇ ਹਨ,

ਪੱਖੇ ਚਲਾਏ ਜਾਂਦੇ ਹਨ, ਰੇਡੀਓ ਵਜਾਏ ਜਾਂਦੇ ਹਨ। ਜਿਵੇਂ ਇਹ ਕੇਵਲ ਬਿਜਲੀ ਦੀ ਸ਼ਕਤੀ ਦੀ ਛੂਹ ਕਰਕੇ ਆਪਣੀ ਘਾੜਤ ਅਨੁਸਾਰ ਵੱਖੋ ਵੱਖ ਕਰਮ ਕਰਦੇ ਹਨ ਏਸੇ ਤਰ੍ਹਾਂ ਆਤਮਾ ਦੀ ਸ਼ਕਤੀ ਦੀ ਛੂਹ ਕਰਕੇ ਜੀਵ ਆਪਣੇ ਕਰਮ ਸੁਭਾਵ ਅਨੁਸਾਰ ਕਰਮ ਕਰਦਾ ਹੈ। ਪਰੰਤੂ ਬਿਜਲੀ ਦੀ ਤਰ੍ਹਾਂ ਆਤਮਾ ਆਪ ਸਦਾ ਨਿਰਲੇਪ, ਨਿਰਦੋਸ਼ ਤੇ ਅਕਰਤਾ ਹੈ।

ਆਤਮਾ ਸਾਗਰ ਰੂਪ ਪਰਮਾਤਮਾ ਦੀ ਇੱਕ ਬੂੰਦ ਰੂਪ ਹੈ, ਉਸ ਸੂਰਜ ਰੂਪ ਦੀ ਇੱਕ ਕਿਰਣ ਹੈ। ਸਰੀਰ ਦੇ ਉਤਪੰਨ ਹੋਣ ਨਾਲ ਜਿਥੋਂ ਇਹ ਉਪਜਦੀ ਹੈ, ਸਰੀਰ ਦੇ ਨਾਸ ਹੋ ਜਾਣ ਨਾਲ ਅੰਤ ਉਥੇ ਹੀ ਸਮਾਂ ਜਾਂਦੀ ਹੈ। ਇਸ ਦਾ ਆਪਣਾ ਨਾ ਕੋਈ ਆਦਿ ਹੈ, ਨਾ ਅੰਤ ਹੈ। ਸਰੀਰ ਦੀ ਸੀਮਾ ਅੰਦਰ ਹੀ ਕੇਵਲ ਇਸ ਦਾ ਆਦਿ ਤੇ ਅੰਤ ਹੈ। ਸਰੀਰ ਦੀ ਸੀਮਾ ਅੰਦਰ ਇਹ ਜੀਵ ਆਤਮਾ ਹੈ ਅਤੇ ਸਰੀਰਕ ਸੀਮਾ ਤੋਂ ਬਾਹਰ ਇਹ ਸਰਬ ਵਿਆਪੀ ਪਰਮਾਤਮਾ ਹੈ। ਆਤਮਾ ਵਿਚ ਵਿਆਪਕ ਹੈ



**ਯਥਾ- ਆਤਮ ਰਾਮੁ ਰਾਮੁ ਹੈ ਆਤਮ**
**ਹਰਿ ਪਾਈਐ ਸਬਦਿ ਵੀਚਾਰਾ ਹੇ॥**

[ਮਾਰੂ ਮ: ੧]

# ਤੀਜਾ ਕਾਂਡ

# ਕਰਮ ਗਿਆਨ



ਕਰਮ ਕਰਤੂਤਿ ਬੇਲਿ ਬਿਸਥਾਰੀ
ਰਾਮ ਨਾਮੁ ਫਲੁ ਹੂਆ॥

[ਆਸਾ ਮ: ੧]

# "ਮਨ ਤੂੰ ਜੋਤਿ ਸਰੂਪੁ ਹੈ"

ਮਨ ਦਾ ਸਰੂਪ ਲੱਖਣ ਤੇ ਕਰਤੱਵ ਇਸ ਤੋਂ ਪਹਿਲਾਂ ਵਿਸਥਾਰ ਨਾਲ ਵਰਣਨ ਕੀਤੇ ਗਏ ਹਨ। ਇਸ ਲੇਖ ਵਿਚ ਗੁਰੂ ਬਾਣੀ ਦੇ ਇਸ ਵਾਕ ਅਨੁਸਾਰ ਇਹ ਸਿੱਧ ਕਰਨ ਦਾ ਯਤਨ ਕੀਤਾ ਗਿਆ ਹੈ ਕਿ ਇਹ ਮਨ ਜੋ ਜੜ੍ਹ ਹੈ ਤੇ ਸੰਕਲਪਾਂ ਵਿਕਲਪਾਂ ਦਾ ਕੇਂਦਰ ਹੈ ਉਹ 'ਜੋਤਿ ਸਰੂਪ' ਕਿਸ ਤਰ੍ਹਾਂ ਹੋ ਸਕਦਾ ਹੈ?

ਮਨ ਦਾ ਕਿਉਂਕਿ ਆਪਣਾ ਕੋਈ ਸਰੂਪ ਨਹੀਂ ਹੈ, ਇਸ ਕਰਕੇ ਇਹ ਜਿਸ ਵਸਤੂ ਨਾਲ ਮਿਲਦਾ ਹੈ ਉਸੀ ਦਾ ਰੂਪ ਹੋ ਜਾਂਦਾ ਹੈ। ਇਸ ਵਾਸਤੇ 'ਜੋਤਿ ਸਰੂਪ' ਹੋਣ ਵਾਸਤੇ ਇਹ ਜ਼ਰੂਰੀ ਹੈ ਕਿ ਇਸ ਦਾ ਆਤਮਾ ਨਾਲ ਮੇਲ ਹੋਵੇ। ਜਦ ਇਸ ਦਾ ਆਤਮਾ ਨਾਲ ਮੇਲ ਹੋਵੇਗਾ ਤਾਂ ਫਿਰ ਇਹ ਆਤਮਾ ਦਾ ਰੂਪ ਹੋ ਜਾਵੇਗਾ, ਆਤਮਾ ਉਸ ਸ਼ੁੱਧ ਬ੍ਰਹਮ ਦੀ ਜੋਤਿ ਦਾ ਨਾਮ ਹੈ, ਤੇ ਆਤਮਾ ਸਰੂਪ ਹੋਣਾ ਹੀ ਜੋਤਿ ਸਰੂਪ ਹੋਣਾ ਹੈ।

ਗ੍ਰੰਥਕਾਰਾਂ ਨੇ ਮਨ ਨੂੰ ਮਲ, ਵਿਖੇਪ ਅਤੇ ਆਵਰਨ ਦੇ ਤਿੰਨ ਪੜਦਿਆਂ ਨਾਲ (ਅਛਾਦਨ ਕੀਤਾ) ਢਕਿਆ ਹੋਇਆ ਦੱਸਿਆ ਹੈ। ਜਿਸ ਕਰਕੇ ਇਸ ਦਾ ਆਤਮਾ ਨਾਲ ਮੇਲ ਕਰਨਾ ਕਠਿਨ ਹੁੰਦਾ ਹੈ। ਪਰ ਜਦ ਤਕ ਆਤਮਾ ਨਾਲ ਮੇਲ ਨ ਹੋਵੇ ਪੁਰਸ਼ ਦਾ ਜੀਵਨ ਪ੍ਰਭੂ

ਪ੍ਰਾਇਣ ਨਹੀਂ ਹੋ ਸਕਦਾ ਅਤੇ ਜੀਵਨ ਪ੍ਰਭੂ ਪ੍ਰਾਇਣ ਹੋਏ ਤੋਂ ਬਿਨਾਂ ਸੱਚ ਖੰਡ ਦੀ ਪ੍ਰਾਪਤੀ ਜੋ ਮਨੁਖਾ ਜਨਮ ਦਾ ਮੁਖ ਮੰਤਵ ਹੈ ਨਹੀਂ ਹੋ ਸਕਦੀ। ਤਾਂਤੇ ਇਸ ਮੰਤਵ ਨੂੰ ਪੂਰਾ ਕਰਨ ਵਾਸਤੇ ਮਹਾਂ ਪੁਰਸ਼ਾਂ ਨੇ ਇਨ੍ਹਾਂ ਤਿੰਨਾਂ ਪੜਦਿਆਂ ਨੂੰ ਦੂਰ ਕਰਨ ਦੇ ਹੇਠ ਲਿਖੇ ਅਨੁਸਾਰ ਵੱਖ ਵੱਖ ਤਿੰਨ ਸਾਧਨ ਕਥਨ ਕੀਤੇ ਹਨ-

੧. ਮਲ-ਮਨ ਦੇ ਸੰਕਲਪਾਂ ਵਿਕਲਪਾਂ ਦੀ ਮੈਲ ਦਾ ਪੜਦਾ ਇਹ ਮਨ ਨਿੱਤ ਹੀ ਕੁਛ ਨ ਕੁਛ ਚਿਤਵਦਾ ਰਹਿੰਦਾ ਹੈ, ਜਿਸ ਕਰਕੇ ਇਹ ਮਨ ਮੈਲਾ ਰਹਿੰਦਾ ਹੈ,

**ਯਥਾ- ਇਹੁ ਮਨੁ ਮੈਲਾ ਇਕੁ ਨ ਧਿਆਏ॥**
**ਅੰਤਰਿ ਮੈਲੁ ਲਾਗੀ ਬਹੁ ਦੂਜੈ ਭਾਏ॥**

**ਤਥਾ- ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ**
**ਕਾਲਾ ਹੋਆ ਸਿਆਹੁ॥**
**ਖੰਨਲੀ ਧੋਤੀ ਉਜਲੀ ਨ ਹੋਵਈ ਜੇ ਸਉ ਧੋਵਣਿ ਪਾਹੁ॥**

**[ਸਲੋਕੁ ਮ: ੩ ਪੰ: ੬੫੧]**



ਇਸ ਦੀ ਇਹ ਜਨਮ ਜਨਮਾਤਰਾਂ ਦੀ ਮੈਲ ਨਿਸ਼ਕਾਮ ਕਰਮ ਕਰਨ ਨਾਲ ਦੂਰ ਹੁੰਦੀ ਹੈ। ਸ੍ਰੇਸ਼ਟ ਕਰਮ ਜਪ, ਤਪ ਆਦਿਕ ਕਰਕੇ ਉਸ ਦੇ ਫਲ ਦੀ ਕੋਈ ਇੱਛਾ ਨ ਕਰਨੀ ਨਿਸ਼ਕਾਮ ਕਰਮ ਹੁੰਦੇ ਹਨ। ਸੋ ਇਸ ਮਲਨ ਪੜਦੇ ਤੋਂ ਮਨ ਨੂੰ ਨਿਰਮਲ ਕਰਨ ਵਾਸਤੇ ਪੁਰਸ਼ ਨੂੰ ਸਦਾ ਹੀ ਨਿਸ਼ਕਾਮ ਕਰਮ ਕਰਨ ਦੀ ਲੋੜ ਹੁੰਦੀ ਹੈ।

੨. ਵਿਖੇਪ - ਮਨ ਦੀ ਚੰਚਲਤਾਈ ਦਾ ਪੜਦਾ

ਇਹ ਮਨ ਅਤੀ ਚੰਚਲ ਹੈ ਜਿਸ ਕਰਕੇ ਇਕ ਥਾਂ ਟਿਕਦਾ ਨਹੀਂ,

**ਯਥਾ -** **ਇਹੁ ਮਨੁ ਚੰਚਲੁ ਵਸਿ ਨ ਆਵੈ॥**
**ਦੁਬਿਧਾ ਲਾਗੈ ਦਹਦਿਸਿ ਧਾਵੈ॥**

ਇਹ ਚੰਚਲਤਾਈ ਦਾ ਪੜਦਾ ਉਪਾਸਨਾ (ਈਸ਼੍ਵਰ ਭਗਤੀ) ਨਾਲ ਦੂਰ ਹੁੰਦਾ ਹੈ ਜਿਉਂ ਜਿਉਂ ਪੁਰਸ਼ ਈਸ਼੍ਵਰ ਭਗਤੀ ਅਰਚਾ ਪੂਜਾ ਆਦਿਕ ਵਿਚ ਦ੍ਰਿੜ ਹੋ ਕੇ ਲੱਗਦਾ ਹੈ ਤਿਉਂ ਤਿਉਂ ਮਨ ਟਿਕਾਉ ਵਿਚ ਆਉਂਦਾ ਜਾਂਦਾ ਹੈ ਅਤੇ ਚੰਚਲਤਾ ਮਿਟਦੀ ਜਾਂਦੀ ਹੈ। ਅੰਤ ਨੂੰ ਮਨ ਇਸ ਵਿਖੇਪਤਾ ਦੇ ਪੜਦੇ ਤੋਂ ਸਾਫ ਹੋ ਜਾਂਦਾ ਹੈ।

੩. ਆਵਰਨ-ਘਿਰਿਆ ਹੋਇਆ (ਅਵਿੱਦਿਆ ਨਾਲ)। ਪਿਆ ਹੋਇਆ ਹੈ, ਜੋ ਇਸ ਨੂੰ ਬਾਹਰ ਦੀ ਕੋਈ ਸੂਝ ਬੂਝ ਨਹੀਂ ਹੋਣ ਦੇਂਦਾ।



**ਯਥਾ-** **ਅੰਧ ਕੂਪ ਮਹਿ ਪਰਿਓ ਪਰਾਨੀ,**
**ਭਰਮ ਗੁਬਾਰ ਮੋਹ ਬੰਧਿ ਪਰੇ॥**

ਇਹ ਆਵਰਨ ਦਾ ਪੜਦਾ ਮਹਾਂ ਪੁਰਸ਼ਾਂ ਦੇ ਉਪਦੇਸ਼ ਅਤੇ ਸ੍ਰੇਸ਼ਟ ਗ੍ਰੰਥਾਂ ਦੇ ਵਿਚਾਰ ਗ੍ਰਹਿਣ ਕਰਨ ਨਾਲ ਦੂਰ ਹੁੰਦਾ ਹੈ। ਜਿਉਂ ਜਿਉਂ ਪੁਰਸ਼ ਮਹਾਂ ਪੁਰਸ਼ਾਂ ਦੇ ਉਪਦੇਸ਼ ਤੇ ਸ੍ਰੇਸ਼ਟ ਗ੍ਰੰਥਾਂ ਦੇ ਵਿਚਾਰ ਗ੍ਰਹਿਣ ਕਰਦਾ ਹੈ ਤਿਉਂ ਤਿਉਂ ਇਸ ਨੂੰ ਗਿਆਨ ਦੀ ਪ੍ਰਾਪਤੀ ਹੁੰਦੀ ਜਾਂਦੀ ਹੈ ਅਤੇ ਮਨ ਇਸ ਆਵਰਨ (ਪੜਦੇ) ਤੋਂ ਨਿਕਲ ਕੇ ਸ਼ੁੱਧ ਸਰੂਪ ਆਤਮਾ ਦਾ ਰੂਪ ਹੋ ਜਾਂਦਾ ਹੈ।

ਜਦ ਤਕ ਇਹ ਤਿੰਨੇ (੧. ਮਲ, ੨. ਵਿਖੇਪ, ੩. ਆਵਰਨ) ਪੜਦੇ ਮਨ ਤੋਂ ਦੂਰ ਨ ਹੋਣ ਤਦ ਤਕ ਸਾਧਕ ਸਾਧਨਾ ਕਰਨ ਵਾਲੇ ਨੂੰ ਸਾਧ (ਜਿਸ ਵਾਸਤੇ ਸਾਧਨਾ ਕੀਤੀ ਜਾਵੇ) ਦੀ ਪਛਾਣ ਨਹੀਂ ਹੋ

ਸਕਦੀ। ਕੇਵਲ ਮਨ ਨੂੰ ਇਨ੍ਹਾਂ ਤਿੰਨਾਂ ਹੀ ਪੜਦਿਆਂ ਤੋਂ ਸਾਫ ਕਰਕੇ ਸਾਧਕ ਆਪਣੇ ਮੂਲ ਸਾਧ ਨੂੰ ਪਛਾਣ ਸਕਦਾ ਹੈ।

ਤਾਤਪਰਜ-ਪੁਰਸ਼ ਨੂੰ ੧. ਨਿਸ਼ਕਾਮ ਕਰਮ (ਜਪ, ਤਪ) ੨. ਉਪਾਸਨਾ ਈਸ਼੍ਵਰ ਭਗਤੀ (ਅਰਚਾ ਪੂਜਾ) ਅਤੇ ੩. ਗਿਆਨ (ਸਰੂਪ ਲਖਤਾ ਦੇ ਸਾਧਨਾਂ) ਦੁਆਰਾ ਹੀ ਜੋਤਿ ਸਰੂਪ ਦੇ ਖੁਲ੍ਹੇ ਦਰਸ਼ਨ ਦੀਦਾਰੇ ਹੋ ਸਕਦੇ ਹਨ, ਮਹਾਂ ਵਾਕ ਹੈ:-

**ਮਨ ਤੂੰ ਜੋਤਿ ਸਰੂਪੁ ਹੈ, ਆਪਣਾ ਮੂਲੁ ਪਛਾਣੁ॥**

**[ ਆਸਾ ਮ:੩]**

## "ਮਨਿ ਜੀਤੈ ਜਗੁ ਜੀਤੁ॥"

ਇਹ ਤੁਕ ਸ੍ਰੀ ਜਪੁ ਜੀ ਸਾਹਿਬ ਦੀ ੨੮ਵੀਂ ਪਉੜੀ ਦੀ ਹੈ। ਇਸ ਦਾ ਅਰਥ ਹੈ - ਮਨ ਨੂੰ ਜਿੱਤ ਲੈਣ ਨਾਲ, ਜਗਤ ਜਿੱਤ ਲਿਆ ਜਾਂਦਾ ਹੈ। ਇਸ ਤੋਂ ਤਿੰਨ ਪ੍ਰਸ਼ਨ ਉੱਠਦੇ ਹਨ-



੧. ਮਨ ਕੀ ਹੈ?
੨. ਮਨ ਜਿੱਤਣ ਦਾ ਕੀ ਭਾਵ ਹੈ ਅਤੇ
੩. ਮਨ ਦੇ ਜਿੱਤ ਲੈਣ ਨਾਲ ਜਗਤ ਕਿਵੇਂ ਜਿੱਤਿਆ ਜਾਂਦਾ ਹੈ?

ਇਨ੍ਹਾਂ ਤਿੰਨਾਂ ਪ੍ਰਸ਼ਨਾਂ ਦੇ ਉੱਤਰ ਮਿਲਣ ਨਾਲ ਇਸ ਤੁਕ ਦੇ ਅਰਥ ਤੇ ਭਾਵਾਰਥ ਨਿਸਚੇ ਹੋ ਸਕਦੇ ਹਨ।

ਉੱਤਰ (੧) ਮਨ ਕੀ ਹੈ?:- ਪੁਰਸ਼ ਦੇ ਸਰੀਰ ਦਾ ਮਨ ਇੱਕ ਇੰਦ੍ਰਾ ਹੈ ਜਿਸ ਤੋਂ ਪੁਰਸ਼ ਨੂੰ ਕਈ ਤਰ੍ਹਾਂ ਦੇ ਸੰਕਲਪ ਵਿਕਲਪ ਤਥਾ ਚੰਗੇ ਮੰਦੇ ਖਿਆਲ ਪੈਦਾ ਹੁੰਦੇ ਰਹਿੰਦੇ ਹਨ। ਪੁਰਸ਼ ਦੇ ਸਮੂਹ ਖਿਆਲਾਂ (ਫੁਰਨਿਆਂ) ਦਾ ਕੇਂਦਰ ਇਹ ਮਨ ਹੈ।

ਉੱਤਰ (੨) ਮਨ ਜਿਤਣ ਦਾ ਭਾਵ ਹੈ :- ਮਨ ਨੂੰ ਜਗਤ ਦੇ ਭੋਗਾਂ ਤੋਂ ਉਪਰਾਮ ਕਰਕੇ ਉਸ ਦੀਆਂ ਵਾਸ਼ਨਾਵਾਂ ਨੂੰ ਕਾਬੂ ਕਰਨਾ। ਮਨ ਦੇ ਫੁਰਨਿਆਂ ਨੂੰ ਮਾਰਨਾ, ਤਥਾ ਕਾਬੂ ਕਰਨਾ ਬਹੁਤ ਕਠਿਨ ਹੈ, ਕਿਉਂਕਿ ਇਹ ਫੁਰਨੇ ਪੁਰਸ਼ ਦੇ ਸੁਆਸ ਅਤੇ ਆਸ ਨਾਲ ਸੰਬੰਧ ਰਖਦੇ ਹਨ। ਜਦ ਤਕ ਸੁਆਸ ਆਉਂਦੇ ਰਹਿੰਦੇ ਹਨ ਤਦ ਤਕ ਆਸ ਲੱਗੀ ਰਹਿੰਦੀ ਹੈ ਅਤੇ ਜਦ ਤਕ ਆਸ ਹੁੰਦੀ ਹੈ ਤਦ ਤਕ ਜਗਤ ਦੇ ਭੋਗਾਂ ਦੀ ਇੱਛਾ ਬਣੀ ਰਹਿੰਦੀ ਹੈ। ਨਾ ਭੋਗਾਂ ਦੀ ਇੱਛਾ ਮਿਟਦੀ ਹੈ ਅਤੇ ਨਾ ਮਨ ਦੇ ਫੁਰਨੇ ਬੰਦ ਹੁੰਦੇ ਹਨ। ਇਹ ਮਨ ਤਾਂ ਭੋਗਾਂ ਦੀ ਚਾਹ ਵਾਸਤੇ ਸਦਾ ਹੀ ਭੌਂਦਾ ਰਹਿੰਦਾ ਹੈ।

**ਯਥਾ- ਵਸਿ ਆਣਿਹੁ ਵੇ ਜਨ ਇਸੁ ਮਨ ਕਉ**
**ਮਨੁ ਬਾਸੇ ਜਿਉ ਨਿਤ ਭਉਦਿਆ॥**



**[ਸੂਹੀ ਮ: ੪]**

ਹੇ ਭਾਈ! ਇਸ ਮਨ ਨੂੰ ਕਾਬੂ ਵਿਚ ਲਿਆਓ, ਇਹ ਸਦਾ ਹੀ (ਵਾਸਨਾਵਾਂ ਦੇ ਅਧੀਨ ਹੋ ਕੇ) ਖਾਸ ਸ਼ਿਕਾਰੀ ਜਾਨਵਰ ਦੀ ਤਰ੍ਹਾਂ ਵਿਸ਼ੇ ਵਿਕਾਰਾਂ ਦੇ ਪਿੱਛੇ ਫਿਰਦਾ ਰਹਿੰਦਾ ਹੈ।

ਫੁਰਨਿਆਂ ਤੋਂ ਭੋਗਾਂ ਦੀ ਇੱਛਾ ਹੁੰਦੀ ਹੈ ਅਤੇ ਇੱਛਾ ਤੋਂ ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ ਦੀ ਉਤਪਤੀ ਹੁੰਦੀ ਹੈ। ਇਨ੍ਹਾਂ ਪੰਜਾਂ ਨੂੰ ਪੰਜ ਵਿਸ਼ੇ ਕਥਨ ਕੀਤਾ ਜਾਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਨ੍ਹਾਂ ਨੂੰ ਚੋਰ, ਠੱਗ, ਡਾਕੂ, ਦੁਸ਼ਟ ਤੇ ਦੂਤ ਆਦਿਕ ਵੀ ਕਥਨ ਕੀਤਾ ਹੈ।

ਸਰੀਰ ਦੇ ਸਭ ਝਗੜੇ ਵੈਰ, ਵਿਰੋਧ, ਖੂਨ ਖਰਾਬੇ, ਮਾਰ ਧਾੜ ਤੇ ਰੌਲੇ ਰੱਪੇ ਸਭ ਇਨ੍ਹਾਂ ਪੰਜਾਂ ਦੇ ਕਾਰਨ ਹੀ ਹੁੰਦੇ ਹਨ। ਗੁਰਬਾਣੀ

ਵਿਚ ਸਤਿਗੁਰੂ ਜੀ ਨੇ ਫੁਰਮਾਇਆ ਹੈ-

**ਪੰਚ ਬਿਖਾਦੀ ਏਕੁ ਗਰੀਬਾ ਰਾਖਹੁ ਰਾਖਨਹਾਰੇ॥**
**ਖੇਦੁ ਕਰਹਿ ਅਰੁ ਬਹੁਤੁ ਸੰਤਾਵਹਿ ਆਇਓ ਸਰਨਿ ਤੁਹਾਰੇ॥੧॥**

**[ਗਉੜੀ ਮ: ੫]**

ਅਰਥਾਤ ਹੇ ਰੱਖਿਆ ਕਰਨ ਵਾਲੇ ਵਾਹਿਗੁਰੂ! ਇਨ੍ਹਾਂ ਪੰਜਾਂ ਝਗੜਾਲੂਆਂ ਤੋਂ ਮੇਰੇ ਇੱਕ ਗਰੀਬ ਮਨ ਨੂੰ ਰੱਖ ਲਵੋ, ਇਹ ਬੜਾ ਦੁੱਖ ਦੇਂਦੇ ਤੇ ਨੁਕਸਾਨ ਪਹੁੰਚਾਂਦੇ ਹਨ, ਮੈਂ ਇਹਨਾਂ ਤੋਂ ਬਚਣ ਵਾਸਤੇ ਤੁਹਾਡੀ ਸ਼ਰਨ ਵਿਚ ਆਇਆ ਹਾਂ। ਇਉਂ ਬੇਨਤੀਆਂ ਤੇ ਅਰਦਾਸਾਂ ਕਰਕੇ ਜਿਹੜਾ ਪੁਰਸ਼ ਸਤਿਸੰਗ ਕਰਦਾ ਹੈ, ਸ੍ਰੇਸ਼ਟ ਗ੍ਰੰਥਾਂ ਦੀ ਵਿਚਾਰ ਕਰਦਾ ਹੈ, ਵਾਹਿਗੁਰੂ ਜੀ ਦਾ ਭਜਨ ਸਿਮਰਨ ਕਰਦਾ ਹੈ ਉਹ ਮਨ ਦੀਆਂ ਵਾਸ਼ਨਾਵਾਂ 'ਤੇ ਕਾਬੂ ਪਾ ਲੈਂਦਾ ਹੈ, ਉਸ ਦੀ ਭਟਕਣਾ ਦੂਰ ਹੋ ਜਾਂਦੀ ਹੈ। ਇਸ ਤਰ੍ਹਾਂ ਜਦ ਮਨ ਦੀਆਂ ਇੱਛਾਵਾਂ ਮਰ ਜਾਂਦੀਆਂ ਹਨ ਤਦ ਮਨ ਮਰ ਗਿਆ ਅਥਵਾ ਜਿੱਤਿਆ ਗਿਆ ਸਮਝਿਆ ਜਾਂਦਾ ਹੈ।



ਉੱਤਰ (੩) ਜਗਤ ਦਾ ਜਿੱਤਣਾ-ਉੱਪਰ ਦੱਸੇ ਅਨੁਸਾਰ ਜਿਸ ਪੁਰਸ਼ ਨੇ ਮਨ ਨੂੰ ਜਿੱਤ ਲਿਆ ਹੈ, ਉਹ ਕਿਸੇ ਵੀ ਤ੍ਰਿਸ਼ਨਾ ਅਗਨੀ ਦੀ ਅੱਗ ਵਿਚ ਨਹੀਂ ਡਿੱਗਦਾ। ਜੈਸਾ ਕਿ ਉਹ ਕਾਮ ਦੀ ਕਾਮ ਵਾਸਨਾਂ ਕਰਕੇ ਨਰਕ ਗਾਮੀ ਨਹੀਂ ਹੁੰਦਾ। ਉਹ ਲੋਭ ਦੀ ਲੋਭ ਲਹਿਰ ਕਰਕੇ ਲਜਿਆਹੀਨ ਲੰਪਟ ਦੀ ਤਰ੍ਹਾਂ ਏਧਰ ਓਧਰ ਸੁਆਨ ਦੀ ਤਰ੍ਹਾਂ ਭਟਕਦਾ ਨਹੀਂ ਫਿਰਦਾ। ਉਹ ਕ੍ਰੋਧ ਦੀ ਕ੍ਰੋਧ ਅਗਨੀ ਕਰਕੇ ਦਇਆਹੀਨ ਕਸਾਈ ਰੂਪ ਧਾਰ ਕੇ ਨੀਚ ਪੁਰਸ਼ ਨਹੀਂ ਬਣਦਾ। ਉਹ ਮੋਹ ਦੀ ਫਾਹੀ ਵਿਚ ਫਸ ਕੇ ੮੪ ਲੱਖ ਜੂਨਾਂ ਦੇ ਗੇੜ ਵਿਚ ਨਹੀਂ

ਪੈਂਦਾ। ਉਹ ਹੰਕਾਰ ਦੀ ਪ੍ਰਬਲਤਾ ਕਰਕੇ ਮੈਂ ਮੇਰੀ ਦੀ ਘੁੰਮਣਘੇਰੀ ਵਿਚ ਪੈ ਕੇ ਆਪਣਾ ਜਨਮ ਨਿਸਫਲ ਨਹੀਂ ਕਰਦਾ।

ਇਸ ਤਰ੍ਹਾਂ ਜਦ ਜਗਤ ਦੇ ਭੋਗਾਂ ਅਤੇ ਵਿਸ਼ਿਆਂ ਤੋਂ ਮਨ ਉਪਰਾਮ ਹੋ ਕੇ ਸ੍ਰੀ ਵਾਹਿਗੁਰੂ ਜੀ ਦੇ ਭਜਨ ਸਿਮਰਨ ਵਿਚ ਲੱਗ ਜਾਵੇ, ਕਿਸੇ ਪਦਾਰਥ ਦੇ ਭੋਗ ਦਾ ਮੁਥਾਜ ਨਾ ਰਹੇ, ਜਗਤ ਦੇ ਖੇਲ ਤਮਾਸ਼ੇ ਭੋਗ, ਪਦਾਰਥ ਤੇ ਰੂਪ ਰੰਗ ਉਸ ਨੂੰ ਕੋਈ ਲੁਭਾਇਮਾਨ ਨਾ ਕਰ ਸਕਣ। ਕਿਸੇ ਪਦਾਰਥ ਦੇ ਵਾਸਤੇ ਭਟਕਦਾ ਨਾ ਫਿਰੇ ਤਾਂ ਇਸ ਦਸ਼ਾ ਨੂੰ ਜਗਤ ਦਾ ਜਿੱਤਣਾ ਕਥਨ ਕੀਤਾ ਜਾਂਦਾ ਹੈ।

ਅਰਥਾਤ ਇਸ ਸਾਰੀ ਵੀਚਾਰ ਦਾ ਸਾਰੰਸ਼ ਇਹ ਹੋਇਆ ਕਿ :-

(੧) ਸਮੂੰਹ ਫੁਰਨਿਆਂ ਦੇ ਵਾਸਨਾਵਾਂ ਦਾ ਜੋ ਮੂਲ ਇੰਦ੍ਰਾ ਹੈ ਉਹ ਮਨ ਕਹਾਉਂਦਾ ਹੈ।



(੨) ਜਦ ਇਸ ਨੂੰ ਸੰਸਾਰੀ ਭੋਗਾਂ ਦੀਆਂ ਇੱਛਾਵਾਂ ਵੱਲੋਂ ਮੋੜ ਕੇ ਵਾਹਿਗੁਰੂ ਦੀ ਪ੍ਰੇਮਾ ਭਗਤੀ ਤੇ ਭਜਨ ਸਿਮਰਨ ਦੇ ਅਭਿਆਸ ਵਿਚ ਜੋੜ ਲਿਆ ਜਾਵੇ ਤਾਂ ਇਹ ਇਸ ਮਨ ਦਾ ਜਿੱਤਣਾ ਕਿਹਾ ਜਾਂਦਾ ਹੈ।

(੩) ਭਜਨ ਸਿਮਰਨ ਦੇ ਅਭਿਆਸ ਵਾਲੇ ਮਨ ਨੂੰ ਜਦ ਜਗਤ ਦੇ ਪਦਾਰਥਾਂ ਦੀ ਕੋਈ ਚੇਸ਼ਟਾ ਨਾ ਰਹੇ ਤਾਂ ਇਹ ਜਗਤ ਦਾ ਜਿੱਤਣਾ ਕਹਾਉਂਦਾ ਹੈ।

ਯਥਾ - **ਮਾਇਆ ਮਮਤਾ ਤਨ ਤੇ ਭਾਗੀ**
**ਉਪਜਿਓ ਨਿਰਮਲ ਗਿਆਨੁ॥**
**ਲੋਭ ਮੋਹ ਏਹ ਪਰਸਿ ਨ ਸਾਕੈ**
**ਗਹੀ ਭਗਤਿ ਭਗਵਾਨ॥੧॥** [ਬਸੰਤ ਮ: ੯]

# ਭਗਤਿ-ਦ੍ਰਿਸ਼ਟੀ
# ਤੇ
# ਗਿਆਨ-ਦ੍ਰਿਸ਼ਟੀ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸੰਸਾਰ ਦੀ ਮਿਥਿਅੱਤ ਅਤੇ ਸਚਿਆਈ ਬਾਰੇ ਦੋ ਤਰ੍ਹਾਂ ਦੇ ਭਿੰਨ ਭਿੰਨ ਉਪਦੇਸ਼ ਮਿਲਦੇ ਹਨ ਇਹ ਉਪਦੇਸ਼ ਸੰਸਾਰ ਦੀ ਮਿਥਿਅੱਤ ਦੇ ਪੱਖ ਵਿਚ ਇਉਂ ਮਿਲਦਾ ਹੈ :-

"ਇਹੁ ਜਗੁ ਧੂਏ ਕਾ ਪਹਾਰ॥
ਤੈ ਸਾਚਾ ਮਾਨਿਆ ਕਿਹ ਬਿਚਾਰਿ॥੧॥' [ਬਸੰਤੁ ਮ: ੯]



ਤਥਾ- "ਸਮ ਸੁਪਨੈ ਕੈ ਇਹੁ ਜਗੁ ਜਾਨੁ॥
ਬਿਨਸੈ ਛਿਨ ਮੈ ਸਾਚੀ ਮਾਨੁ॥੧॥ [ਬਸੰਤੁ ਮ:੯]

ਇਸ ਦੇ ਉਲਟ ਸੰਸਾਰ ਦੇ ਸੱਚ ਹੋਣ ਦੇ ਪੱਖ ਵਿਚ ਦੂਜਾ ਉਪਦੇਸ਼ ਇਉਂ ਕਹਿੰਦਾ ਹੈ-

"ਏਹੁ ਵਿਸੁ ਸੰਸਾਰੁ ਤੁਮ ਦੇਖਦੇ
ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ॥'
[ਰਾਮਕਲੀ ਮ: ੩]

ਅਜਿਹੇ ਉਪਦੇਸ਼ ਪੜ੍ਹ ਕੇ ਮਨ ਟਪਲਾ ਖਾ ਜਾਂਦਾ ਹੈ ਕਿ ਅਭੇਦ ਵਾਦੀ ਗੁਰਬਾਣੀ ਵਿਚ ਇਹ ਪੱਖ ਵਾਦੀ ਦੇ ਉਪਦੇਸ਼ ਕਿਉਂ ਹਨ? ਇੱਕ ਥਾਂ ਸੰਸਾਰ ਮਿਥਿਆ ਤੇ ਝੂਠਾ ਸੁਪਨੇ ਸਮਾਨ ਦੱਸਿਆ ਗਿਆ ਹੈ ਦੂਜੇ ਥਾਂ ਉਸ ਨੂੰ ਸੱਚੇ ਪਰਮਾਤਮਾ ਦਾ ਰੂਪ ਦੱਸਦੇ ਹਨ, ਇਸ

ਦਾ ਕੀ ਕਾਰਣ ਹੈ?

ਉੱਤਰ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਪ੍ਰਮੇਸ਼ਰ ਪ੍ਰਾਪਤੀ ਵਾਸਤੇ ਦੋ ਸੁਖੈਨ ਰਸਤੇ ਦੱਸੇ ਗਏ ਹਨ।

੧. ਭਗਤੀ ਮਾਰਗ ਅਤੇ ੨. ਗਿਆਨ ਮਾਰਗ।

ਹੋਰ ਜਪ ਤਪ ਤੇ ਹੱਠ ਜੋਗ ਆਦਿਕ ਸਾਧਨ ਸਮੇਂ ਦੇ ਅਨੁਕੂਲ ਨਾ ਹੋਣ ਕਰਕੇ ਮਹਾਨਤਾ ਨਹੀਂ ਦਿਤੀ ਗਈ। ਸੋ ਇਨ੍ਹਾਂ ਦੋਹਾਂ ਦੀ ਦ੍ਰਿਸ਼ਟੀ ਅਨੁਸਾਰ ਉਪ੍ਰੋਕਤ ਵੱਖ ਵੱਖ ਉਪਦੇਸ਼ ਹਨ।

ਜੈਸਾ ਕਿ ਭਗਤੀ ਮਾਰਗ ਵਾਲੇ ਭਗਤ ਦੀ ਦ੍ਰਿਸ਼ਟੀ ਵਿਚ ਸਭ ਕੁਛ ਜੋ ਦਿੱਸ ਰਿਹਾ ਹੈ ਉਹ ਸੱਚ ਆਪ ਹੀ ਹੈ, ਉਹ ਆਪਣੇ ਪ੍ਰੀਤਮ ਦੀ ਰਚੀ ਹੋਈ ਹਰ ਇੱਕ ਸ਼ੈ ਵਿਚ ਪ੍ਰੀਤਮ ਨੂੰ ਵੇਖਦਾ ਹੈ ਤੇ ਕਹਿੰਦਾ ਹੈ-



**"ਜਲਸ ਤੁਹੀ॥ ਥਲਸ ਤੁਹੀ॥ ਜਿਮੀ ਤੁਹੀ॥ ਜਮਾਂ ਤੁਹੀ॥"**

ਦੁਨੀਆਂ ਨੂੰ ਕਹਿੰਦਾ ਹੈ-ਹੇ ਲੋਕੋ! ਇਹ ਸਮੂੰਹ ਸੰਸਾਰ ਜੋ ਤੁਸੀਂ ਵੇਖ ਰਹੇ ਹੋ ਇਹ ਉਸ ਮੇਰੇ ਪ੍ਰੀਤਮ ਦਾ ਰੂਪ ਹੈ, ਇਹ ਉਹੀ ਆਪ ਹੈ।

ਇਸ ਇੰਦ੍ਰੀਏ ਨਾਲ ਭਗਤ ਮੂਰਤੀ ਪੂਜਾ ਅਤੇ ਅਸਥਾਨ ਪੂਜਾ ਕਰਦਾ ਪੁਸ਼ਪ, ਧੂਪ ਦੀਪ ਤੇ ਨਈਵੇਦਨ ਕਰਦਾ ਹੈ। ਕਿਉਂਕਿ ਉਹ ਪ੍ਰੇਮ ਵੱਸ-

**"ਜਲਿ ਥਲਿ ਮਹੀਅਲਿ ਪੂਰਿਆ ਰਵਿਆ ਵਿਚਿ ਵਣਾ॥"**

ਦੇ ਭਾਵ ਨੂੰ ਹਿਰਦੇ ਵਿਚ ਵਸਾਉਂਦਾ ਹੈ।

ਪ੍ਰੰਤੂ ਗਿਆਨ ਮਾਰਗ ਵਾਲਾ ਗਿਆਨੀ ਹਰ ਇੱਕ ਚੀਜ਼ ਨੂੰ ਧੁਪ ਛਾਂ ਤੇ-

**ਦ੍ਰਿਸਟਿਮਾਨ ਹੈ ਸਗਲ ਮਿਥੇਨਾ॥**

ਅਨੁਸਾਰ ਮਾਇਆ ਦਾ ਮਿਥਿਆ ਭਰਮ ਜਾਲ ਪਸਰਿਆ ਹੋਇਆ ਸਮਝਦਾ ਹੈ। ਇਸ ਸੰਸਾਰ ਨੂੰ ਹਰਿਚੰਦਉਰੀ, ਮ੍ਰਿਗ ਤ੍ਰਿਸ਼ਨਾ ਦਾ ਜਲ ਤੇ ਧੂਏਂ ਦਾ ਪਹਾੜ ਕਹਿੰਦਾ ਹੈ-ਉਸ ਦੀ ਦ੍ਰਿਸ਼ਟੀ ਵਿਚ "ਇਹੁ ਜਗੁ ਧੂਏ ਕਾ ਪਹਾਰ" ਤੇ "ਸਮ ਸੁਪਨੈ ਕੈ ਇਹੁ ਜਗੁ ਜਾਨੁ" ਹੈ। ਉਹ ਕੇਵਲ "ਯਾ ਭੀਤਰਿ ਜੋ ਰਾਮ ਬਸਤੁ ਹੈ ਸਾਚੋ ਤਾਹਿ ਪਛਾਨੋ" ਨੂੰ ਹੀ ਜਾਣਦਾ ਤੇ ਪਛਾਣਦਾ ਹੈ।

ਇਸ ਵਿਚਾਰ ਤੋਂ ਸਿੱਧ ਹੈ ਕਿ ਇਹ ਇੱਕ ਦੂਜੇ ਦੇ ਵਿਰੋਧੀ ਉਪਦੇਸ਼ ਨਹੀਂ ਹਨ ਸਗੋਂ ਸਤਿਗੁਰੂ ਜੀ ਨੇ ਵੱਖ ਵੱਖ ਮਾਰਗਾਂ ਦੇ ਦ੍ਰਿਸ਼ਟੀਕੋਣ ਦਰਸਾਏ ਹਨ। ਭਗਤ ਵਾਸਤੇ ਇਹ ਸੰਸਾਰ ਤੇ ਉਸ ਦਾ ਕਰਤਾ ਇੱਕ ਹਨ। ਗਿਆਨੀ ਵਾਸਤੇ ਇਹ ਸੰਸਾਰ ਉਸ ਦੀ ਖੇਡ ਹੈ ਤੇ ਉਹ ਆਪ "ਮੋਹਨ ਰਹਿਤ ਨਿਰਾਰ" ਅਨੁਸਾਰ ਤ੍ਰਿੰਨ ਗੁਣ ਅਤੀਤ ਨਿਰਲੇਪ ਹੈ।

ਸੋ ਉਪ੍ਰੋਕਤ ਇੱਕ ਦੂਜੇ ਦੇ ਵਿਰੋਧੀ ਦਿੱਸਦੇ ਦੋ ਉਪਦੇਸ਼ ਭਗਤੀ ਮਾਰਗ ਅਤੇ ਗਿਆਨ ਮਾਰਗ ਦੇ ਦ੍ਰਿਸ਼ਟੀਕੋਣ ਤੋਂ ਹਨ, ਗੁਰਬਾਣੀ ਅਭੇਦ ਤੇ ਅਖੰਡ ਹੈ।

## ਸੁਖ ਕਿੱਥੇ ਹੈ?

ਹਰ ਕੋਈ ਛੋਟਾ ਵੱਡਾ, ਕਮਲਾ, ਸਿਆਣਾ, ਪੰਡਿਤ, ਅਪੰਡਿਤ, ਬਾਲ, ਬੁੱਢਾ, ਇਸਤ੍ਰੀ, ਪੁਰਸ਼, ਦੇਸੀ, ਪ੍ਰਦੇਸੀ, ਜੋ ਵੀ ਕੰਮ ਕਰਦਾ ਹੈ, ਆਪਣੀ ਰੁਚੀ ਮੂਜਬ ਸੁਖ ਦੀ ਪ੍ਰਾਪਤੀ ਲਈ ਹੀ ਕਰਦਾ ਹੈ। ਚੋਰ, ਡਾਕੂ, ਠੱਗ ਤੇ ਹੋਰ ਮੰਦੇ ਕਰਮੀ ਜੋ ਵੀ ਮੰਦੇ ਕਰਮ ਕਰਦੇ ਹਨ, ਉਹ ਵੀ ਆਪਣੇ ਸੁਖ ਪ੍ਰਾਪਤ ਕਰਨ ਵਾਸਤੇ ਹੀ ਕਰਦੇ ਹਨ। ਜੇ ਕਿਸੇ ਨੂੰ ਪਤਾ ਲੱਗ ਜਾਵੇ ਕਿ ਜੋ ਕਰਮ ਉਹ ਕਰਨ ਲੱਗਾ ਹੈ, ਉਸ ਵਿਚ

ਉਸ ਨੂੰ ਸੁਖ ਨਹੀਂ ਹੋਵੇਗਾ ਤਾਂ ਭਾਵੇਂ ਉਹ ਕੰਮ ਕਿਤਨਾ ਹੀ ਚੰਗਾ ਹੋਵੇ ਉਹ ਉਸ ਨੂੰ ਕਦੀ ਨਹੀਂ ਕਰੇਗਾ। ਚੋਰ ਚੋਰੀ ਕਰਦਾ, ਧਨ ਚੁਰਾ ਕੇ ਸੁਖ ਭੋਗਣ ਲਈ। ਡਾਕੂ ਡਾਕਾ ਮਾਰਦਾ ਹੈ, ਧਨ ਲੁੱਟ ਕੇ ਸੁਖ ਮਾਨਣ ਲਈ। ਕੋਈ ਘਰ ਛੱਡ ਕੇ ਦੇਸਾਂ ਪ੍ਰਦੇਸਾਂ ਵਿਚ ਭਰਮਦਾ ਫਿਰਦਾ ਹੈ ਤਾਂ ਕੇਵਲ ਧਨ ਕਮਾ ਕੇ ਸੁਖ ਭੋਗਣ ਲਈ। ਪਰ ਸਤਿਗੁਰੂ ਜੀ ਫੁਰਮਾਉਂਦੇ ਹਨ :-

**ਸੁਖੁ ਨਾਹੀ ਬਹੁਤੈ ਧਨਿ ਖਾਟੇ॥ ਸੁਖੁ ਨਾਹੀ ਪੇਖੇ ਨਿਰਤਿ ਨਾਟੇ॥**
**ਸੁਖੁ ਨਾਹੀ ਬਹੁ ਦੇਸ ਕਮਾਏ॥ ਸਰਬ ਸੁਖਾ ਹਰਿ ਹਰਿ ਗੁਣ ਗਾਏ॥੧॥**

**[ਭੈਰਉ ਮ: ੫]**

ਅਰਥਾਤ ਏਸ ਕਰਕੇ ਕਿਸੇ ਵੀ ਕਰਮ ਵਿਚ ਸੁਖ ਨਹੀਂ ਹੈ।



ਪ੍ਰਸ਼ਨ ਹੁੰਦਾ ਹੈ ਕਿ ਸੁਖ ਕਿਸ ਵਸਤੂ ਦਾ ਨਾਮ ਹੈ ਅਤੇ ਇਸ ਸੁਖ ਦਾ ਸਰੂਪ ਕੀ ਹੈ?

ਸੁਭਾਵਕ ਸਮਝਿਆ ਇਹ ਜਾਂਦਾ ਹੈ ਇੱਕ ਮਨ ਦੀ ਇੱਛਾ ਅਨੁਸਾਰ ਚਾਹੀ ਹੋਈ ਸ਼ੈ ਦੀ ਪ੍ਰਾਪਤੀ ਸੁਖ ਦਾ ਸਰੂਪ ਹੈ। ਜੇ ਮਨ ਦੀ ਇੱਛਾ ਹੈ ਚੋਰੀ ਕਰਨ ਦੀ ਚੋਰ ਲਈ, ਮਨ ਦੀ ਇੱਛਾ ਪੂਰੀ ਹੋ ਗਈ, ਉਸ ਦੇ ਖਿਆਲ ਮੂਜਬ ਸੁਖ ਪ੍ਰਾਪਤ ਹੋ ਗਿਆ। ਜੇ ਮਨ ਦੀ ਇੱਛਾ ਹੈ ਕੋਈ ਹੋਰ ਨੀਂਵਾਂ ਕਰਮ ਕਰਨ ਦੀ, ਨੀਂਵਾਂ ਕਰਮ ਕਰ ਲਿਆ ਤੇ ਮਨ ਦੀ ਇੱਛਾ ਪੂਰੀ ਹੋ ਗਈ, ਸੁਖ ਹੋ ਗਿਆ। ਦੂਜੇ ਪਾਸੇ ਜਿਸ ਨੂੰ ਪਰਮਾਰਥ ਦੀ ਲਗਨ ਹੈ, ਉਸ ਜਗਿਆਸੂ ਦੀ ਇੱਛਾ ਹੈ ਗਿਆਨ ਪ੍ਰਾਪਤ ਕਰਨ ਦੀ, ਗਿਆਨ ਪ੍ਰਾਪਤ ਹੋ ਗਿਆ, ਮਨ ਦੀ ਇੱਛਾ ਪੂਰੀ ਹੋ ਗਈ, ਸੁਖ ਮਿਲ ਗਿਆ। ਇਸ ਤਰ੍ਹਾਂ ਜੀਵ ਮਾਤ੍ਰ ਤਾਂ ਸਦਾ ਅਨੇਕ ਪ੍ਰਕਾਰ ਦੇ ਸੁਖਾਂ ਦੇ ਸਾਧਨ ਹੀ ਕਰਦਾ ਦਿੱਸਦਾ ਹੈ

ਪਰ ਗੁਰਬਾਣੀ ਦੱਸਦੀ ਹੈ ਕਿ ਇਹ ਸੁਖ ਨਹੀਂ ਹਨ ਇਨ੍ਹਾਂ ਸੁਖਾਂ ਵਿਚ ਦੁੱਖ ਛੁਪਿਆ ਹੋਇਆ ਹੈ।

**ਯਥਾ - ਸੁਖੁ ਮਾਂਗਤ ਦੁਖੁ ਆਗਲ ਹੋਇ॥ [ ਗਉੜੀ ਮ: ੧]**

**ਤਥਾ - ਸੁਖੁ ਮਾਂਗਤ ਦੁਖੁ ਆਗੈ ਆਵੈ॥ ਗਉੜੀ ਕਬੀਰ**

ਅਰਥਾਤ - ਸੁਖ ਮੰਗਦਿਆਂ ਨੂੰ ਅੱਗੇ ਦੁੱਖ ਹੁੰਦਾ ਹੈ। ਜੈਸਾ ਕਿ ਚੋਰ ਆਪਣੇ ਵੀਚਾਰ ਅਨੁਸਾਰ ਸੁਖ਼ ਵਾਸਤੇ ਚੋਰੀ ਕਰਨ ਗਿਆ ਅਗੋਂ ਦੁੱਖ ਮਿਲਿਆ, ਘਰ ਵਾਲਿਆਂ ਨੂੰ ਖਬਰ ਹੋ ਗਈ ਫੜਿਆ ਗਿਆ ਮਾਰ ਪਈ, ਕੈਦ ਹੋਈ। ਕਿਸੇ ਨੇ ਵਿਆਹ ਕੀਤਾ ਇਸਤ੍ਰੀ ਪੁੱਤ੍ਰ ਦਾ ਸੁਖ ਭੋਗਣ ਵਾਸਤੇ ਪਰ ਜੇ ਇਸਤ੍ਰੀ ਪਤੀਬ੍ਰਤਾ ਨਾ ਹੋਈ ਜਾਂ ਸੰਤਾਨ ਪੈਦਾ ਨਾ ਹੋਈ ਤਥਾ ਸੰਤਾਨ ਹੋਈ ਤਾਂ ਬਦ-ਚਲਣ ਹੋਈ ਅਥਵਾ ਘਰ ਗਰੀਬੀ ਦੇ ਕਾਰਨ ਉਹਨਾਂ ਤੋਂ ਸੁਖ ਦੀ ਥਾਂ ਪਾਲਣ ਪੋਸਣ ਵਾਸਤੇ ਦੁੱਖ ਪ੍ਰਾਪਤ ਹੋਇਆ। ਪੰਡਿਤ ਨੇ ਸੁਖ ਵਾਸਤੇ ਗਿਆਨ ਪ੍ਰਾਪਤੀ ਕੀਤੀ ਪਰ-

**"ਪੰਡਿਤ ਰੋਵਹਿ ਗਿਆਨੁ ਗਵਾਇ॥'**

ਜਦ ਗਿਆਨ ਚਰਚਾ ਵਿਚ ਗਿਆਨ ਗਵਾਚ ਗਿਆ ਅਰਥਾਤ ਕਿਸੇ ਪ੍ਰਸ਼ਨ ਦਾ ਉੱਤਰ ਨਾ ਆਇਆ ਤਾਂ ਮਾਨ ਗੁਆ ਕੇ ਸੁਖ ਲੈਣ ਦੀ ਥਾਂ ਪੰਡਿਤ ਨੂੰ ਦੁੱਖ ਪ੍ਰਾਪਤ ਹੋਇਆ। ਇਸ ਤਰ੍ਹਾਂ ਇਹ ਪੁਰਸ਼ ਸੁਪ ਲੈਣ ਵਾਸਤੇ ਹਰ ਇੱਕ ਦਾ ਮੁਥਾਜ ਹੁੰਦਾ ਫਿਰਦਾ ਹੈ ਅਤੇ ਸਾਰੀ ਉੱਮਰ ਹੀ ਸੁਖਾਂ ਦੀ ਭਾਲ ਵਿਚ ਦੁੱਖ ਸਹਾਰਦਾ ਰਹਿੰਦਾ ਹੈ।

**ਯਥਾ- ਸੁਖ ਕੈ ਹੇਤਿ ਬਹੁਤੁ ਦੁਖੁ ਪਾਵਤ॥**
**ਸੇਵ ਕਰਤ ਜਨ ਜਨ ਕੀ॥ [ ਆਸਾ ਮ:੯]**

ਫੇਰ ਸੁਖ ਕਿਹੜੇ ਕੰਮ ਵਿਚ ਹੈ? ਇਸ ਦਾ ਉੱਤਰ ਸਤਿਗੁਰੂ

ਜੀ ਫੁਰਮਾਉਂਦੇ ਹਨ :-

**ਸਰਬ ਸੁਖਾ ਹਰਿ ਹਰਿ ਗੁਣ ਗਾਏ॥ [ਭੈਰਉ ਮ:੫]**

ਸਾਰੇ ਸੁਖ ਪਰਮਾਤਮਾ ਦੇ ਭਜਨ ਸਿਮਰਨ ਵਿਚ ਹਨ। ਤਾਂ ਤੇ ਸੁਖ ਵਾਸਤੇ ਸਭ ਭਟਕਣਾਂ ਤੇ ਸਾਧਨਾਂ ਨੂੰ ਤਿਆਗ ਕੇ, ਪੁਰਸ਼ ਨੂੰ ਦ੍ਰਿੜ ਨਿਸਚੇ ਨਾਲ ਕੇਵਲ ਭਜਨ ਸਿਮਰਨ ਕਰਨਾ ਚਾਹੀਦਾ ਹੈ। ਭਜਨ ਸਿਮਰਨ ਨਾਲ ਹਿਰਦੇ ਨੂੰ ਸਦੀਵੀ ਸ਼ਾਂਤੀ ਤੇ ਸੁਖ ਦੀ ਪ੍ਰਾਪਤੀ ਹੁੰਦੀ ਹੈ ਅਤੇ ਦੁੱਖਾਂ ਕਲੇਸ਼ਾਂ ਦਾ ਨਾਸ ਹੁੰਦਾ ਹੈ। ਜੈਸਾ ਕਿ ਮਹਾਂ ਵਾਕ ਹੈ:-

**ਹਰਿ ਜਨ ਸਿਮਰਹੁ ਹਿਰਦੈ ਰਾਮ॥**
**ਹਰਿ ਜਨ ਕਉ ਆਪਦਾ ਨਿਕਟਿ ਨ ਆਵੈ**
**ਪੂਰਨ ਦਾਸ ਕੇ ਕਾਮ॥੧॥ਰਹਾਉ॥ [ਜੈਤਸਰੀ ਮ: ੫]**

ਪੁਨਹ ਸਭ ਸਨਬੰਧੀਆਂ ਅਤੇ ਕਾਰਜਾਂ ਨੂੰ ਬੰਧਨ ਰੂਪ ਕਥਨ ਕਰਕੇ ਇੱਕ ਪਰਮਾਤਮਾ ਦੇ ਨਾਮ ਨੂੰ ਹੀ ਸੁਖ ਦੇਣ ਵਾਲਾ ਫੁਰਮਾਇਆ ਹੈ-



**ਯਥਾ - ਬੰਧਨ ਮਾਤ ਪਿਤਾ ਸੁਤ ਬਨਿਤਾ॥**
**ਬੰਧਨ ਕਰਮ ਧਰਮ *ਹਉ ਕਰਤਾ॥**
**ਬੰਧਨ **ਕਾਟਨਹਾਰੁ ਮਨਿ ਵਸੈ॥**
**ਤਉ ਸੁਖੁ ਪਾਵੈ ਨਿਜ ਘਰਿ ਬਸੈ॥੨॥**
**[ਭੈਰਉ ਮ: ੫]**

ਅਰਥਾਤ-ਇਨ੍ਹਾਂ ਬੰਧਨਾਂ ਦੇ ਦੂਰ ਕਰਨ ਵਾਲੇ ਪਰਮਾਤਮਾ ਨੂੰ ਮਨ ਵਿਚ ਵਸਾਵੇ ਤਾਂ ਆਪਣੇ ਨਿਜ ਸਰੂਪ ਵਿਚ ਪ੍ਰਾਪਤ ਹੋ ਕੇ ਸੁਖ ਦੀ ਪ੍ਰਾਪਤੀ ਹੁੰਦੀ ਹੈ।

---

* ਹੰਕਾਰ ਵਿਚ। ** ਪਰਮਾਤਮਾ

# ਨੇਕੀ ਤੇ ਬਦੀ

ਜਿਸ ਕੰਮ ਦੇ ਕਰਨ ਨਾਲ ਕਿਸੇ ਦੂਸਰੇ ਦਾ ਭਲਾ ਹੋਵੇ ਉਸ ਨੂੰ ਵਿਦਵਾਨਾਂ ਨੇ ਨੇਕੀ ਕਥਨ ਕੀਤਾ ਹੈ। ਇਸ ਦਾ ਫਲ ਪੁਰਸ਼ ਨੂੰ ਮਾਨ ਵਡਿਆਈ ਸੁਖ ਅਤੇ ਪ੍ਰਸੰਨਤਾ ਮਿਲਦੀ ਹੈ। ਇਸ ਤੋਂ ਬਿਨਾਂ ਉਹ ਸਾਰੇ ਕਰਮ ਧਰਮ ਜਿਹਨਾਂ ਦੇ ਕਰਨ ਨਾਲ ਕਿਸੇ ਦੂਸਰੇ ਦੀ ਰੰਚਕ ਮਾਤ੍ਰ ਵੀ ਬੁਰਿਆਈ ਜਾਂ ਹਾਨੀ ਹੋਵੇ ਮੰਦ ਕਰਮ ਕਥਨ ਕੀਤੇ ਹਨ। ਜਿਹਨਾਂ ਦਾ ਫਲ ਪੁਰਸ਼ ਨੂੰ ਦੁੱਖ ਤਕਲੀਫਾਂ ਤੇ ਕਸ਼ਟ ਮਿਲਦੇ ਹਨ। ਇਹਨਾਂ ਤੋਂ ਬਚਣ ਵਾਸਤੇ ਫਰੀਦ ਜੀ ਨੇ ਪ੍ਰਾਣੀ ਮਾਤ੍ਰ ਨੂੰ ਇਸ ਤਰ੍ਹਾਂ ਖਬਰਦਾਰ ਕਰਕੇ ਦੱਸਿਆ ਹੈ-



**ਫਰੀਦਾ ਵੇਖੁ ਕਪਾਹੈ ਜਿ ਥੀਆ ਜਿ ਸਿਰਿ ਥੀਆ ਤਿਲਾਹ॥**
**ਕਮਾਦੈ ਅਰੁ ਕਾਗਦੈ ਕੁੰਨੇ ਕੋਇਲਿਆਹ॥**
**ਮੰਦੇ ਅਮਲ ਕਰੇਦਿਆ ਏਹ ਸਜਾਇ ਤਿਨਾਹ॥੪੯॥**

**[ਸਲੋਕ ਸੇਖ ਫਰੀਦ]**

ਆਪ ਜੀ ਕਹਿੰਦੇ ਹਨ ਕਿ ਮੰਦੇ ਕੰਮ ਕਰਨ ਵਾਲਿਆਂ ਪੁਰਸ਼ਾਂ ਨੂੰ ਦਰਗਾਹ ਵਿਚੋਂ ਇਸ ਤਰ੍ਹਾਂ ਸਜ਼ਾ ਮਿਲਦੀ ਹੈ ਜਿਸ ਤਰ੍ਹਾਂ ਕਪਾਹ, ਤਿਲਾਂ, ਕ਼ਮਾਦ, ਕਾਗਜ਼, ਹਾਂਡੀ ਅਤੇ ਕੋਇਲਿਆਂ ਨੂੰ ਮਿਲਦੀ ਵੇਖਦੇ ਹਾਂ। ਜੈਸਾ ਕਿ :-

ਕਪਾਹ ਨੂੰ ਪਹਿਲਾਂ ਵਿਛਾ ਕੇ ਝੰਮਣੀ ਨਾਲ ਚੰਗੀ ਤਰ੍ਹਾ ਝੰਬਿਆ ਜਾਂਦਾ ਹੈ। ਫੇਰ ਉਸ ਨੂੰ ਵੇਲਣੇ ਵਿਚੋਂ ਕਢ ਕੇ ਉਸ ਦਾ ਰੂੰ ਕਢਿਆ ਜਾਂਦਾ ਹੈ। ਤਿਲਾਂ ਨੂੰ ਪਹਿਲਾਂ ਉੱਖਲੀ ਵਿਚ ਪਾ ਕੇ ਮੋਹਲੀ ਨਾਲ

ਛੜਿਆ ਜਾਂਦਾ ਹੈ, ਫੇਰ ਕੋਹਲੂ ਵਿਚ ਪਾ ਕੇ ਪੀਚ ਪੀਚ ਕੇ ਤੇਲ ਕਢਿਆ ਜਾਂਦਾ ਹੈ।

ਕਮਾਦ ਅਰਥਾਤ ਗੰਨੇ ਨੂੰ ਪਹਿਲਾਂ ਦਾਤਰੀਆਂ ਨਾਲ ਛਾਂਗ ਕੇ ਫੇਰ ਵੇਲਣੇ ਵਿਚ ਦੇ ਕੇ ਉਸ ਦਾ ਰਸ ਨਚੋੜਿਆ ਜਾਂਦਾ ਹੈ ਤੇ ਰਸ ਨੂੰ ਅੱਗ ਉੱਤੇ ਰੱਖ ਕੇ ਕਾੜ੍ਹਿਆ ਤੇ ਉਬਾਲ ਕੇ ਫਿਰ ਗੁੜ ਆਦਿ ਬਣਾਇਆ ਜਾਂਦਾ ਹੈ। ਪੱਛੀਆਂ ਨੂੰ ਅੱਗ ਬਾਲਣ ਦੇ ਕੰਮ ਵਿਚ ਲਿਆਂਦਾ ਜਾਂਦਾ ਹੈ। ਸਤਿਗੁਰੂ ਨਾਨਕ ਦੇਵ ਜੀ ਕਮਾਦ ਦੀ ਦਸ਼ਾ ਦਾ ਇਸ ਤਰ੍ਹਾਂ ਵਰਣਨ ਕਰਦੇ ਹਨ :-

**"ਖੁੰਢਾ ਅੰਦਰਿ ਰਖਿ ਕੈ ਦੇਨਿ ਸੁ ਮਲ ਸਜਾਇ॥**
**ਰਸੁ ਕਸੁ ਟਟਰਿ ਪਾਈਐ ਤਪੈ ਤੈ ਵਿਲਲਾਇ॥**
**ਭੀ ਸੋ ਫੋਗੁ ਸਮਾਲੀਐ ਦਿਚੈ ਅਗਿ ਜਾਲਾਇ॥'**



[ਮਾਝ ਮ: ੧]

ਕਾਗਜ਼ ਦੀ ਹਾਲਤ ਵੀ ਕੁਝ ਘਟ ਨਹੀਂ ਹੁੰਦੀ। ਪੁਰਾਣੇ ਸਮਿਆਂ ਵਿਚ ਇਸ ਨੂੰ ਚਾਂਦੀ ਦੇ ਵਰਕਾਂ ਵਾਂਗੂੰ ਮੂੰਗਲੀਆਂ ਨਾਲ ਕੁੱਟ ਕੁੱਟ ਕੇ ਪੱਧਰਾ ਤੇ ਸਾਫ ਕੀਤਾ ਜਾਂਦਾ ਸੀ। ਪਰੰਤੂ ਅੱਜ ਕੱਲ ਮਸ਼ੀਨਾਂ ਵਿਚ ਦੇ ਕੇ ਇਸ ਨੂੰ ਚਿੱਥਿਆ ਜਾਂਦਾ ਹੈ ਅਤੇ ਪਾਣੀ ਤੋਂ ਵੀ ਪਤਲਾ ਕਰਕੇ ਮਸ਼ੀਨ ਦੇ ਤਤੇ ਵੇਲਣਿਆਂ ਵਿਚੋਂ ਕੱਢ ਕੇ ਤਿਆਰ ਕੀਤਾ ਜਾਂਦਾ ਹੈ।

ਅੱਗੇ ਹਾਂਡੀ ਦਾ ਹਾਲ ਵੀ ਤਰਸ ਯੋਗ ਹੈ, ਜੋ ਕਈ ਵਾਰ ਅੱਗ ਉੱਤੇ ਚੜ੍ਹਦੀ ਲਹਿੰਦੀ ਹੈ ਅਤੇ ਸੜ ਸੜ ਕੇ ਕੋਲੇ ਹਾਰ ਹੋ ਜਾਂਦੀ ਹੈ।

ਕੋਇਲੇ ਵਿਚਾਰੇ ਦੀ ਤਾਂ ਪੁਛੋ ਹੀ ਕੁਛ ਨਾ, ਪਹਿਲਾਂ ਲਕੜ ਸਾੜ ਕੇ ਕੋਇਲਾ ਬਣਦਾ ਹੈ, ਫੇਰ ਕਈ ਵੇਰ ਭਖਾਇਆ ਤੇ ਕਈ ਵੇਰ ਬੁਝਾਇਆ ਜਾਂਦਾ ਹੈ, ਵਿਚਾਰਾ ਸ਼ੂੰ ਸ਼ੂੰ ਕਰਦਾ ਰੋਂਦਾ ਤੇ ਕਲਪਦਾ

ਹੈ, ਪਰ ਕੌਣ ਸੁਣਦਾ ਹੈ।

ਏਸੇ ਤਰ੍ਹਾਂ ਪਿਆਰੇ ਸਜਣੋ! ਉਹ ਪੁਰਸ਼ ਜਿਹੜੇ ਖੋਟੇ ਕਰਮ ਕਰਦੇ ਹਨ, ਉਹਨਾਂ ਨੂੰ ਅੰਤ ਸਮੇਂ ਕਪਾਹ ਵਾਂਗੂੰ ਪਿੰਜਿਆ ਜਾਂਦਾ ਹੈ, ਤਿਲਾਂ ਵਾਂਗੂੰ ਪੀੜਿਆ ਜਾਂਦਾ ਹੈ। ਕਮਾਦ ਵਾਂਗ ਖੁੰਢਾਂ ਵਿਚ ਦਿੱਤਾ ਜਾਂਦਾ ਹੈ। ਕਾਗਜ਼ ਵਾਂਗੂੰ ਮੂੰਗਲੀਆਂ ਨਾਲ ਕੁਟਿਆ ਜਾਂਦਾ ਹੈ। ਹਾਂਡੀ ਵਾਂਗੂੰ ਅੱਗ ਉਤੇ ਚਾਹੜਿਆ ਜਾਂਦਾ ਹੈ ਅਤੇ ਕੋਲਿਆਂ ਵਾਂਗੂੰ-"ਦੋਜਖ ਸੰਦੀ ਭਾਹਿ॥" ਨਰਕ ਦੇ ਅਗਨੀ ਕੁੰਡ ਦੀ ਅੱਗ ਵਿਚ ਸਾੜਿਆ ਜਾਂਦਾ ਹੈ।

ਇਹ ਸਜ਼ਾਵਾਂ ਮਿਲਦੀਆਂ ਵੇਖ ਕੇ ਜੀਵ ਘਾਬਰਦਾ ਹੈ ਅਤੇ ਤਰਲੇ ਲੈ ਕੇ ਇਸ ਤਰ੍ਹਾਂ ਬੇਨਤੀਆਂ ਕਰਦਾ ਹੈ, ਗੁਰੂ ਅਰਜਨ ਦੇਵ ਜੀ ਉਸ ਪ੍ਰਥਾਏ ਫੁਰਮਾਉਂਦੇ ਹਨ-



**ਗਈ ਬਹੋੜੁ ਬੰਦੀ ਛੋੜੁ ਨਿਰੰਕਾਰੁ ਦੁਖਦਾਰੀ॥**
**ਕਰਮੁ ਨ ਜਾਣਾ ਧਰਮੁ ਨ ਜਾਣਾ ਲੋਭੀ ਮਾਇਆਧਾਰੀ॥**

**[ਸੋਰਠਿ ਮਃ ੫]**

ਅਰਥਾਤ ਹੇ ਨਿਰੰਕਾਰ! ੮੪ ਲੱਖ ਜੂਨਾਂ ਦੀ ਬੰਦੀ ਵਿਚੋਂ ਛੁਟਕਾਰਾ ਦੇਣ ਵਾਲੇ ਅਤੇ ਦੁੱਖਾਂ ਨੂੰ ਦੂਰ ਕਰਨ ਵਾਲੇ! ਮੇਰੀ ਬੀਤ ਚੁਕੀ ਨੂੰ ਮੋੜ ਕੇ ਇੱਕ ਵੇਰ ਮੈਨੂੰ ਫੇਰ ਸਮਾਂ ਦਿਓ। ਮੈਂ ਅੱਗੇ ਤੋਂ ਕਦੀ ਕੋਈ ਖੋਟਾ ਕੰਮ ਨਹੀਂ ਕਰਾਂਗਾ। ਤੇਰੀ ਪਿਛਲੀ ਦਿਤੀ ਹੋਈ ਉਮਰ ਨੂੰ ਮੈਂ ਬੁਰਿਆਈਆਂ ਵਿਚ ਹੀ ਬਤੀਤ ਕਰ ਦਿੱਤਾ ਹੈ। ਇੱਕ ਵਾਰ ਮੈਨੂੰ ਬਖਸ਼ੋ।

ਪਰੰਤੂ ਸੱਜਣ ਪੁਰਸ਼ੋ! ਜੋ ਇੱਕ ਵੇਰ ਬੀਤ ਚੁਕੀ ਸੋ ਬੀਤ ਚੁਕੀ, ਮੁੜ ਹਥ ਨਹੀਂ ਆਉਂਦੀ। ਘੜੀ ਦੀ ਇੱਕ ਟਿਕ ਜਿਹੜੀ ਇੱਕ ਵੇਰ

ਟਿਕ ਹੋ ਚੁਕੀ ਹੈ ਫੇਰ ਉਹ ਟਿਕ ਨਹੀਂ ਆਉਣੀ। ਹੋਰ ਭਾਵੇਂ ਲੱਖਾਂ ਹੀ ਰਹਿੰਦੀ ਦੁਨੀਆਂ ਤੱਕ ਆਉਣਗੀਆਂ। ਏਸ ਕਰਕੇ ਕੋਈ ਇੱਕ ਵੀ ਵਿਅਰਥ ਨਹੀਂ ਜਾਣ ਦੇਣੀ ਚਾਹੀਦੀ। ਨੇਕੀ ਸਦਾ ਜੀਊਂਦੀ ਹੈ ਤੇ ਬੁਰਿਆਈ ਸਦਾ ਹੀ ਮੁਰਦਾ ਹੁੰਦੀ ਹੈ। ਮੁਰਦੇ ਤੋਂ ਹਰ ਕੋਈ ਦੂਰ ਦੂਰ ਰਹਿੰਦਾ ਹੈ ਅਤੇ ਜੀਊਂਦੇ ਦਾ ਮੂੰਹ ਸਿਰ ਚੁੰਮਦੇ ਹਨ।

ਏਸ ਕਰਕੇ ਸਦਾ ਹੀ ਜੀਵਨ ਰੂਪ ਨੇਕੀ ਨੂੰ ਫੜੋ ਅਤੇ ਮੁਰਦਾ ਰੂਪ ਬੁਰਿਆਈ ਤੋਂ ਦੂਰ ਭਜੋ। ਨਹੀਂ ਤਾਂ ਉਹ ਹਾਲ ਹੋਵੇਗਾ, ਜਿਹੜਾ ਕਪਾਹ ਆਦਿਕ ਨਾਲ ਫਰੀਦ ਜੀ ਦੇ ਕਥਨ ਅਨੁਸਾਰ ਉੱਤੇ ਹੁੰਦਾ ਦੱਸਿਆ ਗਿਆ ਹੈ। ਗੁਰੂ ਨਾਨਕ ਨਿਰੰਕਾਰ ਜੀ ਨਸੀਹਤ ਨਾਮੇ ਵਿਚ ਕਥਨ ਕਰਦੇ ਹਨ :-

**ਕੀਚੈ ਨੇਕ ਨਾਮੀ ਜੋ ਦੇਵੈ ਖ਼ੁਦਾਇ॥**
**ਤਹਿਕੀਕ ਦਿਲ ਦਾਨੀ ਵਹੀ ਭਿਸਤ ਜਾਇ॥**





# ਸ੍ਰੇਸ਼ਟ ਪੁਰਸ਼ ਦੇ ਲੱਛਣ

ਗੁਰਬਾਣੀ ਦੇ ਆਧਾਰ 'ਤੇ ਸ੍ਰੇਸ਼ਟ ਪੁਰਸ਼ ਦੇ ਲੱਛਣ ਇਸ ਤਰ੍ਹਾਂ ਕਥਨ ਕੀਤੇ ਜਾ ਸਕਦੇ ਹਨ। ਭਲੇ ਅਤੇ ਬੁਰੇ ਦੀ ਇਹ ਇੱਕ ਕਸਵੱਟੀ ਹੈ। ਇਹਨਾਂ ਅੰਸ਼ਾਂ ਵਿਚੋਂ ਜਿਤਨੀਆਂ ਕਿਸੇ ਪਾਸ ਅਧਿਕ ਹੋਣ ਉਤਨਾ ਹੀ ਉਹ ਦੂਜੇ ਪੁਰਸ਼ ਨਾਲੋਂ ਸ੍ਰੇਸ਼ਟ ਸਮਝਣਾ ਚਾਹੀਏ. ਸ੍ਰੇਸ਼ਟ ਪੁਰਖ:-



੧. ਝੂਠ ਨਹੀਂ ਬੋਲਦਾ-ਕਿਉਂਕਿ **'ਕੂੜੁ ਬੋਲਿ ਮੁਰਦਾਰੁ ਖਾਇ'** ਅਰਥਾਤ ਉਹ ਝੂਠ ਬੋਲਣਾ ਮੁਰਦਾਰ ਖਾਣ ਦੇ ਤੁਲ ਸਮਝਦਾ ਹੈ।

੨. ਹੰਕਾਰ ਨਹੀਂ ਕਰਦਾ-ਕਿਉਂਕਿ **'ਹਉਮੈ ਦੀਰਘ ਰੋਗੁ ਹੈ'**, ਅਰਥਾਤ ਉਹ ਹੰਕਾਰ ਨੂੰ ਵੱਡਾ ਰੋਗ (ਕੋਹੜ) ਸਮਝਦਾ ਹੈ।

੩. ਲੋਭ ਨਹੀਂ ਕਰਦਾ-ਕਿਉਂਕਿ **'ਲੋਭ ਲਹਰਿ ਸੁਆਨ ਕੀ ਸੰਗਤਿ ਬਿਖੁ ਮਾਇਆ ਕਰੰਗਿ ਲਗਾਵੈਗੋ॥**

**[ ਕਾਨੜਾ ਮ: ੪]**

ਅਰਥਾਤ ਉਹ ਜਾਣਦਾ ਹੈ-ਲੋਭ ਦੀ ਲਾਲਸਾ ਕੁੱਤੇ ਦੇ ਸਮਾਨ ਹੈ ਜੋ ਮਾਇਆ ਦੇ ਮੁਰਦਾਰ ਪਿੰਜਰ ਨਾਲ ਲੱਗਾ ਰਹਿੰਦਾ ਹੈ। ਸੋ ਇਸ ਨਾਲ ਲੱਗਣਾ ਉਹ ਚੰਗਾ ਨਹੀਂ ਸਮਝਦਾ।

੪. ਪਰਾਇਆ ਹੱਕ ਨਹੀਂ ਖਾਂਦਾ-ਕਿਉਂਕਿ "**ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ ॥**" ਅਰਥਾਤ ਉਹ ਜਾਣਦਾ ਹੈ ਕਿ ਦੂਜੇ ਦਾ ਹੱਕ ਖਾਣਾ ਮੁਸਲਮਾਨ ਨੂੰ ਸੂਰ ਅਤੇ ਹਿੰਦੂ ਨੂੰ ਗਾਂ ਦੇ ਬਰਾਬਰ ਹੈ।

੫. ਸੰਤੋਖੀ ਰਹਿੰਦਾ ਹੈ-ਕਿਉਂਕਿ "**ਬਿਨਾ ਸੰਤੋਖ ਨਹੀ ਕੋਊ ਰਾਜੈ ॥**" ਅਰਥਾਤ ਉਹ ਇਹ ਗੱਲ ਸਮਝਦਾ ਹੈ ਕਿ ਸੰਤੋਖ ਧਾਰਨ ਤੋਂ ਬਿਨਾਂ ਕਦੀ ਕੋਈ ਤ੍ਰਿਪਤ ਨਹੀਂ ਹੋ ਸਕਦਾ।

੬. ਮਨ 'ਤੇ ਗੁੱਸਾ ਨਹੀਂ ਲਿਆਉਂਦਾ-" **ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ ॥**" ਅਰਥਾਤ ਉਹ ਜਾਣਦਾ ਹੈ ਕਿ ਮਨ ਵਿਚ ਗੁੱਸਾ ਅਧਿਕ ਹੋਵੇ ਤਾਂ ਕਿਸੇ ਦਾ ਭਲਾ ਨਹੀਂ ਹੋ ਸਕਦਾ।

੭. ਪਰਇਸਤ੍ਰੀ ਗਾਮੀ ਨਹੀਂ ਹੁੰਦਾ-ਕਿਉਂਕਿ "**ਪਰਤ੍ਰਿਅ ਰਾਵਣਿ ਜਾਹਿ ਸੇਈ ਤਾ ਲਾਜੀਅਹਿ ॥**" ਅਰਥਾਤ ਉਹ ਜਾਣਦਾ ਹੈ ਕਿ ਜਿਹੜਾ ਪਰਾਈ ਇਸਤ੍ਰੀ ਪਾਸ ਜਾਂਦਾ ਹੈ ਉਹ ਅੰਤ ਨੂੰ ਸ਼ਰਮਿੰਦਾ ਹੁੰਦਾ ਹੈ।

੮. ਕਿਸੇ ਦਾ ਹਿਰਦਾ ਨਹੀਂ ਦੁਖਾਉਂਦਾ-ਕਿਉਂਕਿ "**ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀ ਦਾ ॥**' ਅਰਥਾਤ ਉਹ ਸਮਝਦਾ ਹੈ ਕਿ ਜਿਸ ਨੂੰ ਪਰਮੇਸ਼ਰ ਪ੍ਰਾਪਤੀ ਦੀ ਇੱਛਾ ਹੋਵੇ ਉਹ ਕਿਸੇ ਦਾ ਹਿਰਦਾ ਨਹੀਂ ਦੁਖਾਉਂਦਾ।

੯. ਵੰਡ ਕੇ ਖਾਂਦਾ ਹੈ-ਕਿਉਂਕਿ "**ਘਾਲਿ ਖਾਇ ਕਿਛੁ ਹਥਹੁ ਦੇਇ ॥ ਨਾਨਕ ਰਾਹੁ ਪਛਾਣਹਿ ਸੇਇ ॥**' ਅਰਥਾਤ ਉਹ ਜਾਣਦਾ ਹੈ ਕਿ ਜਿਹੜੇ ਦਸਾਂ ਨਹੁੰਆਂ ਦੀ ਕਮਾਈ ਕਰਕੇ ਖਾਂਦੇ

ਹਨ ਅਤੇ ਉਸ ਕਮਾਈ ਵਿਚੋਂ ਲੋੜਵੰਦ ਗਰੀਬ ਨੂੰ ਵੀ ਦੇਂਦੇ ਹਨ, ਉਹੀ ਪਰਮੇਸ਼ਰ ਪ੍ਰਾਪਤੀ ਦਾ ਰਸਤਾ (ਭਗਤੀ) ਪਛਾਣਦੇ ਹਨ।

੧੦ ਨਾਮ ਸਿਮਰਨ ਕਰਦਾ ਹੈ-ਕਿਉਂਕਿ "**ਸਿਮਰਿ ਸਿਮਰਿ ਮਨ ਤਨ ਸੁਖੀ ਨਾਨਕ ਨਿਰਭਇਆ॥**" ਅਰਥਾਤ ਉਸ ਨੂੰ ਸੋਝੀ ਹੁੰਦੀ ਹੈ ਕਿ ਨਾਮ ਸਿਮਰ ਸਿਮਰ ਕੇ ਮਨ ਤੇ ਤਨ ਦੋਵੇਂ ਸੁਖੀ ਰਹਿੰਦੇ ਹਨ ਅਤੇ ਜਮ ਆਦਿਕ ਦਾ ਡਰ ਦੂਰ ਹੋ ਜਾਂਦਾ ਹੈ।

੧੧ ਪਰਉਪਕਾਰੀ ਹੁੰਦਾ ਹੈ-ਕਿਉਂਕਿ "**ਪਰਉਪਕਾਰੁ ਨਿਤ ਚਿਤਵਤੇ ਨਾਹੀ ਕਛੁ ਪੋਚ॥**" ਅਰਥਾਤ ਉਹ ਜਾਣਦੇ ਹਨ ਕਿ ਜਿਹੜੇ ਸਦਾ ਪਰਉਪਕਾਰ ਕਰਨਾ ਹੀ ਚਿਤਵਦੇ ਰਹਿੰਦੇ ਹਨ ਉਹਨਾਂ ਨੂੰ ਕੋਈ ਘਾਟ ਨਹੀਂ ਆਉਂਦੀ।



ਅਰਥਾਤ-ਝੂਠ, ਹੰਕਾਰ, ਲੋਭ, ਗੁੱਸਾ, ਪਰਾਇਆ ਹੱਕ ਖਾਣ ਦੀ ਵਾਦੀ, ਸੰਤੋਖ ਹੀਨਤਾ, ਪਰ ਇਸਤ੍ਰੀ ਗਮਤਾ, ਦੂਸਰੇ ਦਾ ਹਿਰਦਾ ਦੁਖਾਉਣਾ, ਨਾਮ ਸਿਮਰਨ ਤੋਂ ਅਵੇਸਲਾਪਨ, ਸੁਆਰਥੀ ਸੁਭਾਉ ਜਿਤਨਾ ਕਿਸੇ ਪੁਰਸ਼ ਵਿਚ ਅਧਿਕ ਹੁੰਦਾ ਹੈ ਉਤਨਾ ਹੀ ਉਹ ਪੁਰਸ਼ ਨੀਵਾਂ ਹੁੰਦਾ ਹੈ। ਇਸ ਦੇ ਉਲਟ ਜਿਤਨਾ ਕੋਈ ਪੁਰਸ਼ ਪਰਸੁਆਰਥੀ ਹੁੰਦਾ ਹੈ, ਆਪਣੀ ਕਿਰਤ ਕਮਾਈ ਨਾਲ ਲੋੜਵੰਦ ਗਰੀਬਾਂ ਦੀ ਯਥਾ ਯੋਗ ਸਹਾਇਤਾ ਕਰਦਾ ਹੈ ਅਤੇ ਨਾਮ ਸਿਮਰਨ ਕਰਦਾ ਹੈ ਉਤਨਾ ਹੀ ਉਹ ਉੱਚਾ ਤੇ ਸ੍ਰੇਸ਼ਟ ਹੁੰਦਾ ਹੈ।

ਇਸ ਕਰਕੇ ਉੱਜਲ ਬੁਧੀਵਾਨ ਪੁਰਸ਼ ਸਦਾ ਹੀ ਆਪਣੀ ਰੁਚੀ ਨੂੰ ਸ੍ਰੇਸ਼ਟ ਕਰਮਾਂ ਵਿਚ ਲਾਈ ਰਖਦੇ ਹਨ। ਬੁਧੀ ਗੁਰਬਾਣੀ ਦੇ ਪਾਠ ਵਿਚਾਰ ਨਾਲ ਉੱਜਲ ਹੁੰਦੀ ਹੈ।

ਜੈਸਾ ਕਿ-

**ਭਰੀਐ ਮਤਿ ਪਾਪਾ ਕੈ ਸੰਗਿ॥ ਓਹੁ ਧੋਪੈ ਨਾਵੈ ਕੈ ਰੰਗਿ॥**

**[ ਜਪੁ ਜੀ ]**

ਗੁਰਬਾਣੀ ਦੇ ਪੜ੍ਹਨ ਸੁਣਨ ਦਾ ਪ੍ਰੇਮ ਤੇ ਸ਼ਰਧਾ ਸਤਸੰਗਤ ਵਿਚੋਂ ਪ੍ਰਾਪਤ ਹੁੰਦੀ ਹੈ। ਤਾਂ ਤੇ ਪੁਰਸ਼ ਨੂੰ ਅਵੱਸ਼ ਹੀ ਆਪਣੇ ਜੀਵਨ ਸੁਧਾਰ ਵਾਸਤੇ ਸਤਿਸੰਗ ਕਰਨਾ ਚਾਹੀਦਾ ਹੈ। ਸਤਿਸੰਗਤ ਸ੍ਰੇਸ਼ਟ ਕਰਮਾਂ ਦੀ ਨੀਂਹ ਹੁੰਦੀ ਹੈ-

**ਸਤ ਸੰਗਤਿ ਕੈਸੀ ਜਾਣੀਐ॥ ਜਿਥੈ ਏਕੋ ਨਾਮੁ ਵਖਾਣੀਐ॥**

**[ ਸਿਰੀ ਰਾਗੁ ਮ: ੧ ]**

## *ਕਰਤੂਤਿ ਪਸੂ ਕੀ ਮਾਨਸ ਜਾਤਿ॥*

ਇਹ ਤੁਕ ਸੁਖਮਨੀ ਸਾਹਿਬ ਦੀ ਚੌਥੀ ਅਸਟਪਦੀ ਦੀ ਹੈ। ਅਰਥ ਹੈ-ਕਹਿਣ ਨੂੰ ਤਾਂ ਮੰਦੇ ਪੁਰਸ਼ ਦੀ ਮਨੁੱਖ ਜਾਤੀ ਹੁੰਦੀ ਹੈ ਪਰ ਇਸ ਦੇ ਕਰਮ ਪਸ਼ੂਆਂ ਵਾਲੇ ਹੁੰਦੇ ਹਨ। ਮਨੁੱਖ ਚੰਗੇ ਕਰਮ ਕਰਨ ਨਾਲ ਦੇਵਤਾ ਅਖਵਾਉਂਦਾ ਹੈ ਅਤੇ ਮੰਦੇ ਕਰਮ ਕਰਨ ਨਾਲ ਜੈਸੀ ਨੀਚ ਬਿਰਤੀ ਹੋਵੇ ਵੈਸਾ ਹੀ ਨੀਚ ਪਸ਼ੂ ਆਦਿਕ ਅਖਵਾਂਦਾ ਹੈ। ਇਸ ਦੀ ਪ੍ਰੋੜਤਾ ਵਿਚ ਕੌਡੇ ਰਾਖਸ਼ ਦੀ ਪਰਸਿੱਧ ਸਾਖੀ ਪਾਠਕਾਂ ਦੇ ਦ੍ਰਿਸ਼ਟੀ ਗੋਚਰ ਕੀਤੀ ਜਾ ਸਕਦੀ ਹੈ।



ਕੌਡਾ ਰਾਖਸ਼ ਬਿੰਧੀਆਚਲ ਪਰਬਤ ਤੋਂ ਹੇਠਾਂ ਜੰਗਲ ਵਿਚ ਰਹਿੰਦਾ ਸੀ ਅਤੇ ਆਏ ਗਏ ਆਦਮੀ ਨੂੰ ਤੇਲ ਦੇ ਕੜਾਹੇ ਵਿਚ ਤਲ ਕੇ ਖਾ ਜਾਂਦਾ ਸੀ। ਇਸ ਕਰਕੇ ਉਸ ਦਾ ਨਾਮ ਆਦਮ ਖੋਰ ਪਰਸਿੱਧ ਹੋ ਗਿਆ ਸੀ। ਇੱਕ ਵੇਰ ਜਦ ਸ੍ਰੀ ਗੁਰੂ ਨਾਨਕ ਦੇਵ ਜੀ ਆਪਣੀ ਦੱਖਣ ਦੀ ਉਦਾਸੀ ਸਮੇਂ ਉਧਰ ਗਏ ਤਾਂ ਭਾਈ ਮਰਦਾਨੇ ਨੂੰ ਕੌਡੇ

ਨੇ ਫੜ ਲਿਆ। ਜਦ ਤੇਲ ਦਾ ਕੜਾਹਾ ਤਾਅ ਕੇ ਕੌਡੇ ਨੇ ਮਰਦਾਨੇ ਨੂੰ ਵਿਚ ਸੁਟਿਆ ਤਾਂ ਕੜਾਹਾ ਠੰਢਾ ਹੋ ਗਿਆ। ਕੌਡਾ ਬੜਾ ਹੈਰਾਨ ਪ੍ਰੇਸ਼ਾਨ ਹੋਇਆ। ਵੇਖੇ ਤਾਂ ਸਾਹਮਣੇ ਸ੍ਰੀ ਗੁਰੂ ਨਾਨਕ ਦੇਵ ਜੀ ਨਜ਼ਰ ਆਏ। ਕੌਡਾ ਝੱਟ ਆਪਣੀ ਕੁਟੀਆ ਵਿਚੋਂ ਇਕ ਸ਼ੀਸ਼ਾ ਲੈ ਆਇਆ। ਉਸ ਵਿਚੋਂ ਸਤਿਗੁਰ ਜੀ ਦਾ ਚੇਹਰਾ ਵੇਖ ਕੇ ਉਨ੍ਹਾਂ ਦੇ ਚਰਨਾਂ 'ਤੇ ਢਹਿ ਪਿਆ ਅਤੇ ਬੇਨਤੀ ਕੀਤੀ ਕਿ ਆਪ ਮੇਰੀ ਰਾਖਸ਼ ਜੂਨੀ ਵਿਚੋਂ ਬੰਦੀ ਕੱਟਣ ਆਏ ਹੋ। ਸਤਿਗੁਰ ਜੀ ਨੇ ਫੁਰਮਾਇਆ-ਕੌਡਿਆ! ਇਹ ਆਦਮ ਖੋਰੀ ਦਾ ਖੋਟਾ ਕਰਮ ਤੂੰ ਕਿਉਂ ਕਰਦਾ ਹੈਂ? ਇਹ ਠੀਕ ਨਹੀਂ ਹੈ। ਕੌਡੇ ਨੇ ਹਥ ਜੋੜ ਕੇ ਬੇਨਤੀ ਕੀਤੀ ਕਿ ਉਸ ਨੇ ਅੱਜ ਤਕ ਕੋਈ ਮਨੁੱਖ ਨਹੀਂ ਖਾਧਾ। ਇਹ ਜੋ ਲੋਕ ਕਹਿੰਦੇ ਹਨ ਕਿ ਮੈਂ ਆਦਮ ਖੋਰ ਹਾਂ ਸਭ ਝੂਠ ਕਹਿੰਦੇ ਹਨ ਕਿਉਂਕਿ ਉਹ ਕੇਵਲ ਮਨੁੱਖ ਜਾਤੀ ਵਿਚ ਪੈਦਾ ਹੋਣ ਕਰਕੇ ਹੀ ਮਨੁੱਖ ਸਨ ਪਰ ਅੰਦਰਲੀਆਂ ਕਰਤੂਤਾਂ ਦੇ ਕਰਮਾਂ ਕਰਕੇ ਉਹ ਪਸ਼ੂ ਸਨ। ਸਤਿਗੁਰ ਜੀ ਨੇ ਫੁਰਮਾਇਆ ਕੌਡਿਆ! ਤੈਨੂੰ ਕਿਵੇਂ ਪਤਾ ਹੈ ਕਿ ਉਹ ਮਨੁੱਖ ਨਹੀਂ ਸਨ? ਜਦ ਉਨ੍ਹਾਂ ਦੀ ਸ਼ਕਲ ਸੂਰਤ ਮਨੁੱਖਾਂ ਦੀ ਸੀ?

ਕੌਡੇ ਨੇ ਕਿਹਾ ਕਿ ਮਹਾਰਾਜ ਜੀ ! ਜਿਹੜਾ ਨਾਮ ਮਾਤਰ ਮਨੁੱਖ ਮੈਂ ਫੜ ਕੇ ਲਿਆਉਂਦਾ ਸਾਂ ਪਹਿਲਾਂ ਮੈਂ ਉਸ ਦਾ ਮੂੰਹ ਇਸ ਸ਼ੀਸ਼ੇ ਵਿਚੋਂ ਵੇਖ ਲੈਂਦਾ ਸਾਂ ਜਦ ਸ਼ੀਸ਼ੇ ਵਿਚੋਂ ਕਿਸੇ ਦਾ ਮੂੰਹ ਕੁੱਤੇ, ਸੂਰ, ਖੋਤੇ, ਕਾਂ ਅਤੇ ਸ਼ੇਰ ਆਦਿਕ ਜਾਨਵਰਾਂ ਦਾ ਦਿੱਸਦਾ ਸੀ ਤਾਂ ਮੈਂ ਉਸ ਮਨੁੱਖ ਰੂਪ ਪਸ਼ੂ ਨੂੰ ਤਲ ਕੇ ਖਾ ਜਾਂਦਾ ਸੀ। ਹਾਂ ਅੱਜ ਕੇਵਲ ਆਪ ਜੀ ਦੇ ਦਰਸ਼ਨ ਕਰਕੇ ਨਿਹਾਲ ਹੋਇਆ ਹਾਂ। ਇਹ ਵਾਰਤਾ ਦੱਸ ਕੇ ਕੌਡੇ ਨੇ ਆਪ ਜੀ ਦੇ ਚਰਨਾਂ 'ਤੇ ਬਾਰ ਬਾਰ ਨਮਸਕਾਰ ਕੀਤੀ।

ਸਤਿਗੁਰ ਜੀ ਨੇ ਪੁੱਛਿਆ ਕੌਡਿਆ! ਇਹ ਸ਼ੀਸ਼ਾ ਤੂੰ ਕਿਥੋਂ ਲਿਆ ਅਤੇ ਇਸ ਦਾ ਕੀ ਗੁਣ ਹੈ? ਕੌਡੇ ਨੇ ਕਿਹਾ ਜੀ ਇਹ ਮੇਰੇ ਗੁਰੂ ਨੇ ਮੈਨੂੰ ਦਿੱਤਾ ਸੀ। ਇਸ ਦੀ ਵਾਰਤਾ ਇਸ ਤਰ੍ਹਾਂ ਹੋਈ ਸੀ। ਇਕ ਦਿਨ ਮੇਰੇ ਵਿਦਿਆ ਦਾਤਾ ਮੇਰੇ ਘਰ ਆਏ ਮੈਂ ਆਪਣੀ ਵਿਦਿਆ ਦਾ ਅਭਿਮਾਨ ਕਰਕੇ ਅਗੋਂ ਉੱਠ ਕੇ ਉਨ੍ਹਾਂ ਦਾ ਸਤਿਕਾਰ ਨਾ ਕੀਤਾ ਜਿਸ ਕਰਕੇ ਉਨ੍ਹਾਂ ਨੇ ਮੈਨੂੰ ਸਰਾਪ ਦੇ ਦਿੱਤਾ ਕਿ ਤੂੰ ਘਰ ਆਏ ਗੁਰੂ ਦਾ ਸਤਿਕਾਰ ਨਹੀਂ ਕੀਤਾ ਇਹ ਤੂੰ ਰਾਖਸ਼ਾਂ ਵਾਲੀ ਬੁੱਧੀ ਕੀਤੀ ਹੈ। ਇਸ ਕਰਕੇ ਤੂੰ ਰਾਖਸ਼ ਜੂਨ ਪਵੇਂਗਾ। ਗੁਰੂ ਦਾ ਸਰਾਪ ਸੁਣ ਕੇ ਮੈਂ ਹਥ ਜੋੜ ਕੇ ਬੇਨਤੀ ਕੀਤੀ ਮਹਾਰਾਜ ਰਾਖਸ਼ ਜੂਨੀ ਵਿਚੋਂ ਮੇਰਾ ਉਧਾਰ ਕਦੋਂ ਹੋਵੇਗਾ? ਤਦ ਉਹਨਾਂ ਨੇ ਮੇਰੇ ਤੇ ਤਰਸ ਕਰਕੇ ਮੈਨੂੰ ਇਹ ਸ਼ੀਸ਼ਾ ਦਿੱਤਾ ਤੇ ਸਮਝਾਇਆ ਕਿ ਜਿਸ ਪੁਰਸ਼ ਦਾ ਸਰੂਪ ਇਸ ਵਿਚੋਂ ਵੈਸਾ ਹੀ ਦਿੱਸੇਗਾ ਜੈਸਾ ਕਿ ਬਾਹਰੋਂ ਦਿੱਸਦਾ ਹੈ ਉਸ ਪਾਸੋਂ ਤੇਰਾ ਇਸ ਰਾਖਸ਼ ਜੂਨੀ ਵਿਚੋਂ ਉਧਾਰ ਹੋਵੇਗਾ।



ਇਸ ਤਰ੍ਹਾਂ ਗੁਰੂ ਦੇ ਸਰਾਪ ਕਰਕੇ ਮੈਂ ਇਹ ਸ਼ੀਸ਼ਾ ਲੈ ਕੇ ਰਾਖਸ਼ ਜੂਨ ਪਾ ਕੇ ਏਸ ਜੰਗਲ ਵਿਚ ਰਹਿਣ ਲੱਗ ਪਿਆ ਅਤੇ ਆਪਣੇ ਉਧਾਰ ਦਾਤੇ ਦੀ ਭਾਲ ਵਾਸਤੇ ਕਈ ਪੁਰਸ਼ ਫੜ ਕੇ ਉਨ੍ਹਾਂ ਦੇ ਮੂੰਹ ਇਸ ਸ਼ੀਸ਼ੇ ਵਿਚੋਂ ਵੇਖਦਾ ਰਿਹਾ ਪਰ ਕੋਈ ਵੀ ਐਸਾ ਨਾ ਮਿਲਿਆ ਜੋ ਅੰਦਰੋਂ ਵੀ ਬਾਹਰ ਜੈਸਾ ਹੀ ਹੋਵੇ। ਉਨ੍ਹਾਂ ਦੀਆਂ ਕਰਨੀਆਂ ਅਨੁਸਾਰ ਜਦ ਮੈਨੂੰ ਵੱਖ ਵੱਖ ਜਾਨਵਰਾਂ ਦੇ ਮੂੰਹ ਦਿੱਸਦੇ ਸਨ ਤਾਂ ਮੈਂ ਉਹਨਾਂ ਨੂੰ ਪਸ਼ੂ ਸਮਝਕੇ ਖਾ ਜਾਂਦਾ ਸਾਂ।

**"ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ॥'**

**[ ਆਸਾ ਫਰੀਦ ਜੀ ]**

ਇਹ ਵਾਰਤਾ ਸੁਣਕੇ ਭਾਈ ਮਰਦਾਨੇ ਨੇ ਸਤਿਗੁਰੂ ਜੀ ਅਗੇ ਬੇਨਤੀ ਕਿ ਮਹਾਰਾਜ ਜੀ! ਇਹ ਸ਼ੀਸ਼ਾ ਆਪਾਂ ਲੈ ਚੱਲੀਏ, ਇਸ ਨਾਲ ਮੰਦੇ ਕਰਮ ਤੇ ਸ਼ੁਭ ਕਰਮ ਵਾਲਿਆਂ ਦੀ ਪਛਾਣ ਹੋ ਜਾਇਆ ਕਰੇਗੀ। ਭਾਈ ਮਰਦਾਨੇ ਦੀ ਇਹ ਬੇਨਤੀ ਸੁਣ ਕੇ ਆਪ ਜੀ ਨੇ ਫੁਰਮਾਇਆ ਮਰਦਾਨਿਆਂ! ਇਹ ਸ਼ੀਸ਼ੇ ਦੀ ਸਾਨੂੰ ਲੋੜ ਨਹੀਂ ਹੈ! ਜਿਸ ਪਾਸ ਸ੍ਰੇਸ਼ਟ ਵਿਚਾਰ ਰੂਪੀ ਸ਼ੀਸ਼ਾ ਹੁੰਦਾ ਹੈ ਉਸ ਦਾ ਆਪਣਾ ਆਤਮਾ ਪ੍ਰਕਾਸ਼ ਹੋ ਜਾਂਦਾ ਹੈ ਜਿਸ ਨਾਲ ਉਸ ਨੂੰ ਭਲੇ ਬੁਰੇ ਦੀ ਅੰਦਰਲੀ ਕਰਤੂਤ ਦਿਸ ਪੈਂਦੀ ਹੈ। ਸੋ ਤੂੰ ਆਪਣੇ ਪਾਸ ਸ਼ੁਭ ਵੀਚਾਰ ਦਾ ਸ਼ੀਸ਼ਾ ਰਖ ਤੇ ਵਹਿਮਾਂ ਨੂੰ ਨਾਸ ਕਰਕੇ ਸਦਾ ਸੁਖੀ ਰਹੋ।

**ਮੁਕਰ ਵੀਚਾਰ ਰੂਪ ਜਿਨ ਪਾਸਾ।**
**ਤਿਨ ਕੌ ਹੋਤ ਆਤਮ ਪ੍ਰਕਾਸ਼ਾ।**
**ਰਾਖਹੁ ਸੋ ਸਦੀਵ ਨਿਜ ਸੰਗਾ।**
**ਸਦਾ ਅਨੰਦ ਕਰਹਿ ਭਰਮ ਭੰਗਾ। [ ਨਾ:ਪ੍ਰਕਾਸ਼ ]**



ਇਸ ਸੰਸਾਰ ਵਿਚ ਕੋਈ ਪੁਰਸ਼ 'ਲੋਭ' ਕਰਕੇ ਕੋਈ 'ਕਾਮ' ਕਰਕੇ ਕੋਈ ਕਰੋਧ ਕਰਕੇ ਅਤੇ ਕੋਈ ਹੰਕਾਰ ਕਰਕੇ ਪਸ਼ੂਆਂ ਵਾਲੇ ਕਰਮ ਕਰ ਰਿਹਾ ਹੈ। ਉਹ ਵਿਰਲੇ ਹੀ ਹਨ ਜਿਹਨਾਂ ਉੱਤੇ ਪਸ਼ੂ ਬਿਰਤੀ ਨਹੀਂ ਵਾਪਰਦੀ। ਏਸ ਕਰਕੇ ਮਨੁੱਖਾ ਜਨਮ ਪਰਾਪਤ ਕਰਕੇ ਸਾਨੂੰ ਪਸ਼ੂਆਂ ਵਾਲੀਆਂ ਕਰਤੂਤਾਂ ਕਰਨ ਤੋਂ ਸੰਕੋਚ ਕਰਨਾ ਚਾਹੀਦਾ ਹੈ। ਆਪਣੇ ਵੀਚਾਰਾਂ ਨੂੰ ਸ਼ੁੱਧ ਰੱਖਣਾ ਹੀ ਸਭ ਚੰਗਿਆਈਆਂ ਦਾ ਮੂਲ ਹੈ ਜਿਸ ਨਾਲ ਕਿਸੇ ਆਤਮ ਪਰਕਾਸ਼ ਵਾਲੇ ਦੀ ਦ੍ਰਿਸ਼ਟੀ ਵਿਚ ਪਸ਼ੂ ਰੂਪ ਨਹੀਂ ਹੋਈਦਾ ਅਤੇ ਅਮੋਲਕ ਮਨੁੱਖਾ ਜਨਮ ਸਫਲਾ ਹੋ ਜਾਂਦਾ ਹੈ।

ਹਰ ਇਕ ਪੁਰਸ਼ ਨੂੰ ਆਪਣੇ ਸ਼ੁਧ ਵੀਚਾਰਾਂ ਦੇ ਸ਼ੀਸ਼ੇ ਵਿਚੋਂ

ਆਪਣਾ ਮੂੰਹ ਵੇਖਦੇ ਰਹਿਣਾ ਚਾਹੀਦਾ ਹੈ ਅਤੇ ਕਿਤੇ ਦਾਗ ਜਾਂ ਧੱਬਾ ਹੋਵੇ ਉਸ ਨੂੰ ਕੌਡੇ ਰਾਖਸ਼ ਰੂਪੀ ਜਮ ਤੋਂ ਬਚਣ ਵਾਸਤੇ ਸ਼ੀਘਰ ਹੀ ਦੂਰ ਕਰਨ ਦਾ ਜਤਨ ਕਰਨਾ ਚਾਹੀਦਾ ਹੈ।

ਇਸ ਮਨੁੱਖ ਦੇਹੀ ਨੂੰ ਪ੍ਰਾਪਤ ਕਰਨ ਵਾਸਤੇ ਤਾਂ ਦੇਵਤੇ ਵੀ ਸਿਮਰ ਰਹੇ ਹਨ ਤਾਂ ਤੇ ਹੇ ਭਾਈ! ਆਪਣੇ ਵੀਚਾਰਾਂ ਰੂਪੀ ਸ਼ੀਸ਼ੇ ਨੂੰ ਸਾਫ ਕਰਕੇ ਇਸ ਦੇਹੀ ਨੂੰ ਸਫਲਾ ਕਰੋ।

**ਇਸ ਦੇਹੀ ਕਉ ਸਿਮਰਹਿ ਦੇਵ॥**
**ਸੋ ਦੇਹੀ ਭਜੁ ਹਰਿ ਕੀ ਸੇਵ॥ [ ਭੈਰਉ ਕਬੀਰ ]**

## ਸਦਾਚਾਰ

ਸਦਾਚਾਰ ਕਹਿੰਦੇ ਹਨ (ਨੇਕ ਚਲਨ) ਚੰਗੇ ਵਿਹਾਰ ਕਾਰ ਨੂੰ ਜਿਹਨਾਂ ਕਰਤੱਵਾਂ ਦੇ ਕਰਨ ਨਾਲ ਕਿਸੇ ਦਾ ਦਿਲ ਨਾ ਦੁਖੇ ਕਿਸੇ ਦੀ ਹਾਨੀ ਨਾ ਹੋਵੇ, ਕਿਸੇ ਦੀ ਬੁਰਿਆਈ ਨਾ ਹੋਵੇ ਉਹ ਕਰਤੱਵ ਨੇਕ ਹੁੰਦੇ ਹਨ। ਐਸੇ ਕਰਤੱਵ ਕਰਨ ਵਾਲਾ ਪੁਰਸ਼ ਸਦਾਚਾਰੀ ਅਰਥਾਤ ਨੇਕ ਚਾਲ ਚਲਣ ਤਥਾ ਸ੍ਰੇਸ਼ਟ ਕਰਤੱਵਾਂ ਵਾਲਾ ਕਿਹਾ ਜਾਂਦਾ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਪੂਰਨ ਅਵਤਾਰ ਸਨ ਆਪ ਜੀ ਨੇ ਚੌਵੀ ਵਰ੍ਹੇ ਸੰਮਤ ੧੫੫੪ ਤੋਂ ੧੫੭੮ ਤਕ ਪੈਦਲ ਚਲਕੇ ਚਾਰ ਚੱਕਰ ਲਗਾਕੇ ਦੂਰ ਦੁਰਾਡੇ ਦੇਸਾਂ ਵਿਚ ਪ੍ਰਾਣੀ ਮਾਤਰ ਨੂੰ ਭਲੇ ਅਤੇ ਬੁਰੇ ਕਰਮਾਂ ਤੋਂ ਜਾਣੂ ਕਰਕੇ ਸੱਚ ਦਾ ਮਾਰਗ ਦਰਸਾਇਆ। ਸਿਰੀ ਰਾਗੁ ਵਿਚ ਆਪ ਜੀ ਦਾ ਫੁਰਮਾਨ ਹੈ:-

**ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ॥**

ਅਰਥਾਤ ਭਾਵੇਂ ਸਭ ਕੁਝ ਸੱਚ ਤੋਂ ਹੇਠਾਂ ਹੈ ਪਰ ਇਕ ਸਦਾਚਾਰ (ਨੇਕ ਚਾਲ ਚਲਣ) ਸਚ ਤੋਂ ਵੀ ਓੱਪਰ ਹੈ। ਇਸ ਦਾ ਭਾਵਾਰਥ ਇਹ

ਹੈ ਕਿ ਪੁਰਸ਼ ਭਾਵੇਂ ਸਤਵਾਦੀ ਹੋਵੇ ਉਹ ਕਦੇ ਝੂਠ ਨਹੀਂ ਬੋਲਦਾ ਪਰ ਜੇਕਰ ਉਸ ਦੇ ਹੋਰ ਕੰਮ ਚੰਗੇ ਨਹੀਂ ਹਨ ਨਿੰਦਣ ਯੋਗ ਹਨ ਤਾਂ ਉਸ ਦਾ ਸਤਵਾਦੀ ਹੋਣਾ ਕਿਸੇ ਗਿਣਤੀ ਵਿਚ ਨਹੀਂ ਹੈ। ਜਪ ਤਪ ਤੇ ਹੋਰ ਨੇਕ ਕਰਮ ਤਦ ਹੀ ਸ਼ੋਭਨੀਕ ਤੇ ਫਲੀ ਭੂਤ ਹੋ ਸਕਦੇ ਹਨ ਜੇਕਰ ਪੁਰਸ਼ ਦੇ ਪੱਲੇ ਸੱਚ ਹੋਵੇ। ਪਰੰਤੂ ਜਿਸ ਦੇ ਪੱਲੇ ਸੱਚ ਨਹੀਂ ਹੈ ਉਸ ਦੇ ਪਾਠ ਪੂਜਾ ਤੇ ਨੇਕ ਧਰਮ ਸਭ ਨਿਸਫਲ ਹਨ।

ਦੁਤੀਯ-ਜੇਕਰ ਪੁਰਸ਼ ਦੇ ਪੱਲੇ ਸੱਚ ਵੀ ਹੋਵੇ ਅਤੇ ਹੋਰ ਨੇਕ ਕਰਮ ਵੀ ਕਰਦਾ ਹੋਵੇ ਪਰ ਉਸ ਦਾ ਚਾਲ ਚਲਣ ਨੇਕ ਨ ਹੋਵੇ ਸਦਾ ਬੁਰਿਆਈਆਂ ਵਿਚ ਪਰਵਿਰਤ ਰਹਿੰਦਾ ਹੋਵੇ ਤਾਂ ਉਸ ਦਾ ਪਾਠ ਪੂਜਾ ਨੇਕ ਧਰਮ ਅਤੇ ਸੱਚ ਧਾਰਨਾ ਸਭੋ ਕੁਝ ਬੇਅਰਥ ਹੈ।

ਇਸ ਤੋਂ ਸਪਸ਼ਟ ਹੋਇਆ ਕਿ ਪੁਰਸ਼ ਦੇ ਧਰਮ ਕਰਮ ਅਤੇ ਸੱਚ ਬੋਲਣਾ ਤਦ ਵੀ ਪਰਵਾਨ ਹੋ ਸਕਦੇ ਹਨ ਜੇਕਰ ਉਸ ਦਾ ਸੰਸਾਰਕ ਕਾਰ ਵਿਹਾਰ ਸੁੱਚਾ ਹੋਵੇ। ਅਰਥਾਤ ਕਿਸੇ ਦਾ ਹੱਕ ਨਾ ਮਾਰੇ, ਝੂਠ ਨਾ ਬੋਲੇ, ਈਰਖਾ ਨਾ ਕਰੇ, ਚੋਰੀ ਆਦਿ ਬੁਰੇ ਕਰਮ ਨਾ ਕਰੇ ਆਦਿ।



ਨੇਕ ਚਲਣ ਵਾਲੇ ਸਦਾਚਾਰੀ ਪੁਰਸ਼ ਦੇ ਲੱਛਣ ਸਤਿਗੁਰੂ ਜੀ ਸੁਖਮਨੀ ਸਾਹਿਬ ਵਿਚ ਫੁਰਮਾਉਂਦੇ ਹਨ:-

**ਮਿਥਿਆ ਨਾਹੀ ਰਸਨਾ ਪਰਸ ॥ਮਨ ਮਹਿ ਪ੍ਰੀਤਿ ਨਿਰੰਜਨ ਦਰਸ ॥**
**ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ ॥ ਸਾਧ ਕੀ ਟਹਲ ਸੰਤ ਸੰਗਿ ਹੇਤ ॥**
**ਕਰਨ ਨ ਸੁਨੈ ਕਾਹੂ ਕੀ ਨਿੰਦਾ ॥ਸਭ ਤੇ ਜਾਨੈ ਆਪਸ ਕਉ ਮੰਦਾ ॥**
**ਗੁਰ ਪ੍ਰਸਾਦਿ ਬਿਖਿਆ ਪਰਹਰੈ ॥ ਮਨ ਕੀ ਬਾਸਨਾ ਮਨ ਤੇ ਟਰੈ ॥**
**ਇੰਦ੍ਰੀ ਜਿਤ ਪੰਚ ਦੋਖ ਤੇ ਰਹਤ ॥ ਨਾਨਕ ਕੋਟਿ ਮਧੇ ਕੋ ਐਸਾ ਅਪਰਸ ॥੧॥**

**[ ਸੁਖਮਨੀ ਸਾਹਿਬ, ਅਸਟਪਦੀ ੯ ]**

ਮਨੁੱਖਾ ਜਨਮ ਨੂੰ ਦੁਰਲੱਭ ਕਥਨ ਕੀਤਾ ਜਾਂਦਾ ਹੈ। ਇਸ ਨੂੰ ਪਾ ਕਰਕੇ ਪੁਰਸ਼ ਨੂੰ ਨੇਕ ਚਾਲ ਚਲਣ ਦੁਆਰਾ ਸਫਲਾ ਕਰਨਾ ਚਾਹੀਦਾ ਹੈ ਕਿਉਂਕਿ ਜਿਸ ਤਰ੍ਹਾਂ ਪਉੜੀ ਦਾ ਡੰਡਾ ਹਥੋਂ ਛੁਟ ਜਾਵੇ ਤਾਂ ਫੇਰ ਹੱਥ ਵਿਚ ਨਹੀਂ ਆਉਂਦਾ ਏਸੇ ਤਰ੍ਹਾਂ ਇਹ ਦੁਰਲੱਭ ਜਨਮ ਜੇ ਬੀਤ ਗਿਆ ਤਾਂ ਫਿਰ ਪ੍ਰਾਪਤ ਹੋਣਾ ਕਠਿਨ ਹੈ। ਸਤਿਗੁਰੂ ਜੀ ਫੁਰਮਾਉਂਦੇ ਹਨ:-

**ਧ੍ਰਿਗੁ ਸਰੀਰੁ ਕੁਟੰਬ ਸਹਿਤ ਸਿਉ ਜਿਤੁ ਹੁਣਿ ਖਸਮੁ ਨ ਪਾਇਆ॥**
**ਪਉੜੀ ਛੁੜਕੀ ਫਿਰਿ ਹਾਥਿ ਨ ਆਵੈ ਅਹਿਲਾ ਜਨਮੁ ਗਵਾਇਆ॥੧॥**

**[ ਬਿਲਾਵਲੁ ਮ: ੩ ]**

ਹਰ ਇਕ ਪ੍ਰਾਣੀ ਮਾਤਰ ਨੂੰ ਚਾਹੀਏ ਕਿ ਸਦਾਚਾਰੀ ਬਣ ਕੇ ਆਪਣਾ ਜੀਵਨ ਸਫਲਾ ਕਰੇ, ਕਿਉਂਕਿ-



ਅੱਗੇ ਉਸ ਸੱਚੇ ਦੀ ਦਰਗਾਹ ਵਿਚ ਤਾਂ ਅਮਲ (ਸਦਾਚਾਰ) ਹੀ ਕੰਮ ਆਉਂਦੇ ਹਨ।

**ਯਥਾ-** **ਫਰੀਦਾ ਅਮਲ ਜਿ ਕੀਤੇ ਦੁਨੀ ਵਿਚਿ**
**ਦਰਗਹ ਆਏ ਕੰਮਿ॥੧੦੦॥**

**ਤਥਾ-** **ਇਕਨਾ ਨੋ ਸਭ ਸੋਝੀ ਆਈ**
**ਇਕਿ ਫਿਰਦੇ ਵੇਪਰਵਾਹਾ॥**
**ਅਮਲ ਜਿ ਕੀਤਿਆ ਦੁਨੀ ਵਿਚਿ**
**ਸੇ ਦਰਗਹ ਓਗਾਹਾ॥੯੮॥**



# ਕੌਣ ਵੱਡਾ ?

# ਮਾਇਆਪਤੀ ਕਿ ਗਿਆਨਵਾਨ ?

ਸਮੂਹ ਸਨਾਤਨ ਗ੍ਰੰਥਾਂ ਵਿਚ ਲਿਖਿਆਂ ਹੋਇਆ ਹੈ ਕਿ ਜਦ ਪਰਮਾਤਮਾ ਨੇ ਦੁਨੀਆਂ ਰਚਣ ਵਾਸਤੇ ਸਭ ਤੋਂ ਪਹਿਲਾਂ ਬ੍ਰਹਮਾ ਜੀ ਨੂੰ ਪੈਦਾ ਕੀਤਾ ਤਾਂ ਬ੍ਰਹਮਾ ਨੇ ਪਰਮਾਤਮਾ ਦੀ ਉਸਤਤੀ ਵਿਚ ਚਾਰ ਵੇਦਾਂ ਦੀ ਰਚਨਾ ਕੀਤੀ। ਇਹਨਾਂ ਵੇਦਾਂ ਵਿਚ ਸੰਸਾਰ ਵਿਚ ਕਰਨ ਵਾਲੇ ਹਰ ਕੰਮ ਦਾ ਉਲੇਖ ਹੈ। ਰਾਗ, ਵੈਦਿਕ; ਖੇਤੀ ਬਾੜੀ, ਜਪ ਤਪ, ਕਰਮ ਕਾਂਡ, ਜੀਵ ਇਸ ਦੇ ਭੇਦ ਆਦਿਕ ਸਭ ਕੁਝ ਇਹਨਾਂ ਚਹੁੰ ਵੇਦਾਂ ਵਿਚ ਦੱਸਿਆ ਗਿਆ ਹੈ। ਇਹਨਾਂ ਵੇਦਾਂ ਤੋਂ ਗਿਆਨ ਲੈ ਕੇ ਹੀ ਅਗੇ ਹਰੇਕ ਵਿਸ਼ੇ ਉਤੇ ਵਿਦਵਾਨਾਂ ਨੇ ਹੋਰ ਅਨੇਕਾਂ ਗਰੰਥ ਤਥਾ ਪੁਸਤਕ ਲਿਖੇ ਹਨ। ਸਮੂਚਾ ਭਾਵ ਇਹ ਹੈ ਕਿ ਸਭ ਤੋਂ ਵੱਡਾ ਗਿਆਨੀ ਬ੍ਰਹਮਾ ਹੈ ਪਰ ਹੈਰਾਨੀ ਹੈ ਕਿ ਇਸ ਵਿਚਾਰੇ ਦੀ ਨਾ ਕਿਤੇ ਪੂਜਾ ਹੁੰਦੀ ਹੈ ਨਾ ਇਸ ਦਾ (ਅਜਮੇਰ ਤੋਂ ਬਿਨਾਂ) ਕੋਈ ਮੰਦਰ ਹੈ। ਨਾ ਇਸ ਦੇ ਨਾਮ ਦਾ ਕੋਈ ਮਾਲਾ ਫੇਰਦਾ ਹੈ ਅਤੇ ਨਾ ਕੁਛ ਹੋਰ ਕਰਦਾ ਹੈ।



ਇਸ ਦੇ ਉਲਟ ਜਦ ਅਸੀਂ ਮਾਇਆ (ਲਛਮੀ) ਪਤੀ ਵਿਸ਼ਨੂੰ ਵੱਲ ਵੇਖਦੇ ਹਾਂ ਤਾਂ ਥਾਂ ਥਾਂ ਉਸ ਦੇ ਮੰਦਰ ਥਾਂ ਥਾਂ ਉਸ ਦੇ ਨਾਮ ਦੀਆਂ ਮਾਲਾਂ ਫਿਰਦੀਆਂ ਹਨ ਇਸ ਤੋਂ ਸਿੱਧ ਹੋਇਆ ਕਿ ਭਾਵੇਂ ਕੋਈ ਦੇਵਤਾ ਹੋ ਕੇ ਵੀ ਗਿਆਨਵਾਨ ਕਿਉਂ ਨਾ ਹੋਵੇ ਉਸ ਨਾਲੋਂ ਮਾਇਆ ਪਤੀ ਵਡਾ ਮਾਨਨੀਯ ਹੈ।

ਇਸ ਦਾ ਕਾਰਨ ਕੀ ਹੈ? ਜਦ ਕਿ ਹਰੇਕ ਮਹਾਂ ਪੁਰਸ਼ ਗੁਣੀ

ਗਿਆਨੀ ਵੇਦ ਪੁਰਾਣ ਗ੍ਰੰਥ ਸਭ ਏਹੀ ਉਚੀ ਉਚੀ ਕੂਕ ਕੇ ਸੁਣਾਉਂਦੇ ਹਨ ਕਿ ਹਰੇਕ ਮਨੁਸ਼ ਮਾਤਰ ਨੂੰ ਆਪਣਾ ਜਨਮ ਸਫਲਾ ਕਰਨ ਵਾਸਤੇ ਗਿਆਨ ਪ੍ਰਾਪਤ ਕਰਨਾ ਜ਼ਰੂਰੀ ਹੈ। ਫਿਰ ਕਿਉਂ ਗਿਆਨਦਾਤਾ ਬ੍ਰਹਮਾ ਨੂੰ ਪੂਜਿਆ ਤੇ ਮੰਨਿਆਂ ਨਹੀਂ ਜਾਂਦਾ ?

ਫਿਰ ਜਦ ਮਾਇਆ ਨੂੰ ਸਭ ਵਡੇ ਤੋਂ ਛੋਟੇ ਤਕ ਬੁਰਾ ਬੁਰਾ ਆਖਦੇ ਤੇ ਇਸ ਦੇ ਜਾਲ ਤੋਂ ਬਚ ਕੇ ਰਹਿਣ ਦੇ ਉਪਦੇਸ਼ ਦੇਂਦੇ ਹਨ ਤਾਂ ਫਿਰ ਮਾਇਆਪਤੀ ਨੂੰ ਕਿਉਂ ਪੂਜਿਆ ਤੇ ਵਡਿਆਇਆ ਜਾਂਦਾ ਹੈ? ਅਤੇ ਗਿਆਨਵਾਨ ਨੂੰ ਕਿਉਂ ਵਿਸਾਰਿਆ ਤੇ ਛੁਟਿਆਇਆ ਜਾਂਦਾ ਹੈ?

ਇਸ ਦਾ ਕਾਰਣ ਇਹ ਹੈ ਤੇ ਇਕੋ ਇਕ ਹੈ। ਉਹ ਇਹ ਕਿ ਸੰਸਾਰੀ ਕੰਮਾਂ ਧੰਧਿਆਂ ਵਿਚ ਸੰਸਾਰੀ ਜੀਵਾਂ ਨੂੰ ਜਿਤਨੀ ਮਾਇਆ ਦੀ ਲੋੜ ਪੈਂਦੀ ਹੈ ਉਤਨੀ ਗਿਆਨ ਦੀ ਲੋੜ ਨਹੀਂ ਪੈਂਦੀ। 'ਇਹ ਜਗ ਮਿੱਠਾ ਤੇ ਅੱਗਾ ਕਿਨ੍ਹੇ ਡਿੱਠਾ' ਦੀ ਕਹਾਵਤ ਅਨੁਸਾਰ ਮਾਇਆ ਨਾਲ ਮਿੱਠਾ ਸੁਆਦਲਾ ਲੱਗਦਾ ਹੈ, ਅਗੇ ਪਰਲੋਕ ਵਿਚ ਜਾ ਕੇ ਇਸ ਦੇ ਭੋਗੀਆਂ ਨੂੰ ਦੁਖ ਮਿਲਦਾ ਹੈ ਜਾਂ ਸੁੱਖ ਇਹ ਕਿਸ ਨੇ ਵੇਖਿਆ ਹੈ? ਕਿਉਂਕਿ ਮਾਇਆ ਨਾਲ ਏਥੇ ਪਰਤੱਖ ਮੌਜ ਬਹਾਰਾਂ ਹੁੰਦੀਆਂ ਹਨ ਅਤੇ ਅੱਗੇ ਦੀ ਗੱਲ ਕੋਈ ਨਿਸਚਿਤ ਨਹੀਂ ਜਾਣਦਾ, ਇਸ ਲਈ ਹਰ ਕੋਈ ਚਾਹੁੰਦਾ ਹੈ ਕਿ ਜਿਵੇਂ ਕਿਵੇਂ ਮਾਇਆ ਦੀ ਪ੍ਰਾਪਤੀ ਹੋਵੇ ਜਿਸ ਕਰਕੇ ਹਰ ਕੋਈ ਮਾਇਆ ਪਤੀ ਦੇ ਅੱਗੇ ਪਿੱਛੇ ਫਿਰਦਾ ਉਸ ਦੀ ਸੇਵਾ ਕਰਦਾ ਉਸ ਦਾ ਨਾਮ ਲੈ ਕੇ ਉਸ਼ ਨੂੰ ਵਡਿਆਉਂਦਾ ਅਤੇ ਉਸ ਨੂੰ ਪਤਿਆਉਣ ਦੇ ਸਭ ਤਰ੍ਹਾਂ ਦੇ ਦਾਅ ਪੇਚ ਮਾਰਦਾ ਹੈ। ਏਹੀ ਨਹੀਂ ਸੰਸਾਰੀਆਂ ਤੋਂ ਬਿਨਾਂ ਗਿਆਨਵਾਨ ਵੀ ਕਿਸੇ ਨਾ ਕਿਸੇ ਰੂਪ ਵਿਚ

ਮਾਇਆ ਵਿਚ ਲਿਪਾਇਮਾਨ ਹੁੰਦਾ ਹੈ।

ਮਾਇਆ ਦਰਿਆ ਦੇ ਸਮਾਨ ਹੈ ਜਿਸ ਦੇ ਜਲ ਨੂੰ ਸਭ ਕੋਈ ਲੋੜ ਅਨੁਸਾਰ ਥੋੜ੍ਹਾ ਬਹੁਤਾ ਪ੍ਰਾਪਤ ਕਰ ਲੈਂਦਾ ਹੈ ਪਰ ਗਿਆਨ ਹਿਮਾਲੀਆ ਪਹਾੜ ਦੀ ਸਭ ਤੋਂ ਉੱਚੀ ਚੋਟੀ ਮਾਊਂਟ ਐਵਰਿਸਟ ਹੈ ਜਿਸ ਉਤੇ ਕੋਈ ਵਿਰਲਾ ਹੀ ਤਾਨ ਜ਼ਿੰਗ ਵਰਗਾ ਹੀ ਚੜ੍ਹਦਾ ਹੈ, ਰਾਹ ਵਿਚ ਤਾਂ ਭਾਵੇਂ ਕਈ ਭੇਡਾਂ ਬਕਰੀਆਂ ਚਾਰਦੇ ਅਤੇ ਸੈਰ ਸਪੱਟਾ ਕਰਦੇ ਫਿਰਦੇ ਹਨ-'ਰੋਟੀਆਂ ਕਾਰਣਿ ਪੂਰਹਿ ਤਾਲ' ਵਾਲੀ ਗੱਲ ਹੈ।

## - ਕਉਨ ਵਡਾ ਮਾਇਆ ਵਡਿਆਈ -

ਗੁਰਬਾਣੀ ਦਾ ਇਹ ਸਿਧਾਂਤ ਕਿ ਮਾਇਆ ਨਾਲ ਕੋਈ ਵਡਾ ਨਹੀਂ ਹੈ। ਵੱਡਾ ਉਹੀ ਹੈ ਜਿਸ ਨੇ ਪਰਮਾਤਮਾ ਨਾਲ ਬਿਰਤੀ ਜੋੜੀ ਹੈ ਤਿੰਨ ਕਾਲ ਹੀ ਸੱਚ ਹੈ ਪਰ ਉਸ ਨੂੰ ਸੁਣਦਾ ਕੋਈ ਨਹੀਂ। ਜੇ ਕੋਈ ਸੁਣਦਾ ਹੈ ਤਾਂ ਵਿਚਾਰਦਾ ਨਹੀਂ, ਜੇ ਵਿਚਾਰਦਾ ਹੈ ਤਾਂ ਅਮਲ ਨਹੀਂ ਕਰਦਾ। ਫਿਰ ਇਸ ਨੂੰ ਸੁਣਨ, ਵਿਚਾਰਨ ਤੇ ਅਮਲ ਕਰਨ ਵਾਸਤੇ ਬੰਧਨ ਵੀ ਕੋਈ ਨਹੀਂ ਜਿਸ ਕਰਕੇ ਇਸ ਵੱਲ ਬਹੁਤ ਘੱਟ ਲੋਕੀਂ ਧਿਆਨ ਦੇਂਦੇ ਹਨ। ਮਾਇਆ ਭਾਵੇਂ ਨਾਗਨੀ ਹੋ ਕੇ ਸਭ ਨੂੰ ਚੰਬੜ ਰਹੀ ਹੈ ਪਰ ਇਸ ਦੇ ਡੰਗ ਤੋਂ ਡਰਦਾ ਕੋਈ ਨਹੀਂ। ਸਭ ਦੌੜ-ਦੌੜ ਕੇ ਇਸ ਨੂੰ ਘਰ ਲਿਆਉਣ ਦੇ ਫਿਕਰ ਵਿਚ ਇਸ ਦੇ ਪਿੱਛੇ ਪਿੱਛੇ ਭਜੇ ਫਿਰਦੇ ਹਨ ਅਤੇ ਇਸ ਦੀ ਅੱਠ ਪਹਿਰ ਸੁੱਖ ਮੰਗਦੇ ਹਨ। ਇਹਨਾਂ ਸਾਰੀਆਂ ਗੱਲਾਂ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਸੰਸਾਰੀਆਂ ਵਾਸਤੇ ਮਾਇਆ ਸ਼ਾਹ ਪਰਤੱਖ ਵੱਡਾ ਹੈ ਜਿਸ ਨਾਲ ਸੰਸਾਰ ਦੇ ਸਾਰੇ ਸੁੱਖ ਅਰਾਮ ਦੇ ਪਦਾਰਥ ਪ੍ਰਾਪਤ ਹੋ ਜਾਂਦੇ ਹਨ। ਗਿਆਨ ਗੋਦੜੀ ਗਿਆਨਵਾਨ ਵਾਸਤੇ ਵੱਡੀ ਹੋਵੇ ਤੇ ਬੇਸ਼ਕ ਹੋਵੇ ਕਿਉਂਕਿ ਗਿਆਨ

ਨਾਲ ਕੋਈ ਅਜੇਹੀ ਵਸਤੂ ਪ੍ਰਾਪਤ ਨਹੀਂ ਹੁੰਦੀ ਜਿਸ ਦੀ ਚੇਸ਼ਟਾ ਕਰਕੇ ਇਸਦੇ ਪਿੱਛੇ ਪਿਆ ਜਾਵੇ।

ਇਸ ਤੋਂ ਮੇਰਾ ਇਹ ਭਾਵ ਨਹੀਂ ਹੈ ਕਿ ਗਿਆਨ ਮਾੜਾ ਹੈ ਜਾਂ ਇਸ ਦਾ ਫਲ ਚੰਗਾ ਨਹੀਂ ਹੈ ਜਾਂ ਗਿਆਨ ਦੀ ਪ੍ਰਾਪਤੀ ਵਾਸਤੇ ਯਤਨ ਨਹੀਂ ਕਰਨਾ ਚਾਹੀਦਾ। ਗਿਆਨ ਚੰਗਾ ਹੈ, ਇਸ ਦਾ ਫਲ ਉੱਤਮ ਹੈ ਇਸ ਨੂੰ ਪ੍ਰਾਪਤ ਕਰਨ ਦਾ ਯਤਨ ਕਰਨਾ ਚਾਹੀਦਾ ਹੈ ਪਰ ਕਿਉਂਕਿ ਗਿਆਨ ਦੀ ਅਲੂਣੀ ਸਿਲਾ ਚੱਟਣੀ ਔਖੀ ਹੈ ਅਤੇ ਮਾਇਆ ਮਿਠੀ ਮਿਸ਼ਰੀ ਦੀ ਡਲੀ ਹੈ ਇਸ ਵਾਸਤੇ ਹਰ ਕੋਈ ਇਸ ਦੇ ਰਸ ਵਿਚ ਰਚ ਰਿਹਾ ਹੈ।

ਹਾਂ! ਅਲੂਣੀ ਸਿਲਾ ਤੇ ਰਸ ਨੂੰ ਕੋਈ ਉਹੀ ਚੱਟਦਾ ਹੈ ਜਿਸ ਨੇ-

**ਰਾਰਾ ਰਸ* ਨਿਰਸ+ ਕਰਿ ਜਾਨਿਆ॥**
**ਹੋਇ ਨਿਰਸ ਸੁ+ਰਸੁ ਪਹਿਚਾਨਿਆ॥**
**ਇਹ* ਰਸ ਛਾਡੇ ਉਹ+ ਰਸੁ ਆਵਾ॥**
**ਉਹ** ਰਸੁ ਪੀਆ ਇਹ** ਰਸੁ ਨਹੀ ਭਾਵਾ॥**

**[ ਗਉੜੀ ਕਬੀਰ ਜੀ ]**

ਪਰ ਐਸਾ ਪੁਰਸ਼

**"ਹੈਨਿ ਵਿਰਲੇ ਨਾਹੀ ਘਣੇ ਫੈਲ ਫਕੜੁ ਸੰਸਾਰ॥**

**[ਮ: ੧]**

(ਫੈਲ ਫਕੜ) ਪਰੇਮੀ ਸੰਤ ਜਨ ਸੰਸਾਰ ਵਿਚ ਵਿਰਲੇ ਹੀ ਹਨ ਬਹੁਤੇ ਨਹੀਂ ਹਨ ਜਿਹੜੇ ਜਦ ਪਰਮਾਤਮਾ ਦਾ ਨਾਮ ਰਸ ਪੀ ਲੈਂਦੇ ਹਨ ਤਾਂ ਉਹਨਾਂ ਨੂੰ ਫਿਰ ਮਾਇਆ ਦਾ ਰਸ ਚੰਗਾ ਨਹੀਂ ਲਗਦਾ।

---

* ਮਾਇਆ ਦਾ। + ਫਿੱਕਾ, ਰਸ ਰਹਿਤ। ** ਪਰਮਾਤਮਾ ਦੇ ਨਾਮ ਦਾ ਰਸ।

# ਕਰਮ

## ਕਰਮ ਸੁਕਰਮ ਕਰਾਏ ਆਪੇ ਆਪੇ ਭਗਤਿ ਦ੍ਰਿੜਾਮੰ॥

ਅਸ਼ਥੂਲ ਜਾਂ ਸੂਖਸ਼ਮ ਸਰੀਰ ਦੇ ਕਿਸੇ ਅੰਗ ਨਾਲ ਜੋ ਕੋਈ ਕੰਮ ਕੀਤਾ ਜਾਵੇ ਉਹ ਕਰਮ ਹੁੰਦਾ ਹੈ। ਇਸ ਦੇ ਸੰਬੰਧ ਵਿਚ ਮਨ ਨਾਲ ਕੋਈ ਗੱਲ ਚਿਤਵਨੀ, ਮੂੰਹ ਨਾਲ ਸਾਹ ਲੈਣਾ, ਬੋਲਣਾ, ਖਾਣਾ, ਪੀਣਾ, ਅੱਖਾਂ ਨਾਲ ਵੇਖਣਾ, ਕੰਨਾਂ ਨਾਲ ਸੁਣਨਾ, ਹੱਥਾਂ ਨਾਲ ਪਕੜਨਾ, ਪੈਰਾਂ ਨਾਲ ਚੱਲਣਾ ਸਭ ਕਰਮ ਹਨ।

ਇਹ ਤਿੰਨ ਭਾਗਾਂ ਵਿਚ ਵੰਡੇ ਹੋਏ ਹਨ:-

੧. ਮਨ ਕਰਮ - ਮਨ ਦੀ ਚਿਤਵਨੀ ਦੇ ਕਰਮ।

੨. ਬਹੁ ਕਰਮ - ਮੂੰਹ ਦੇ ਬਚਨਾਂ ਦੁਆਰਾ ਕੀਤੇ ਕਰਮ।

੩. ਕਾਇਕ (ਸਰੀਰਕ) ਕਰਮ - ਹੱਥਾਂ ਪੈਰਾਂ ਨਾਲ ਕੀਤੇ ਕਰਮ।



ਇਹਨਾਂ ਤਿੰਨਾ ਸ੍ਰੇਣੀਆਂ ਵਿਚ ਸਭ ਮਾੜੇ ਚੰਗੇ ਕਰਮ ਆ ਜਾਂਦੇ ਹਨ, ਪਰੰਤੂ ਸ੍ਰੇਸ਼ਟ ਕਰਮਾਂ ਦੀ ਵੰਡ ਇਸ ਪ੍ਰਕਾਰ ਹੈ :-

੧. ਯੱਗ ਕਰਮ - ਗੁਰਬਾਣੀ ਤਥਾ ਵੇਦ ਬਾਣੀ ਆਦਿਕ ਧਾਰਮਿਕ ਗ੍ਰੰਥਾਂ ਦੁਆਰਾ ਪਾਠ ਭਜਨ, ਕੀਰਤਨ ਅਤੇ ਭੋਜਨ ਭੰਡਾਰ ਆਦਿਕ ਕਰਮ ਆਪਣੇ ਵਰਨ ਆਸ਼ਰਮ ਅਨੁਸਾਰ ਕਰਨੇ।

੨. ਤਪ - ਇਸ਼ਨਾਨ, ਨਿਤਨੇਮ ਨਾਲ ਸਿਮਰਨ, ਮਿੱਠਾ ਬੋਲਣਾ, ਸਤਿਸੰਗ ਦੁਆਰਾ ਮਨ ਨੂੰ ਬੁਰਿਆਈਆਂ ਤੋਂ ਰੋਕਣਾ, ਸ੍ਰੇਸ਼ਟ ਪੁਰਸ਼ਾਂ ਤਥਾ ਧਾਰਮਿਕ ਅਸਥਾਨਾਂ ਦੀ ਝਾੜੂ ਆਦਿਕ ਦੀ ਸੇਵਾ।

੩. ਦਾਨ - ਸਾਧੂ ਸੰਤ ਮਹਾਂ ਪੁਰਸ਼ ਵਿਦਵਾਨਾਂ ਦੀ ਅੰਨ ਜਲ, ਬਸਤਰ ਆਦਿ ਦੀ ਲੋੜ ਨੂੰ ਪੂਰਾ ਕਰਨਾ। ਮੰਦਰ ਗੁਰਦੁਆਰਾ,

ਖੂਹ, ਤਾਲਾਬ, ਵਿਦਿਆਲਾ, ਹਸਪਤਾਲ ਆਦਿਕ ਜਨਤਾ ਦੇ ਕੰਮ ਆਉਣ ਵਾਲੇ ਅਸਥਾਨ ਬਨਵਾਣੇ ਆਦਿਕ।

ਗੁਰਮਤਿ ਵਿਚ ਮੂੰਹ ਨਾਲ ਨਾਮ ਜਪਣਾ, ਹੱਥਾਂ ਨਾਲ ਸੁਪਾਤਰ ਨੂੰ ਦਾਨ ਕਰਨਾ, ਮਨ ਦੀ ਪਵਿੱਤ੍ਰਤਾ ਵਾਸਤੇ ਇਸ਼ਨਾਨ ਕਰਨਾ ਗੁਰਮੁਖ ਪੁਰਖ ਦੇ ਸ੍ਰੇਸ਼ਟ ਕਰਮ ਕਥਨ ਕੀਤੇ ਹਨ।

**ਗੁਰਮੁਖਿ ਨਾਮੁ ਦਾਨੁ ਇਸਨਾਨੁ ॥ [ ਸਿਧ ਗੋਸਟ ]**

ਇਸ ਕਾਂਡ ਵਿਚ ਮੱਨੁਖ ਜੀਵਨ ਨੂੰ ਉੱਚਾ ਕਰਨ ਵਾਲੇ ਸ੍ਰੇਸ਼ਟ ਕਰਮ ਅਤੇ ਨੀਵਾਂ ਕਰਨ ਵਾਲੇ ਨਖਿੱਧ ਕਰਮਾਂ ਦਾ ਵਰਣਨ ਕੀਤਾ ਗਿਆ ਹੈ। ਇਹ ਸਭ ਚੰਗੇ ਜਾਂ ਬੁਰੇ ਕਰਮ ਕਰਨੇ ਇਕ ਤਰ੍ਹਾਂ ਦਾ ਕਰਮਾਂ ਦਾ ਬੀਜ ਬੀਜਣਾ ਹੁੰਦਾ ਹੈ। ਜਿਸ ਦੀਆਂ ਤਿੰਨ ਸ਼ਾਖਾਂ ਹਨ :-

੧. ਕਿਰੇਮਾਨ ਕਰਮ। ੨. ਸੰਚਤ ਕਰਮ। ੩. ਪ੍ਰਾਰਬਧ ਕਰਮ।



੧. ਕਿਰੇਮਾਨ ਕਰਮ - ਆਪਣੇ ਜੀਵਨ ਵਿਚ ਪੁਰਸ਼ ਜੋ ਚੰਗੇ ਮਾੜੇ ਕਰਮ ਕਰਦਾ ਹੈ, ਉਹਨਾਂ ਨੂੰ ਕਿਰੇਮਾਨ ਕਿਹਾ ਜਾਂਦਾ ਹੈ। ਇਹ ਕਰਮ ਕਰਨ ਵਿਚ ਜੀਵ ਸੁਤੰਤਰ ਹੁੰਦਾ ਹੈ। ਭਾਵੇਂ ਚੰਗੇ ਕਰ ਲਵੇ ਤੇ ਭਾਵੇਂ ਮੰਦੇ ਇਹ ਉਸ ਦੀ ਆਪਣੀ ਬੁੱਧ ਮਤਿ ਦੇ ਅਧੀਨ ਹੈ। ਆਤਮ ਗਿਆਨੀ ਦੇ ਕਰਮ ਗਿਣੇ ਨਹੀਂ ਜਾਂਦੇ।

੨. ਸੰਚਤ ਕਰਮ - ਜਦ ਜੀਵ ਆਪਣੀ ਆਯੂ ਭੋਗ ਕੇ ਅੱਗੇ ਜਾਂਦਾ ਹੈ ਤਾਂ ਇਸ ਦੇ ਇਹਨਾਂ ਕਿਰੇਮਾਨ ਕਰਮਾਂ ਦਾ ਲੇਖਾ ਕੀਤਾ ਜਾਂਦਾ ਹੈ। ਇਸ ਲੇਖੇ ਦਾ ਵਾਧਾ (ਚੰਗੇ ਕਰਮਾਂ ਦਾ ਫਲ) ਘਾਟਾ (ਬੁਰੇ ਕਰਮਾਂ ਦਾ ਫਲ) ਉਸ ਦੇ ਸੰਚਤ ਕਰਮਾਂ ਵਿਚ ਜਮ੍ਹਾਂ ਕੀਤਾ ਜਾਂ ਘਟਾਇਆ ਜਾਂਦਾ ਹੈ। ਆਤਮ ਗਿਆਨੀ ਦੇ ਇਹ ਕਰਮ ਫਲ ਨਾਸ਼ ਹੋ ਜਾਂਦੇ ਹਨ।

੩. ਪ੍ਰਾਰਬਧ ਕਰਮ - ਇਸ ਵਾਧੇ ਘਾਟੇ ਅਨੁਸਾਰ ਜੀਵ ਦੀ ਅਗਲੀ ਜੂਨ ਦੇ ਭਾਗ (ਕਰਮ) ਲਿਖੇ ਜਾਂਦੇ ਹਨ। ਚੰਗੇ ਕਰਮਾਂ ਦੇ ਵਾਧੇ ਕਰਕੇ ਚੰਗੇ ਭਾਗ ਪ੍ਰਾਪਤ ਹੁੰਦੇ ਹਨ ਅਤੇ ਮੰਦੇ ਕਰਮਾਂ ਕਰਕੇ ਮੰਦੇ। ਇਨ੍ਹਾਂ ਭਾਗਾਂ ਨੂੰ ਪ੍ਰਾਰਬਧ ਕਥਨ ਕੀਤਾ ਜਾਂਦਾ ਹੈ। ਪ੍ਰਾਰਬਧ ਕਰਮ ਆਪਣਾ ਫਲ ਗਿਆਨੀ ਅਗਿਆਨੀ ਦੋਹਾਂ ਨੂੰ ਇਕੋ ਜੇਹਾ ਦੇਂਦੇ ਹਨ। ਇਹ ਕਰਮ ਦੋਹਾਂ ਨੂੰ ਭੋਗਣੇ ਪੈਂਦੇ ਹਨ।

੧. ਜਾਤੀ ੨. ਉਮਰ ਤੇ ੩. ਭੋਗ।

੧. ਦੇਵਤੇ, ਮੱਨੁਖ, ਪਸ਼ੂ, ਪੰਛੀ ਆਦਿਕ ਜੋ ਅਨੇਕ ਪ੍ਰਕਾਰ ਦੇ ਉੱਤਮ,ਮੱਧਮ ਤੇ ਅਧਮ ਸ਼੍ਰੇਣੀਆਂ ਦੇ ਹਨ, ਇਹ ਪ੍ਰਾਰਬਧ ਦਾ 'ਜਾਤੀ ਫਲ' ਹੈ।



੨. ਲੰਮੀ ਤੋਂ ਲੰਮੀ ਅਤੇ ਥੋੜ੍ਹੀ ਤੋਂ ਥੋੜ੍ਹੀ ਜੋ ਉਮਰ ਹੁੰਦੀ ਹੈ ਇਹ ਪ੍ਰਾਰਬਧ ਦਾ 'ਉਮਰ ਫਲ' ਹੁੰਦਾ ਹੈ।

੩. ਦੁਖ, ਸੁਖ, ਅਮੀਰ, ਗਰੀਬ, ਚੰਗਾ, ਮੰਦਾ, ਰੋਗੀ, ਅਰੋਗੀ ਦਾ ਹੋਣਾ ਇਹ ਪ੍ਰਾਰਬਧ ਦਾ 'ਭੋਗ ਫਲ' ਹੁੰਦਾ ਹੈ।

ਇਹ ਪ੍ਰਾਰਬਧ ਕਰਮ ਕੇਵਲ ਕਹਿਣ ਮਾਤਰ ਨੂੰ ਹੀ ਨਹੀਂ ਹਨ ਇਹਨਾਂ ਦਾ ਫਲ ਜੀਵ ਨੂੰ ਅਵੱਸ਼ ਭੋਗਣਾ ਪੈਂਦਾ ਹੈ।

ਜੈਸਾ ਕਿ ਗੁਰਵਾਕ ਹੈ:-

**੧. ਪੁੰਨੀ ਪਾਪੀ ਆਖਣੁ ਨਾਹਿ॥**

**੨. ਕਰਿ ਕਰਿ ਕਰਣਾ ਲਿਖਿ ਲੈ ਜਾਹੁ॥**

**੩. ਆਪੇ ਬੀਜਿ ਆਪੇ ਹੀ ਖਾਹੁ॥**

**੪. ਨਾਨਕ ਹੁਕਮੀ ਆਵਹੁ ਜਾਹੁ॥੨੦॥** (ਜਪੁ ਜੀ)

੧. ਪੁੰਨ ਪਾਪ ਕੇਵਲ ਕਹਿਣ ਮਾਤਰ ਨੂੰ ਨਹੀਂ ਹਨ।

੨. ਜੈਸੇ ਕਿਰੇਮਾਨ ਕਰਮ ਕਰੋਗੇ ਵੈਸੇ ਲਿਖ ਕੇ ਲੈ ਜਾਓਗੇ।

੩. ਆਪੇ ਹੀ ਕਿਰੇਮਾਨ ਕਰਮ ਕਰਕੇ ਉਨ੍ਹਾਂ ਦਾ ਫਲ ਪ੍ਰਾਰਬਧ ਦੇ ਰੂਪ ਵਿਚ ਭੋਗੋਗੇ।

੪. ਪਰਮਾਤਮਾ ਦੇ ਹੁਕਮ ਨਾਲ ਸੰਚਤ ਕਰਮਾਂ ਵਿਚੋਂ ਬਣੇ ਪ੍ਰਾਰਬਧ ਕਰਮਾਂ ਦਾ ਫਲ ਭੋਗਣ ਵਾਸਤੇ ਸੰਸਾਰ ਵਿਚ ਆਉਂਦੇ ਜਾਂਦੇ ਹਨ ਪ੍ਰਾਣੀ ਮਾਤ੍ਰ।

ਇਹ ਸਾਰੇ ਵਿਚਾਰ ਵਿਸਥਾਰ ਤੋਂ ਇਹੀ ਸਿੱਟਾ ਨਿਕਲਦਾ ਹੈ ਕਿ ਹਰ ਇਕ ਜੀਵ ਜੋ ਕਰਮ ਚੰਗੇ ਮਾੜੇ ਆਪਣੇ ਜੀਵਨ ਭਰ ਵਿਚ ਕਰਦਾ ਹੈ ਉਨ੍ਹਾਂ ਕਿਰਯਮਾਨ (ਕੀਤੇ ਜਾ ਰਹੇ) ਕਰਮਾਂ ਦੇ ਅਨੁਸਾਰ ਜੋ ਅੰਤ ਨੂੰ ਸੰਚਤ (ਇਕੱਠੇ) ਹੋ ਜਾਂਦੇ ਹਨ, ਇਹਨਾਂ ਸੰਚਤ ਕਰਮਾਂ ਦਾ ਫਲ ਸਰੂਪ ਜੀਵ ਦੀ ਪ੍ਰਾਰਬਧ ਨਿਸਚਤ ਕੀਤੀ ਜਾਂਦੀ ਹੈ। ਅਤੇ ਇਸ ਨਿਸਚਤ ਪ੍ਰਾਰਬਧ ਅਨੁਸਾਰ ਜੀਵ ਨੂੰ ਚੰਗਾ ਅਥਵਾ ਮਾੜਾ ਜਨਮ ਮਿਲਦਾ ਹੈ। ਪੁਰਾਤਨ ਗਰੰਥਾਂ ਵਿਚ ਜੋ ੮੪ ਲਖ ਜੂਨ ਲਿਖੀ ਹੈ ਉਸ ਦੇ ਜੀਵ ਆਪੋ ਆਪਣੀ ਜਿਨਸ ਦੀ ਸ਼੍ਰੇਣੀ ਵਿਚ ਹੀ ਜੰਮਦੇ ਤੇ ਮਰਦੇ ਹਨ - ਇਕ ਜੂਨੀ ਸ਼੍ਰੇਣੀ ਤੋਂ ਦੂਸਰੀ ਵਿਚ ਪੈਦਾ ਹੋਣਾ ਇਹ ਕੇਵਲ ਮਨੁੱਖ ਜਾਤੀ ਨੂੰ ਡਰ ਡਰਾਵਾ ਦੇ ਕੇ ਉਸ ਨੂੰ ਮਾੜੇ ਕਰਮ ਕਰਨ ਤੋਂ ਵਿਵਰਜਤ ਕਰਮਾਂ ਦੇ ਸਾਧਨ ਦੇ ਪ੍ਰਤੀਕ ਹਨ।

ਇਸ ਵਾਸਤੇ ਪੁਰਸ਼ ਨੂੰ ਸਦਾ ਸ੍ਰੇਸ਼ਟ ਕਰਮ ਕਰਨੇ ਚਾਹੀਦੇ ਹਨ। ਬੁਧੀਮਾਨ ਪੁਰਸ਼ ਆਪਣੇ ਜੀਵਨ ਸਮੇਂ ਵਿਚ ਭਜਨ ਸਿਮਰਨ ਦੁਆਰਾ ਗਿਆਨ ਪ੍ਰਾਪਤ ਕਰਕੇ ਆਪਣੇ ਪ੍ਰਾਰਬਧ ਨੂੰ ਸਵਾਰ ਲੈਂਦੇ ਹਨ।

ਪਰੰਤੂ ਜਿਹਨਾਂ ਮਹਾਂ ਪੁਰਸ਼ਾਂ ਦਾ ਭਗਤੀ ਭਾਵ ਕਰਕੇ ਆਪਾ

ਮਿਟ ਜਾਂਦਾ ਹੈ ਉਹ ਪ੍ਰਾਰਬਧ ਆਦਿਕ ਕਰਮਾਂ ਦੇ ਗੇੜ ਵਿਚ ਨਹੀਂ ਪੈਂਦੇ। ਆਪਣੇ ਪਿਆਰੇ ਦੇ ਪਿਆਰ ਤੇ ਸਤਿਕਾਰ ਵਿਚ ਉਹ ਇਉਂ ਕਹਿੰਦੇ ਹਨ-

**ਕਰਮ ਸੁਕਰਮ ਕਰਾਏ ਆਪੇ, ਆਪੇ ਭਗਤਿ ਦ੍ਰਿੜਾਮੰ॥**

**(ਸਿਰੀ ਰਾਗ ਮ: ੫)**

ਹੋਰ ਵੀਚਾਰ: - ਇਸ ਪਰਥਾਏ ਹੀ ਸ਼ਾਸਤਰ ਦਾ ਵੀ ਕਥਨ ਹੈ ਕਿ ਇਹ ਮੱਨੁਖਾ ਜਨਮ ਸਤੋਗੁਣੀ ਕਰਮ ਕਰਨ ਨਾਲ ਮਿਲਦਾ ਹੈ। ਜਿਹੜੇ ਪੁਰਸ਼ ਆਪਣੀ ਬੁੱਧੀ ਦੀ ਠੀਕ ਵਰਤੋਂ ਕਰਕੇ ਸ੍ਰੇਸ਼ਟ ਕਰਮ ਕਰਦੇ ਹਨ। ਉਹਨਾਂ ਨੂੰ ਚੰਗੇ ਭਾਗਸ਼ਾਲੀ ਮਾਤਾ ਪਿਤਾ ਦੇ ਘਰ ਉੱਤਮ ਜਾਤੀ ਅਤੇ ਚੰਗੇ ਵਾਤਾਵਰਨ ਵਾਲੇ ਪਰਿਵਾਰ ਵਿਚ ਸੁੰਦਰ ਅਰੋਗ ਸਰੀਰ ਮਿਲਦਾ ਹੈ। ਪਰ ਜਿਹੜੇ ਵਿਅਕਤੀ ਮਾੜੇ ਕਰਮ ਕਰਦੇ ਹਨ ਅਤੇ ਬੁਰਿਆਈਆਂ ਵਿਚ ਹੀ ਲਿਪਤ ਰਹਿੰਦੇ ਹਨ ਉਹਨਾਂ ਨੂੰ ਗਰੀਬ ਮਾਤਾ ਪਿਤਾ ਨੀਚ ਜਾਤ ਅਤੇ ਨਿਸ਼ੇਧ ਵਾਤਾਵਰਨ ਵਿਚ ਰੋਗੀ ਸੋਗੀ ਅਤੇ ਕੋਝਾ, ਕੁਲੱਖਣਾ, ਨਵੇਂ ਜਨਮ ਵਿਚ ਸਰੀਰ ਮਿਲਦਾ ਹੈ। ਇਹੀ ਕਾਰਨ ਹੁੰਦਾ ਹੈ ਕਿ ਕੋਈ ਕੁਲੀਨ ਸੁੰਦਰ ਅਤੇ ਧਨਾਢ ਹੁੰਦੇ ਹਨ ਅਤੇ ਕਈ ਅਤਿ ਮਲੀਨ ਕਰੂਰ ਅਤੇ ਦਰ ਦਰ ਦੇ ਭਿਖਾਰੀ ਹੁੰਦੇ ਹਨ।

ਇਸ ਵਿਚਾਰ ਅਨੁਸਾਰ ਪ੍ਰਾਣੀ ਮਾਤਰ ਨੂੰ ਚਾਹੀਦਾ ਹੈ ਕਿ ਮਨੁਖਾ ਜਨਮ ਪਾ ਕੇ ਆਪਣੇ ਮਨ ਬੁਧੀ ਨੂੰ ਸਤੋਗੁਣੀ ਕਰਮਾਂ ਵਿਚ ਪਰਵਿਰਤ ਰੱਖੇ। ਇਸ ਤਰ੍ਹਾਂ ਕਰਨ ਨਾਲ ਜੇ ਇਸ ਜਨਮ ਵਿਚ ਮੁਕਤੀ ਨਾ ਵੀ ਮਿਲ ਸਕੇਗੀ ਤਾਂ ਘੱਟੋ ਘੱਟ ਦੂਜਾ ਜਨਮ ਅਵੱਸ਼ ਹੀ ਚੰਗਾ ਅਤੇ ਸ੍ਰੇਸ਼ਟ ਪ੍ਰਾਰਬਧ ਵਾਲਾ ਭਾਗਸ਼ਾਲੀ ਹੋਵੇਗਾ।

# ਚੌਥਾ ਕਾਂਡ

# ਇਤਿਹਾਸਕ ਗਿਆਨ



ਪਰਥਾਇ ਸਾਖੀ ਮਹਾ ਪੁਰਖ ਬੋਲਦੇ
ਸਾਝੀ ਸਗਲ ਜਹਾਨੈ॥

(ਸਲੋਕ ਮ: ੧)

# ਪੰਚ ਪਰਵਾਣ ਪੰਚ ਪਰਧਾਨੁ

ਜਿਹਨਾਂ ਨੇ ਪੰਜਾਂ (ਕਾਮ, ਕਰੋਧ, ਲੋਭ, ਮੋਹ, ਹੰਕਾਰ) ਨੂੰ ਕਾਬੂ ਕਰਕੇ ਪੰਜ (ਸਤ, ਸੰਤੋਖ, ਦਇਆ, ਧਰਮ, ਧੀਰਜ) ਨੂੰ ਧਾਰਨ ਕੀਤਾ ਹੈ, ਉਹੋ ਹੀ ਲੋਕ ਪਰਲੋਕ ਵਿਚ ਮਨਜ਼ੂਰ ਹੁੰਦੇ ਹਨ। ਉਹ ਸੰਤ ਹਨ ਤੇ ਉਹੀ ਮਹਾਤਮਾਂ ਹਨ।

ਵਿਸਾਖ ਸੰਮਤ ੧੭੫੬ ਬਿ: ਨੂੰ ਏਸ ਗੱਲ ਦਾ ਨਿਰਣਾ ਕਰਕੇ ਸਾਨੂੰ ਦੱਸਣ ਵਾਸਤੇ ਕਿ ਉਹ ਐਸੇ ਮਹਾਤਮਾਂ ਤਥਾ ਸੰਤਜਨ ਕਿਹੜੇ ਹਨ ਜਿਹਨਾਂ ਨੇ ਪੰਜ ਬੁਰਿਆਈਆਂ ਨੂੰ ਤਿਆਗ ਕੇ ਪੰਜ ਨੇਕੀਆਂ ਨੂੰ ਘੁੱਟ ਕੇ ਆਪਣੇ ਹਿਰਦੇ ਰੂਪੀ ਪੱਲੇ ਵਿਚ ਬੱਧਾ ਹੈ ਤਥਾ ਉਹ ਕਿਹੜੇ ਗੁਰਮੁਖ ਹਨ ਜਿਨ੍ਹਾਂ ਨੇ **'ਦੂਖੁ ਪਰਹਰਿ ਸੁਖੁ ਘਰਿ ਲੈ ਜਾਇ'** ਦੇ ਵਾਕ ਨੂੰ ਸਫਲਾ ਕੀਤਾ ਹੈ। ਉਸ ਸਪਤ ਸ੍ਰਿੰਗ ਉਤੇ ਹੇਮ ਕੁੰਟ ਦੇ ਵਾਸੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਫੱਗਣ ਮਹੀਨੇ ਵਿਚ ਹੀ ਸਭ ਦੂਰ ਨੇੜੇ ਦੀਆਂ ਸਿਖ ਸੰਗਤਾਂ ਨੂੰ ਹੁਕਮਨਾਮੇ ਭੇਜ ਦਿਤੇ ਕਿ ਆਉਣ ਵਾਲੀ ਸੰਮਤ ੧੭੫੬ ਦੀ ਵਿਸਾਖੀ ਨੂੰ ਆਨੰਦਪੁਰ ਸਾਹਿਬ ਸਭ ਇੱਕਤ੍ਰ ਹੋ ਕੇ ਗੁਰੂ ਦੀਆਂ ਖੁਸ਼ੀਆਂ ਪ੍ਰਾਪਤ ਕਰਕੇ ਨਿਹਾਲ ਹੋਣ। ਇਸ ਹੁਕਮ ਨਾਮੇ ਪਹੁੰਚਣ ਸਾਰ ਹੀ ਆਪੋ ਆਪਣੀ ਥਾਈਂ ਸਭ ਨੇ ਆਨੰਦਪੁਰ ਸਾਹਿਬ ਵਿਸਾਖੀ 'ਤੇ ਪਹੁੰਚਣ ਵਾਸਤੇ ਤਿਆਰੀਆਂ ਆਰੰਭ ਕਰ ਦਿੱਤੀਆਂ। ਆਪੋ ਆਪਣੀਆਂ ਲੰਮੀਆਂ ਜਾਂ ਥੋੜ੍ਹੀਆਂ ਵਾਟਾਂ ਅਨੁਸਾਰ ਕੋਈ ਵੀਹ ਦਿਨ ਕੋਈ ਦਸ ਦਿਨ ਤੇ ਕੋਈ ਦੋ ਚਾਰ

ਦਿਨ ਪਹਿਲਾਂ ਤੁਰਿਆ ਅਤੇ ਵਿਸਾਖੀ ਉਤੇ ਦੇਸ ਪ੍ਰਦੇਸ ਦੀਆਂ ਰੰਗ ਬਰੰਗੀਆਂ ਸੰਗਤਾਂ ਦੇ ਦਰਿਆ ਠਾਠਾਂ ਮਾਰਨ ਲੱਗ ਪਏ। ਸੁਭਾਗੇ ਦਿਨ ਦਾ ਸੂਰਜ ਅਜੇ ਆਪਣੀ ਬੁੱਕਲ ਵਿਚ ਹੀ ਸੀ ਕਿ "**ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ**" ਕਰਨ ਵਾਸਤੇ ਸ੍ਰੀ ਆਸਾ ਜੀ ਦੀ ਵਾਰ ਦਾ ਕੀਰਤਨ ਆਰੰਭ ਹੋ ਗਿਆ। ਸੰਗਤਾਂ ਨੇ ਜਿਉਂ ਜਿਉਂ ਆਪਣੇ ਬਿਸਰਾਮ ਅਸਥਾਨਾਂ 'ਤੇ ਕੀਰਤਨ ਦੀ "**ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ॥ ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ॥**' ਸੁਣੀ ਤਿਉਂ ਤਿਉਂ ਉਠ ਕੇ ਗੁਰੂ ਦਰਬਾਰ ਵਿਚ " **ਸਤਸੰਗਤਿ ਕੈਸੀ ਜਾਣੀਐ॥ ਜਿਥੈ ਏਕੋ ਨਾਮੁ ਵਖਾਣੀਐ॥** " ਦੇ ਵਾਕ ਅਨੁਸਾਰ ਹਾਜ਼ਰ ਹੋ ਕੇ ਆਪਣਾ ਜਨਮ ਸਫਲਾ ਕਰਨ ਲੱਗੀਆਂ। ਬੜਾ ਰਸ ਭਿੰਨਾ ਕੀਰਤਨ ਹੋਇਆ, ਸ੍ਰੀ ਆਸਾ ਜੀ ਦੀ ਵਾਰ ਦਾ ਭੋਗ ਪਿਆ, ਪਤਾ ਨਹੀਂ ਕੀ ਹੋਇਆ ਤੇ ਕੀ ਨਾ ਹੋਇਆ ਸੰਗਤਾਂ ਅਜੇ ਅਗਲੇ ਪ੍ਰੋਗਰਾਮ ਦੀ ਸਰੋਤ ਵਾਸਤੇ ਕੰਨ ਖੜੇ ਕਰਨ ਹੀ ਲੱਗੀਆਂ ਸਨ ਕਿ ਇੱਕ ਬਿਜਲੀ ਜਿਹੀ ਲਿਸ਼ਕੀ ਤੇ ਸਟੇਜ ਉਤੋਂ ਆਵਾਜ਼ ਆਈ - ਕੋਈ ਐਸਾ ਸਿੱਖ ਹੈ ਜੋ ਸੀਸ ਦੇਣ ਲਈ ਤਿਆਰ ਹੋਵੇ ਅੱਜ ਸਾਨੂੰ ਸਿੱਖ ਦੇ ਸੀਸ ਦੀ ਲੋੜ ਹੈ। ਅਜਿਹਾ ਗਰਜਵਾਂ ਬੋਲ ਸੁਣ ਕੇ ਸਭ ਦੇ ਆਪੋ ਆਪਣੇ ਗਿਆਨ ਇੰਦ੍ਰੇ ਤਤਪਰ ਹੋ ਕੇ ਅਗਲਾ ਹੁਕਮ ਸੁਣਨ ਵਾਸਤੇ ਇੱਕ ਟੱਕ ਸਟੇਜ ਵੱਲ ਲੱਗ ਗਏ। ਸਭ ਨੇ ਆਖਿਆ ਕਿ ਇਹ ਤਾਂ ਆਪ ਹੀ ਕਰਨ ਕਾਰਣ ਸਮਰੱਥ ਸਤਿਗੁਰੂ ਜੀ ਹਨ ਜੋ ਸੱਜੇ ਹੱਥ ਵਿਚ ਨੰਗੀ ਸਿਰੀ ਸਾਹਿਬ ਉੱਚੀ ਕਰਕੇ ਖੜੇ ਹਨ। ਚੇਹਰੇ ਦਾ ਜਲਾਲ ਏਨਾ ਕਿ ਉਸ ਵੱਲ ਹੋਰ ਵਧੇਰੇ ਤਕਣ ਦਾ ਹੀਆ ਨਾ ਪਵੇ। ਫੇਰ ਆਵਾਜ਼ ਆਈ "ਕੋਈ ਹੈ ਗੁਰੂ ਕਾ

ਸਿੱਖ ਜੋ ਆਪਣਾ ਸੀਸ ਦੇਵੇ।'' ਬਸ ਫੇਰ ਤਾਂ ਕਈਆਂ ਦੇ ਸਰੀਰ ਢਿਲੇ ਹੋ ਗਏ ਅਤੇ ਮੂੰਹ ਨੀਵੇਂ ਕਰਕੇ ਊਂਧੀਆਂ ਪੈ ਗਈਆਂ। ਕਈ ਉਂਜ ਹੀ ਸਮਾਧੀ ਵਿਚ ਟਿਕ ਗਏ। ਜਦ ਤੀਜੀ ਵੇਰ ਵੀ ਉਹੀ ਆਵਾਜ਼ ਆਈ ਕਿ ਅੱਜ ਸਿੱਖ ਦੇ ਸਿਰ ਦੀ ਲੋੜ ਹੈ ਤਾਂ ਇਕ ਭਾਈ ਦਯਾ ਰਾਮ ਜੀ ਹੱਥ ਜੋੜ ਕੇ ਉਠ ਖੜੇ ਹੋਏ, ਕਿਹਾ, ਸਤਿਗੁਰੂ! ਇਸ ਦਾਸ ਦਾ ਸੀਸ ਹਾਜ਼ਰ ਹੈ। ਭਾਈ ਜੀ ਨੂੰ ਕੋਲ ਸੱਦ ਕੇ ਬੜੇ ਰੋਹ ਨਾਲ ਬਾਹੋਂ ਫੜ ਕੇ ਤੰਬੂ ਵਿਚ ਜੋ ਦੀਵਾਨ ਦੇ ਨਾਲ ਹੀ ਪਹਿਲਾਂ ਲਗਵਾ ਰੱਖਿਆ ਸੀ, ਲੈ ਗਏ। ਕੁਝ ਮਿੰਟਾਂ ਪਿਛੋਂ ਸਿਰੀ ਸਾਹਿਬ ਲਹੂ ਨਾਲ ਲਿਬੜੀ ਹੋਈ ਲੈ ਕੇ ਫੇਰ ਸਟੇਜ ਉਤੇ ਆਣ ਖੜੇ ਹੋਏ ਅਤੇ ਫੇਰ ਉਹੋ ਆਵਾਜ਼ 'ਕੋਈ ਸਿੱਖ ਹੈ ਜੋ ਸਾਨੂੰ ਸੀਸ ਭੇਟਾ ਦੇਵੇ' ਫੇਰ ਤੀਜੇ ਆਵਾਜ਼ੇ 'ਤੇ ਭਾਈ ਧਰਮ ਚੰਦ ਜੀ ਹੱਥ ਜੋੜ ਕੇ ਆਣ ਹਾਜ਼ਰ ਹੋਏ। ਹਾਂ ਸਤਿਗੁਰੂ! ਇਸ ਦਾਸ ਦਾ ਸੀਸ ਹਾਜ਼ਰ ਹੈ। ਗੁਰੂ ਜੀ ਉਸ ਨੂੰ ਵੀ ਤੰਬੂ ਵਿਚ ਲਿਜਾ ਕੇ ਫੇਰ ਉਸੇ ਤਰ੍ਹਾਂ ਸਿਰੀ ਸਾਹਿਬ ਲੈ ਕੇ ਆਣ ਖੜੇ ਹੋਏ। ਫੇਰ ਉਹੀ ਆਵਾਜ਼ਾ ਦਿੱਤਾ ਤੇ ਨੇਤਰ ਅਗੇ ਨਾਲੋਂ ਵੀ ਲਾਲ ਸਨ। ਸੰਗਤਾਂ ਬੜੀਆਂ ਭੈ-ਭੀਤ ਹੋ ਗਈਆਂ ਅਤੇ ਖਿਸਕਣਾ ਵੀ ਕੁਝ ਤੇਜ਼ ਹੋ ਗਿਆ ਪਰੰਤੂ ਇਕ ਭਾਈ ਹਿੰਮਤ ਚੰਦ ਨੇ ਹਿੰਮਤ ਕੀਤੀ ਤੇ ਹੱਥ ਜੋੜ ਕੇ ਸੀਸ ਭੇਟਾ ਦੇਣ ਵਾਸਤੇ ਸਤਿਗੁਰੂ ਜੀ ਦੇ ਚਰਨਾਂ 'ਤੇ ਆਣ ਮੱਥਾ ਟੇਕਿਆ। ਸਤਿਗੁਰੂ ਜੀ ਉਸ ਨੂੰ ਤੰਬੂ ਵਿਚ ਲੈ ਗਏ ਅਤੇ ਮੰਚ 'ਤੇ ਆਣ ਕੇ ਫਿਰ ਉਹੀ ਆਵਾਜ਼ਾ! ਕੋਈ ਸਿੱਖ ਹੈ ਜੋ ਸੀਸ ਭੇਟਾ ਦੇਵੇ?' ਹੁਣ ਤਾਂ ਨੀਵੇਂ ਨੀਵੇਂ ਲੋਕ ਹੋ ਕੇ ਕਈ ਅਨਭੋਲ ਦੌੜਨ ਵੀ ਲੱਗ ਪਏ। ਪਰ ਇਕ ਭਾਈ ਮੁਹਕਮ ਦਾਸ ਜੀ, ਜਿਹਨਾਂ ਦੀ ''ਮੁਹਕਮ ਫੌਜ ਹਠਲੀ ਹੋ'' ਵਾਲੀ ਵਾਰਤਾ ਸੀ ਨੇ ਆਣ ਸੀਸ ਚਰਨਾਂ 'ਤੇ

ਰੱਖਿਆ। ਹਥ ਜੋੜੇ ਤੇ ਕਿਹਾ, ਹਾਂ ਸਤਿਗੁਰੂ! ਇਸ ਕੀਟ ਦਾ ਸੀਸ ਹਾਜ਼ਰ ਹੈ ਬਸ ਇਸ ਨੂੰ ਵੀ ਉਸੇ ਤੰਬੂ ਵਿਚ ਫੜ ਕੇ ਲੈ ਗਏ ਅਤੇ ਨੰਗੀ ਸਿਰੀ ਸਾਹਿਬ ਲੈ ਕੇ ਫੇਰ ਮੰਚ ਉਤੇ ਆਣ ਗਰਜੇ ਕੋਈ ਸਿੱਖ ਹੈ ਜੋ ਸੀਸ ਭੇਟ ਦੇਵੇ? ਇਹ ਪੰਜਵੀਂ ਵੇਰ ਦਾ ਸੀਸ ਭੇਟ ਮੰਗਣਾ ਸੁਣਕੇ ਤਾਂ ਕਈਆਂ ਦੇ ਛੱਕੇ ਛੁਟ ਗਏ। ਪਰ ਇਹਨਾਂ ਭੁਲੜ ਵੀਰਾਂ ਨੂੰ ਦੌੜਦਿਆਂ ਵੇਖ ਕੇ ਭਾਈ ਸਾਹਿਬ ਰਾਮ ਦੇ ਮਨ ਵਿਚ ਸਾਹਿਬ ਆ ਵਸਿਆ, ਉਠ ਖੜੇ ਹੋਏ, ਚਰਨਾਂ 'ਤੇ ਮੱਥਾ ਟੇਕਿਆ ਹਥ ਜੋੜੇ ਤੇ ਕਿਹਾ ਹਾਂ ਦੀਨ ਦੁਨੀਆਂ ਦੇ ਮਾਲਕ ਜਿਵੇਂ ਮਰਜ਼ੀ ਹੈ ਵਰਤ ਲੈ ਇਹ ਸੀਸ ਤੇਰੇ ਚਰਨਾਂ ਤੋਂ ਸਦਕੇ।

ਇਹ ਕਹਿਣ ਦੀ ਦੇਰ ਸੀ ਕਿ ਬਾਹੋਂ ਫੜਿਆ ਤੇ ਬੜੇ ਰੋਹ ਨਾਲ ਤੰਬੂ ਵਿਚ ਲੈ ਗਏ। ਇਸ ਤਰ੍ਹਾਂ ਪੰਜਵਾਂ ਸੀਸ ਭੇਟ ਲੈ ਕੇ ਫੇਰ ਆਪ ਕੁਛ ਚਿਰ ਬਾਹਰ ਨਾ ਆਏ। ਉਨ੍ਹਾਂ ਪੰਜਾਂ ਨੂੰ ਇਸ਼ਨਾਨ ਕਰਾਕੇ ਨਵੇਂ ਪੋਸ਼ਾਕੇ ਪਵਾ ਕੇ ਅਤੇ ਸ਼ਸਤਰ ਸਜਾਕੇ ਆਪਣੇ ਨਾਲ ਹੀ ਬਾਹਰ ਮੰਚ ਉਤੇ ਸੰਗਤ ਦੇ ਸਾਹਮਣੇ ਲੈ ਆਏ। ਜੋ ਸੰਗਤਾਂ ਅਜੇ ਸਿਦਕ ਵਿਚ ਬੈਠੀਆਂ ਸਨ ਉਹ ਇਹ ਕੌਤਕ ਵੇਖਕੇ ਬੜੀਆਂ ਅਚੰਭਾ ਹੋਈਆਂ।

ਸਤਿਗੁਰੂ ਜੀ ਨੇ ਆਪ ਪੰਜਾਂ ਬਾਣੀਆਂ ਦਾ ਪਾਠ ਕਰਕੇ ਲੋਹੇ ਦੇ ਬਾਟੇ ਵਿਚ ਖੰਡੇ ਦਾ ਅੰਮ੍ਰਿਤ ਤਿਆਰ ਕਰਾ ਕੇ ਆਪ ਛਕਿਆ ਅਤੇ ਹੋਰ ਸ਼ਰਧਾਲੂ ਤਨ ਮਨ ਦੇਣ ਵਾਲੇ ਸੈਂਕੜੇ ਸਿੱਖਾਂ ਨੂੰ ਛਕਾਇਆ।

**"ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰੁ ਚੇਲਾ"** ਜਿਸ ਜਿਸ ਅੰਮ੍ਰਿਤ ਛਕਿਆ ਉਸ ਦੇ ਨਾਮ ਨਾਲੋਂ ਜਾਤ ਪਾਤ ਦੀਆਂ ਛੱਟਾਂ ਲਾਹ ਕੇ ਸਿੰਘ (ਸ਼ੇਰ) ਰੂਪ ਕਰ ਦਿੱਤਾ। ਜੈਸਾ ਕਿ ਭਾਈ ਦਯਾ ਸਿੰਘ ਜੀ, ਭਾਈ ਧਰਮ ਸਿੰਘ ਜੀ, ਭਾਈ ਹਿੰਮਤ ਸਿੰਘ ਜੀ, ਭਾਈ ਮੁਹਕਮ ਸਿੰਘ

ਜੀ, ਭਾਈ ਸਾਹਿਬ ਸਿੰਘ ਜੀ ਨਾਮ ਰੱਖ ਦਿੱਤੇ।

ਸੰਗਤਾਂ ਪ੍ਰਤੀ ਹੁਕਮ ਕੀਤਾ ਕਿ ਅੱਜ ਤੋਂ ਇਹ ਗੁਰੂ ਦੇ ਪੰਜ ਪਿਆਰੇ ਹਨ। ਖਾਲਸੇ ਨੇ ਜੋ ਕੰਮ ਕਰਨਾ ਹੋਵੇ ਉਸ ਵਾਸਤੇ ਤਿਆਰ ਬਰਤਿਆਰ ਪੰਜ ਸਿੰਘਾਂ ਨੂੰ ਪੰਜ ਪਿਆਰੇ ਨੀਯਤ ਕਰਕੇ ਉਹਨਾਂ ਦੀ ਅਗਵਾਈ ਵਿਚ ਅਰਦਾਸ ਕਰਿਆ ਕਰੇ। ਪੰਜਾਂ ਪਿਆਰਿਆਂ ਦੀ ਕਰਨੀ ਨੂੰ ਅਤੇ ਪੰਜਾਂ ਦੇ ਹੁਕਮ ਨੂੰ ਖਾਲਸੇ ਨੇ ਸਿਰ 'ਤੇ ਰਖਣਾ ਹੋਵੇਗਾ। ਅੱਜ ਤੋਂ ਖਾਲਸਾ ਪੰਥ ਵਿਚ ਪੰਜ ਹੀ ਪਰਵਾਨ ਤੇ ਪੰਜ ਹੀ ਪ੍ਰਧਾਨ ਹੋਣਗੇ - ਖਾਲਸਾ ਪੰਜਾਂ ਦੀ ਅਗਵਾਈ ਵਿਚ ਵੱਧੇ ਫੁਲੇਗਾ।

ਇਹ ਹਨ ਪੰਚ ਦੇ ਗੁਣ ਤੇ ਮਹਾਨਤਾ ਜਿਹਨਾਂ ਨੇ ਸਚਿਆਈ ਤੇ ਪਰਉਪਕਾਰ ਦੀ ਖਾਤਰ ਆਪਣਾ ਤਨ ਮਨ ਗੁਰੂ ਜੀ ਦੇ ਅਰਪਨ ਕਰ ਦਿੱਤਾ, ਅਜਿਹੇ ਸਤਵਾਦੀ ਤੇ ਧਰਮ ਪਾਲਕਾਂ ਨੂੰ ਸਤਿਗੁਰੂ ਜੀ ਨੇ ਖਾਲਸਾ ਪੰਥ ਦੇ ਸਰਪੰਚ ਥਾਪਿਆ ਸੀ। ਪੰਜਾਂ ਪਿਆਰਿਆਂ ਦੇ ਹੇਠਾਂ ਖਾਲਸਾ ਪੰਥ ਇਕ ਪੰਚਾਇਤ ਹੈ ਤੇ ਹਰ ਇਕ ਗੁਰਸਿੱਖ ਮਾਈ ਭਾਈ ਇਸ ਪੰਚਾਇਤ ਦਾ ਮੈਂਬਰ ਹੈ। ਪੰਜ ਸਿੰਘ ਜਦ ਇਕੱਠੇ ਹੋ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਇੱਕ ਸੰਮਤੀ ਨਾਲ ਕੋਈ ਫੈਸਲਾ ਕਰਨ ਤਾਂ ਇਹ ਖਾਲਸਾ ਪੰਚਾਇਤ ਦੇ ਸਰਪੰਚ ਗੁਰੂ ਪੰਥ ਦਾ ਫੈਸਲਾ ਸਮਝਣਾ ਚਾਹੀਏ। ਪਰ ਅੱਜ ਅਸੀਂ ਵੇਖਦੇ ਹਾਂ ਕਿ **'ਘਰਿ ਘਰਿ ਮੀਆ ਸਭਨਾਂ ਜੀਆਂ ਬੋਲੀ ਅਵਰ ਤੁਮਾਰੀ'** ਗੁਰਵਾਕ ਅਨੁਸਾਰ ਹਰ ਕੋਈ ਆਪਣੇ ਆਪ ਵਿਚ ਆਗੂ ਬਣਿਆਂ ਹੋਇਆ ਹੈ ਅਤੇ ਇਸ ਤਰ੍ਹਾਂ ਗੁਰੂ ਹੁਕਮਾਂ ਤੋਂ ਉਲਟ ਹੋ ਕੇ ਹੀ ਮਨੁੱਖਤਾ ਵਾਲੀਆਂ ਬੋਲੀਆਂ ਬੋਲ (ਗੱਲਾਂ ਕਰ) ਰਿਹਾ ਹੈ ਅਜਿਹੇ ਹਾਲਾਤ ਖਾਲਸਾ ਪੰਥ ਦੀ ਉਨਤੀ ਦਾ ਕਾਰਨ ਨਹੀਂ ਹੋ ਸਕਦੇ।

ਹੁਣ ਸਾਡੀ ਸਰਕਾਰ ਨੇ ਵੀ ਸਮਾਜਕ ਭਲਾਈ ਵਾਸਤੇ ਪਿੰਡਾਂ ਵਿਚ ਪੰਚਾਇਤਾਂ ਅਸਥਾਪਨ ਕਰ ਦਿਤੀਆਂ ਹਨ ਅਤੇ ਖਾਲਸਾ ਪੰਥ ਦੀ ਰੀਸੇ ਇਹਨਾਂ ਪੰਚਾਇਤਾਂ ਦੇ ਸਰਪੰਚ ਨਿਯਤ ਕੀਤੇ ਹਨ। ਵਾਹਿਗੁਰੂ ਮਿਹਰ ਕਰੇ ਸਾਡੀਆਂ ਪੰਚਾਇਤਾਂ ਦੇ ਪੰਚਾਂ ਨੂੰ ਉਪਰ ਦਿੱਤੇ ਪੰਚਾਂ ਦੇ ਗੁਣ ਤੇ ਮਹਾਨਤਾ ਦਿਲ ਵਿਚ ਵਸ ਜਾਣ ਜਿਸ ਨਾਲ ਸਾਡੇ ਸਮਾਜਕ ਜੀਵਨ ਦਾ ਜਿਸ ਨੂੰ ਮੁੱਖ ਰੱਖ ਕੇ ਇਹ ਪੰਚਾਇਤਾਂ ਬਣੀਆਂ ਹਨ ਸੁਧਾਰ ਹੋ ਜਾਵੇ ਤੇ ਸਾਡਾ ਭਾਈਚਾਰਾ ਤਥਾ ਦੇਸ ਵਾਸੀ ਸੁਖੀ ਵਸਣ।

## ਅਚੱਲ ਗੁਰਤਾ

## ਅਰਥਾਤ

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਗੱਦੀ ਦਾ ਤਿਲਕ



ਸਰੀਰ ਕਰ ਕੇ ਜੋ ਵੀ ਪੈਦਾ ਹੁੰਦਾ ਹੈ ਉਸ ਨੂੰ ਜ਼ਰੂਰ ਹੀ ਇਕ ਦਿਨ ਸਰੀਰ ਤਿਆਗਣਾ ਪੈਂਦਾ ਹੈ। ਪੀਰ, ਪੈਗੰਬਰ, ਅਵਤਾਰ ਜੋ ਕਿਸੇ ਕਾਰਜ ਦੀ ਸਿੱਧੀ ਵਾਸਤੇ ਦੇਹ ਧਾਰ ਕੇ ਆਏ, ਅੰਤ ਨੂੰ ਉਹ ਵੀ ਦੇਹ ਦਾ ਤਿਆਗ ਕਰ ਕੇ ਚਲੇ ਗਏ। ਉਹਨਾਂ ਦੇ ਸਰੀਰ ਤਿਆਗਣ ਪਿਛੋਂ ਦਰਸ਼ਨ ਨਹੀਂ ਹੋ ਸਕਦੇ। ਪਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਜਿਹਨਾਂ ਨੂੰ ਗੁਰਿਆਈ ਦਾ ਤਿਲਕ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਆਪਣੀ ਹਥੀਂ ਦਿੱਤਾ ਸਦਾ ਹੀ ਜੁਗ ਜੁਗ ਅਟੱਲ ਤੇ ਅਚੱਲ ਹਨ। ਇਹਨਾਂ ਦੇ ਦਰਸ਼ਨ ਰਹਿੰਦੀ ਦੁਨੀਆਂ ਤਕ ਸਦਾ ਹੁੰਦੇ ਰਹਿਣਗੇ। ਇਹੀ ਕਾਰਨ ਹੈ ਕਿ ਇਸ ਲੇਖ ਨੂੰ ਅਚੱਲ ਗੁਰਤਾ ਦਾ ਸਿਰਲੇਖ ਦਿੱਤਾ ਗਿਆ ਹੈ, ਜਿਸ ਦਾ ਭਾਵ ਹੈ ਉਹ

ਗੁਰਿਆਈ ਦਾ ਤਿਲਕ ਜਿਹੜਾ ਕਿਸੇ ਸਮੇਂ ਵੀ ਚਲਾਇਮਾਨ ਨਹੀਂ ਹੋਵੇਗਾ।

ਜਿਸ ਤਰ੍ਹਾਂ ਨੌਂ ਗੁਰੂ ਸਾਹਿਬਾਂ ਨੂੰ ਗੁਰਗੱਦੀ ਦਾ ਤਿਲਕ ਦੇਣ ਦੇ ਸਮੇਂ ਦੀਆਂ ਵਾਰਤਾਵਾਂ ਹਨ ਕਿ ਪਹਿਲੀ ਪਾਤਸ਼ਾਹੀ ਦੂਜੀ ਨੂੰ ਤਿਲਕ ਕਿਸ ਤਰ੍ਹਾਂ ਕਿਸ ਰਸਮ ਰਿਵਾਜ ਨਾਲ ਦੇਂਦੀ ਰਹੀ ਹੈ। ਇਸੇ ਤਰ੍ਹਾਂ ਪਾਠਕਾਂ ਦੇ ਦ੍ਰਿਸ਼ਟੀ ਗੋਚਰ ਉਹ ਵਾਰਤਾ ਵੀ ਪ੍ਰਗਟ ਕੀਤੀ ਜਾਂਦੀ ਹੈ ਜਿਵੇਂ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਗ੍ਰੰਥ ਸਾਹਿਬ ਨੂੰ ਗੁਰਗੱਦੀ ਦਾ ਅਚੱਲ ਤੇ ਅਟੱਲ ਤਿਲਕ ਦਿੱਤਾ ਸੀ।

ਇਹ ਵਾਰਤਾ ਇਕ ਪੁਰਾਤਨ ਬਿਰਧ ਪੋਥੀ ਵਿਚੋਂ ਜਿਸ ਦਾ ਨਾਮ "ਗੁਹਜ ਕਥਾ" ਹੈ ਸ੍ਰੀ ਮਾਨ ਗਿਆਨੀ ਗੁਰਬਚਨ ਸਿੰਘ ਜੀ ਭਿੰਡਰਾਂ ਵਾਲਿਆਂ ਨੇ ਸ੍ਰੀ ਹਜ਼ੂਰ ਸਾਹਿਬ ਦੇ ਹੈਡ ਗਰੰਥੀ ਸ੍ਰੀ ਮਾਨ ਭਾਈ ਹਜ਼ੂਰਾ ਸਿੰਘ ਜੀ ਪਾਸੋਂ ਸੰਨ ੧੯੩੨ ਈ: ਵਿਚ ਪੜ੍ਹੀ ਸੀ। ਇਸ ਪੋਥੀ ਬਾਬਤ ਇਹ ਪ੍ਰਸਿੱਧੀ ਹੈ ਕਿ ਇਹ ਸਤਿਗੁਰੂ ਜੀ ਦੇ ਹਜ਼ੂਰੀ ਸਿੰਘਾਂ ਨੇ ਲਿਖੀ ਸੀ।



ਇਸ 'ਗੁਹਜ ਕਥਾ' ਪੋਥੀ ਵਿਚ ਲਿਖਿਆ ਹੋਇਆ ਹੈ ਕਿ ਜਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੋਤੀ ਜੋਤ ਸਮਾਉਣ ਦੇ ਤਿਆਰੇ ਕਰਨ ਲੱਗੇ ਤਾਂ ਹਜ਼ੂਰੀ ਸਿੱਖਾਂ ਭਾਈ ਮਨੀ ਸਿੰਘ ਜੀ ਆਦਿ ਨੇ ਬੇਨਤੀ ਕੀਤੀ ਕਿ ਮਹਾਰਾਜ ਜੀ ਜਿਵੇਂ ਆਦਿ ਗੁਰੂ ਸਾਹਿਬਾਨ ਜੀ ਜੋਤੀ ਜੋਤ ਸਮਾਉਣ ਸਮੇਂ ਸਿੱਖ ਸੰਗਤਾਂ ਨੂੰ ਆਪਣੀ ਦੂਸਰੀ ਜੋਤ ਦੇ ਹਵਾਲੇ ਕਰ ਜਾਂਦੇ ਸਨ ਤੁਸੀਂ ਹੁਣ ਸਾਨੂੰ ਕਿਸ ਦੇ ਲੜ ਲਾ ਚੱਲੇ ਹੋ? ਕਿਰਪਾ ਕਰਕੇ ਹੁਕਮ ਕਰੋ। ਗੁਰਸਿੱਖਾਂ ਦੀ ਇਹ ਬੇਨਤੀ ਪਰਵਾਨ ਕਰ ਕੇ ਸਤਿਗੁਰੂ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਰਕਾਸ਼ ਕਰਾਇਆ

ਅਤੇ ਤਾਬਿਆ ਵਿਚ ਪੰਜਾਂ ਸਿੰਘਾਂ ਨੂੰ ਖੜੇ ਹੋਣ ਦੀ ਆਗਿਆ ਕੀਤੀ। ਉਹ ਪੰਜ ਸਿੰਘ ਇਹ ਸਨ:-

੧. ਭਾਈ ਮਨੀ ਸਿੰਘ ਜੀ, ੨. ਭਾਈ ਸੰਤੋਖ ਸਿੰਘ ਜੀ (ਇਹਨਾਂ ਨੂੰ ਸਤਿਗੁਰੂ ਜੀ ਹਜ਼ੂਰ ਸਾਹਿਬ ਦੇ ਲੰਗਰ ਦੀ ਸੇਵਾ ਬਖਸ਼ ਗਏ ਹਨ) ੩. ਬਾਬਾ ਦੀਪ ਸਿੰਘ ਜੀ, ੪. ਬਾਬਾ ਗੁਰਬਖਸ਼ ਸਿੰਘ ਜੀ (ਇਨ੍ਹਾਂ ਦਾ ਸ਼ਹੀਦ ਬੁੰਗਾ ਅਕਾਲ਼ ਤਖਤ ਸਾਹਿਬ ਦੇ ਪਿੱਛੇ ਹੈ) ੫. ਭਾਈ ਧਰਮ ਸਿੰਘ ਜੀ।

ਉਪਰੰਤ ਆਪ ਜੀ ਨੇ ਗੁਰ ਮਰਯਾਦਾ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਪੰਜ ਪੈਸੇ ਤੇ ਨਾਰੀਅਲ ਭੇਟਾ ਕਰ ਕੇ ਪੰਜ ਪਰਕਰਮਾਂ ਕੀਤੀਆਂ ਅਤੇ ਮੱਥਾ ਟੇਕ ਕੇ ਸਿੱਖਾਂ ਪ੍ਰਤੀ ਹੁਕਮ ਕੀਤਾ:-

**ਦੋਹਰਾ - ਆਗਿਆ ਭਈ ਅਕਾਲ ਕੀ ਤਬੀ ਚਲਾਇਓ ਪੰਥ॥**
**ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨੀਓ ਗ੍ਰੰਥ॥**
**ਗੁਰੂ ਗ੍ਰੰਥ ਜੀ ਮਾਨੀਐ ਪ੍ਰਗਟ ਗੁਰਾਂ ਕੀ ਦੇਹ॥**
**ਜੋ ਪ੍ਰਭ ਕੋ ਮਿਲਬੋ ਚਹੈ ਖੋਜ ਸਬਦ ਮਹਿ ਲੇਹ॥**



ਇਸ ਉਪਰੰਤ ਅਰਦਾਸਾ ਸੋਧ ਕੇ ਹੁਕਮ ਲਿਆ ਜੋ ਇਹ ਸੀ।

**ਸੂਹੀ ਮਹਲਾ ੫॥**
**ਅਬਿਚਲ ਨਗਰੁ ਗੋਬਿੰਦ ਗੁਰੂ ਕਾ,**
**ਨਾਮੁ ਜਪਤ ਸੁਖੁ ਪਾਇਆ ਰਾਮ॥**

ਇਸ ਸ਼ਬਦ ਦੇ ਵਾਕ ਤੋਂ ਹੀ ਉਸ ਅਸਥਾਨ ਦਾ ਨਾਮ ਜਿਥੇ ਆਪ ਜੀ ਨੇ ਇਹ ਕੌਤਕ ਵਰਤਾਇਆ, ਅਬਚਲ ਨਗਰ ਸੰਕੇਤ ਕੀਤਾ ਗਿਆ। ਸ਼ਰਧਾ ਤੇ ਪਰੇਮ ਨਾਲ ਗੁਰੂ ਕੇ ਸਿੱਖ ਸਤਿਗੁਰੂ ਜੀ ਨੂੰ ਉਸ ਅਸਥਾਨ 'ਤੇ ਸਦਾ ਹੀ ਹਾਜ਼ਰ ਜਾਣਦੇ ਹਨ ਇਸ ਕਰਕੇ ਉਸ ਨੂੰ

"ਹਜ਼ੂਰ ਸਾਹਿਬ" ਦੇ ਨਾਮ ਨਾਲ ਯਾਦ ਕੀਤਾ ਜਾਂਦਾ ਹੈ। ਇਸ ਸ਼ਹਿਰ ਦਾ ਅਸਲੀ ਪੁਰਾਤਨ ਨਾਮ ਨੰਦੇੜ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਿਆਈ ਦਾ ਤਿਲਕ ਲਾ ਕੇ ਇਸ ਦਾ ਨਾਮ ਉਪਰੋਕਤ ਹੁਕਮ ਅਨੁਸਾਰ ਅਬਿਚਲ ਨਗਰ ਸੰਕੇਤ ਕੀਤਾ ਪਰ ਪ੍ਰੇਮੀ ਗੁਰਸਿੱਖਾਂ ਨੇ ਇਥੇ ਸਤਿਗੁਰੂ ਜੀ ਨੂੰ ਸਦਾ ਹਾਜ਼ਰ ਹੈ' ਆਖ ਕੇ 'ਹਜ਼ੂਰ ਸਾਹਿਬ' ਆਖਿਆ। ਇਸ ਤਰ੍ਹਾਂ ਇਸ ਸ਼ਹਿਰ ਦੇ ਤਿੰਨ ਨਾਮ ਹਨ ਅਤੇ ਇਹ ਰਿਆਸਤ ਹੈਦਰਾਬਾਦ ਦਖਣ ਵਿਚ ਪ੍ਰਸਿਧ ਵਿਦਮਾਨ ਹੈ।

ਇਸ ਸ਼ਬਦ ਦੇ ਹੁਕਮ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਗੱਦੀ ਦੇ ਤਿਲਕ ਦੀ ਰਸਮ ਸਮਾਪਤ ਹੋਈ, ਇਸ ਅਚੱਲ ਗੁਰਤਾ ਦੀ ਗੱਦੀ ਉਤੇ ਆਪ ਜੀ ਕਤਕ ਸੁਦੀ ਦੂਜ ਸੰਮਤ ੧੭੬੫ ਬਿਕ੍ਰਮੀ ਨੂੰ ਬਿਰਾਜਮਾਨ ਹੋਏ ਜੋ ਜੁਗੋ ਜੁਗ ਅਟੱਲ ਤੇ ਅਮਰ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਗੱਦੀ 'ਤੇ ਅਸਥਾਪਨ ਕਰਕੇ ਆਪ ਜੀ ਨੇ ਸਿੱਖ ਸੰਗਤਾਂ ਪ੍ਰਤੀ ਫੁਰਮਾਇਆ ਸੀ ਕਿ ਜੇ ਤੁਸਾਂ ਮੇਰੇ ਸਰੀਰਕ ਦਰਸ਼ਨ ਕਰਨੇ ਹੋਣ ਤਾਂ ਰਹਿਤ ਬਹਿਤ ਦੇ ਪੂਰੇ ਗੁਰਸਿੱਖਾਂ ਦੇ ਦਰਸ਼ਨ, ਅਤੇ ਜੇ ਮੇਰੇ ਤੋਂ ਆਤਮਿਕ ਉਪਦੇਸ਼ ਲੈਣਾ ਹੋਵੇ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਪੜ੍ਹਨੀ, ਸੁਣਨੀ, ਗੁਰਸੰਗਤ ਮੇਰਾ ਸਰੀਰ ਹੈ ਤੇ ਗੁਰਬਾਣੀ ਮੇਰਾ ਹਿਰਦਾ ਹੈ।

ਆਪ ਜੀ ਦੇ ਸਰੀਰ ਤਿਆਗਣ ਉਪ੍ਰੰਤ ਸਿੱਖ ਆਪਣੇ ਉਧਾਰ ਵਾਸਤੇ ਤਿੰਨ ਗੱਲਾਂ ਉਤੇ ਨਿਸਚਾ ਰੱਖਦੇ ਹਨ।

੧. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਪਾਠ- ਜਿਸ ਨੂੰ ਹਰ ਔਖੇ ਸੌਖੇ ਸਮੇਂ ਹੁਕਮ ਦੇ ਕੇ ਸਿੱਖ ਦੀ ਅਗਵਾਈ ਕਰਨ ਵਾਲੀ ਜਾਣਦੇ ਹਨ।

੨. ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਦੇ ਦਰਸ਼ਨ- ਇਸ ਨੂੰ ਸਿੱਖ ਗੁਰੂ ਕਾ ਨਿਵਾਸ ਅਸਥਾਨ ਨਿਸਚੇ ਕਰ ਕੇ ਇਸ ਦੇ ਦਰਸ਼ਨ ਮਨ ਨੂੰ ਸ਼ਾਂਤੀ ਦੇਣ ਵਾਲਾ ਜਾਣਦੇ ਹਨ।

੩. ਰਾਮਦਾਸ ਸਰੋਵਰ ਦੇ ਇਸ਼ਨਾਨ- ਇਸ ਦੇ ਇਸ਼ਨਾਨ ਨੂੰ ਸਿੱਖ ਪਾਪਾਂ ਦੀ ਮੈਲ ਦੂਰ ਕਰ ਕੇ ਸਰੀਰ ਨੂੰ ਅਰੋਗ ਅਤੇ ਮਨ ਨੂੰ ਸੁਚੇਤ ਕਰਣ ਵਾਲਾ ਸਮਝਦੇ ਹਨ।

## ਵਰ੍ਹੇ ਗੰਢ

ਬੱਚੇ ਦੇ ਜਨਮ ਤੋਂ ਇੱਕ ਸਾਲ ਪਿਛੋਂ ਉਸਦੀ ਵਰ੍ਹੇ ਗੰਢ ਆਰੰਭ ਹੁੰਦੀ ਹੈ ਅਤੇ ਮੁੜ ਮੁੜ ਵਰ੍ਹੇ ਦੇ ਵਰ੍ਹੇ ਉਸੀ ਤਰੀਕ ਨੂੰ ਮਨਾਈ ਜਾਂਦੀ ਹੈ ਜਿਸ ਤਰੀਕ ਨੂੰ ਬੱਚੇ ਦਾ ਜਨਮ ਹੋਇਆ ਹੋਵੇ। ਕਿਸੇ ਨਾ ਕਿਸੇ ਰੂਪ ਵਿਚ ਇਹ ਸਾਰੇ ਹੀ ਦੇਸਾਂ ਵਿਚ ਮਨਾਈ ਜਾਂਦੀ ਹੈ। ਇਸ ਦਿਨ ਬੱਚੇ ਨੂੰ ਨਵੇਂ ਕਪੜੇ ਪਵਾਏ ਜਾਂਦੇ ਹਨ, ਘਰ ਵਿਚ ਚੰਗੇ ਭੋਜਨ ਤਿਆਰ ਕੀਤੇ ਜਾਂਦੇ ਹਨ ਅਤੇ ਆਂਢ ਗੁਆਂਢ ਤੇ ਸਜਣਾਂ ਮਿੱਤਰਾਂ ਨੂੰ ਦਰਸ਼ਨ ਦੇਣ ਵਾਸਤੇ ਸੱਦੇ ਦਿੱਤੇ ਜਾਂਦੇ ਹਨ। ਸਿੱਖ ਘਰਾਣੇ ਆਪਣੇ ਬੱਚੇ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਾਜ਼ਰ ਕਰਦੇ ਹਨ। ਕੜਾਹ ਪ੍ਰਸ਼ਾਦਿ ਭੇਟਾ ਕੀਤਾ ਜਾਂਦਾ ਹੈ। ਸ਼ਬਦ ਕੀਰਤਨ ਤੋਂ ਉਪਰੰਤ ਅਨੰਦ ਸਾਹਿਬ ਦਾ ਪਾਠ ਕਰ ਕੇ ਬੱਚੇ ਦੀ ਲੰਮੀ ਤੇ ਸੁਖੀ ਉਮਰ ਦਾ ਅਰਦਾਸਾ ਸੋਧ ਕੇ ਮਹਾਰਾਜ ਜੀ ਦਾ ਵਾਕ ਲਿਆ ਜਾਂਦਾ ਹੈ। ਉਪਰੰਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰੋਂ ਇੱਕ ਸਿਹਰਾ ਬੱਚੇ ਦੇ ਗੱਲ ਵਿਚ ਪਾ ਦਿੱਤਾ ਜਾਂਦਾ ਹੈ। ਹਾਜ਼ਰ ਸੰਬੰਧੀਆਂ ਤੇ ਸੱਜਣਾਂ ਵੱਲੋਂ ਬੱਚੇ ਦੇ ਮਾਂ ਬਾਪ ਨੂੰ ਵਧਾਈਆਂ ਦਿੱਤੀਆਂ ਜਾਂਦੀਆਂ ਹਨ ਅਤੇ ਬੱਚੇ

ਨੂੰ ਕਪੜੇ, ਖਿਡਾਉਣੇ, ਨਕਦੀ ਅਤੇ ਫਲ ਮਠਿਆਈਆਂ ਆਦਿਕ ਸੁਗਾਤਾਂ ਦੇ ਰੂਪ ਵਿਚ ਆਏ ਸਜਣ; ਸਾਕ ਸਨੇਹੀ ਆਪੋ ਆਪਣੀ ਸ਼ਰਧਾ ਤੇ ਵਰਤੋਂ ਵਿਹਾਰ ਅਨੁਸਾਰ ਦਿੰਦੇ ਹਨ। ਇਸ ਉਪਰੰਤ ਕੜਾਹ ਪ੍ਰਸ਼ਾਦ ਵਰਤਾ ਕੇ ਕਈ ਵੇਰ ਬੱਚੇ ਦੇ ਮਾਂ ਬਾਪ ਘਰ ਆਏ ਸਾਕ ਸੈਣਾ ਦੀ ਚਾਹ ਤਥਾ ਭੋਜਨ ਆਦਿਕ ਨਾਲ ਸੇਵਾ ਵੀ ਕਰਦੇ ਹਨ।

ਇਹ ਰਸਮ ਵਿਸ਼ੇਸ਼ ਕਰ ਕੇ ਧਨਾਢ ਘਰਾਣਿਆਂ ਵਿਚ ਸਪੁਤਰ ਦੇ ਸੰਬੰਧ ਵਿਚ ਹੀ ਮਨਾਈ ਜਾਂਦੀ ਹੈ, ਪਰ ਬੜੇ ਥੋੜ੍ਹੇ ਘਰਾਣੇ ਉਹ ਵੀ ਹਨ ਜੋ ਆਪਣੀਆਂ ਲਾਡਲੀਆਂ ਪੁਤਰੀਆਂ ਦੇ ਜਨਮ ਦਿਨਾਂ ਦੇ ਵਰ੍ਹੇ ਗੰਢ ਵੀ ਮਨਾਉਂਦੇ ਹਨ। ਇਸ ਵਰ੍ਹੇ ਗੰਢ ਮਨਾਉਣ ਦਾ ਕਾਰਣ ਇਹ ਹੁੰਦਾ ਹੈ ਕਿ ਉਸ ਦਿਨ ਨੂੰ ਜਿਸ ਦਿਨ ਬੱਚਾ ਪੈਦਾ ਹੋਇਆ ਹੋਵੇ ਪਵਿਤਰ ਸਮਝਿਆ ਜਾਂਦਾ ਹੈ ਕਿ ਉਹ ਦਿਨ ਧੰਨ ਹੈ ਕਿ ਜਿਸ ਦਿਨ ਸਾਡੇ ਘਰ ਇਹ ਬਾਲ ਗੁਰੂ ਦੇ ਦਰੋਂ ਆਇਆ। ਉਸ ਦਿਨ ਨੂੰ ਇਸ ਗੱਲ ਦੀ ਵਡਿਆਈ ਦੇਣ ਵਾਸਤੇ ਸਾਲ ਦੇ ਸਾਲ ਉਪਰ ਦੱਸੇ ਅਨੁਸਾਰ ਖੁਸ਼ੀ ਮਨਾਈ ਜਾਂਦੀ ਹੈ। ਇਸ ਤੋਂ ਬਿਨਾਂ ਸਾਕ ਸੰਬੰਧੀਆਂ ਅਤੇ ਸਾਧਾਰਨ ਭਾਈਚਾਰੇ ਵਿਚ ਬੱਚੇ ਦੀ ਆਯੂ ਅਵਸਥਾ ਦੀ ਯਾਦ ਦ੍ਰਿੜ੍ਹ ਕਰਾਉਣ ਵਾਸਤੇ ਇਸ ਨੂੰ ਪ੍ਰਤਿ ਸਾਲ ਦੁਹਰਾਇਆ ਜਾਂਦਾ ਹੈ। ਮਾਂ ਬਾਪ ਦੇ ਇਸ ਗੱਲ ਦੀ ਖੁਸ਼ੀ ਮਨਾਉਣ ਨਾਲ ਬੱਚੇ ਨੂੰ ਪ੍ਰਸੰਨਤਾ ਮਿਲਦੀ ਹੈ ਅਤੇ ਉਸ ਦੇ ਚਾਅ ਮਲ੍ਹਾਰ ਵਾਸਤੇ ਉਸ ਨੂੰ ਸੁਗਾਤਾਂ ਵੀ ਮਿਲਦੀਆਂ ਰਹਿੰਦੀਆਂ ਹਨ। ਜਿਸ ਨਾਲ ਉਸ ਦੀ ਉਮਰ ਭਰ ਦੀਆਂ ਯਾਦਗਾਰਾਂ ਦੀ ਇਕ ਲੰਮੀ ਲੜੀ ਬੱਝ ਜਾਂਦੀ ਹੈ।

ਸਾਧਾਰਨ ਘਰਾਂ ਵਿਚ ਤਾਂ ਇਹ ਵਰ੍ਹੇ ਗੰਢਾਂ ਕਿਸੇ ਦੀ ਉਮਰ

ਪ੍ਰਯੰਤ ਹੀ ਰਹਿੰਦੀਆਂ ਹਨ, ਪਰ ਮਹਾਨ ਵਿਅਕਤੀਆਂ ਜੈਸਾ ਕਿ ਵਖੋ ਵਖ ਮਜ਼ਹਬਾਂ ਦੇ ਪੈਗੰਬਰ ਅਵਤਾਰ ਅਤੇ ਸਰਬ ਪ੍ਰਿਅ ਸਮਰਾਟੀ ਰਾਜੇ ਮਹਾਰਾਜਿਆਂ ਦੇ ਇਹ ਦਿਵਸ ਉਹਨਾਂ ਦੇ ਉਪਕਾਰ ਅਤੇ ਲੋਕ ਭਲਾਈ ਦੇ ਗੁਣਾਂ ਨੂੰ ਆਪਣੇ ਹਿਰਦਿਆਂ ਵਿਚ ਅੰਕਿਤ ਕਰਨ ਵਾਸਤੇ ਅਤੇ ਦੂਜਿਆਂ ਪ੍ਰਤੀ ਪਰਗਟ ਕਰਨ ਵਾਸਤੇ ਉਨਾਂ ਦੇ ਪੈਰੋਕਾਰ ਤੇ ਸ਼ਰਧਾਲੂਆਂ ਵਲੋਂ ਰਹਿੰਦੀ ਦੁਨੀਆਂ ਤਕ ਮਨਾਏ ਜਾਂਦੇ ਹਨ।

ਅਜਿਹੇ ਸਦਾ ਮਨਾਏ ਜਾਣ ਵਾਲੇ ਵਰ੍ਹੇ ਗੰਢ ਦੇ ਦਿਵਸਾਂ ਵਿਚੋਂ ਇਕ ਪੋਹ ਸੁਦੀ ਸਪਤਮੀ ਦਾ ਪਵਿਤ੍ਰ ਦਿਨ ਹੈ, ਜਿਸ ਦਿਨ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਪਟਨੇ ਸ਼ਹਿਰ ਸੰਮਤ ੧੭੨੩ ਬਿ: ਨੂੰ ਅਵਤਾਰ ਹੋਇਆ ਸੀ। ਸਾਡੇ ਦੇਸ ਅਤੇ ਜਾਤੀ ਉਤੇ ਆਪ ਜੀ ਦੇ ਬੇਅੰਤ ਉਪਕਾਰ ਹਨ ਜਿਨ੍ਹਾਂ ਦਾ ਵਰਣਨ ਕਰਨ ਵਾਸਤੇ ਕੋਈ ਕਾਗਦ ਕਲਮ ਤੇ ਲਿਖਣਹਾਰ ਨਹੀਂ ਹੈ। ਇਸ ਵਾਸਤੇ ਕੇਵਲ ਵੰਨਗੀ ਮਾਤਰ ਆਪ ਜੀ ਦਾ ਇੱਕ ਉਪਕਾਰ ਹੀ ਇਸ ਸਮੇਂ ਵਿਚਾਰਸ਼ੀਲ ਪਾਠਕਾਂ ਦੇ ਦ੍ਰਿਸ਼ਟੀ ਗੋਚਰ ਕੀਤਾ ਜਾਂਦਾ ਹੈ।

ਜਦ ਚਮਕੌਰ ਦੀ ਗੜ੍ਹੀ ਵਿਚ ਸਾਹਿਬ ਅਜੀਤ ਸਿੰਘ ਅਤੇ ਜੁਝਾਰ ਸਿੰਘ ਜੀ ੩੫ ਹੋਰ ਸੂਰਬੀਰ ਸਿੰਘਾਂ ਨਾਲ ਸ਼ਹੀਦ ਹੋ ਗਏ ਤਾਂ ਆਪ ਜੀ ਨੇ ਭਾਈ ਸੰਗਤ ਸਿੰਘ ਜੀ, ਸੰਤ ਸਿੰਘ ਜੀ ਆਦਿਕ ਪੰਜਾਂ ਸਿੰਘਾਂ ਦੀ ਬੇਨਤੀ ਮਈ ਆਗਿਆ ਮੰਨ ਕੇ ਆਪਣੀ ਜਗ੍ਹਾ ਕਲਗੀ ਭਾਈ ਸੰਗਤ ਸਿੰਘ ਜੀ ਅਥਵਾ ਭਾਈ ਸੰਤ ਸਿੰਘ ਜੀ ਨੂੰ ਪਹਿਨਾ ਦਿੱਤੀ ਅਤੇ ਆਪ ਭਾਈ ਮਾਨ ਸਿੰਘ ਜੀ, ਧਰਮ ਸਿੰਘ ਜੀ ਤੇ ਦਯਾ ਸਿੰਘ ਜੀ ਨੂੰ ਨਾਲ ਲੈ ਕੇ ਅੱਧੀ ਰਾਤ ਗੜ੍ਹੀ ਵਿਚੋਂ ਨਿਕਲ ਕੇ ਮਾਛੀਵਾੜੇ ਤੋਂ ਹੁੰਦੇ ਹੋਏ ਦੀਨੇ ਪਿੰਡ ਪਹੁੰਚ ਗਏ। ਇਥੇ ਸ਼ੰਕਾਵਾਦੀ

ਪ੍ਰਸ਼ਨ ਕੀਤਾ ਕਰਦੇ ਹਨ ਕਿ ਆਪ ਜੀ ਇਸ ਵੇਲੇ ਗੜ੍ਹੀ ਵਿਚੋਂ ਕਿਉਂ ਨਿਕਲੇ, ਜੂਝ ਕੇ ਸ਼ਹੀਦ ਕਿਉਂ ਨਾ ਹੋ ਗਏ। ਇਸ ਦਾ ਕਾਰਣ ਕੀ ਸੀ ਅਤੇ ਉੱਤਰ ਕੀ ਹੋਣਾ ਚਾਹੀਦਾ ਹੈ ਇਹ ਤਾਂ ਸਤਿਗੁਰੂ ਜੀ ਆਪ ਹੀ ਜਾਣਦੇ ਹਨ ਪਰ ਉਸ ਸਮੇਂ ਦੇ ਸਾਰੇ ਇਤਿਹਾਸ ਅਤੇ ਸਮਸਿਆਵਾਂ ਨੂੰ ਗਹੁ ਨਾਲ ਵੀਚਾਰਨ ਉਪਰੰਤ ਲੇਖਕ ਨੇ ਜੋ ਨਿਸਚੇ ਕੀਤਾ ਹੈ ਉਹ ਇਹ ਹੈ:-

(੧) ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਥਾਂ ਪਰ ਥਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਖੇ ਚਾੜ੍ਹਨੀ ਅਤੇ (੨) ਸ੍ਰੀ ਗ੍ਰੰਥ ਸਾਹਿਬ ਜੀ ਨੂੰ 'ਗੁਰ ਪਦਵੀ' ਦੇ ਕੇ ਮਾਇਆ ਦੇ ਕਾਰਣ ਘਰ ਘਰ ਗੁਰੂ ਬਣਨ ਦੀ ਲਹਿਰ ਨੂੰ ਰੋਕਣਾ ਅਤੇ ਇਸ ਕਾਰਨ ਵਧ ਰਹੇ ਵੈਰ ਵਿਰੋਧ ਤੇ ਝਗੜਿਆਂ ਨੂੰ ਗੁਰੂ ਅੰਸ਼ ਵਿਚੋਂ ਖਤਮ ਕਰਨਾ ਸੀ।



ਹੋਰ ਕਾਰਜ ਜਿਹਾ ਕਿ ਸਾਹਿਬਜ਼ਾਦਿਆਂ ਦੇ ਬਦਲੇ ਲੈਣੇ, ਗਊ ਗਰੀਬ ਦੀ ਰੱਖਿਆ ਕਰਨਾ, ਜ਼ਲਮ ਦਾ ਨਾਸ ਕਰਨਾ ਆਦਿਕ ਆਪ ਜੀ ਦੀਆਂ ਬਖਸ਼ਿਸ਼ਾਂ ਨਾਲ ਵਰਸਾਇਆ ਹੋਇਆ ਬੰਦਾ ਸਿੰਘ ਵਰਗਾ ਹੋਰ ਵੀ ਕੋਈ ਸਿੰਘ ਕਰ ਸਕਦਾ ਸੀ ਪਰ ਇਹ ਦੋਵੇਂ ਉਪਰ ਦਿੱਤੀਆਂ ਗੱਲਾਂ ਕਰਨ ਨੂੰ ਆਪ ਜੀ ਤੋਂ ਬਿਨਾਂ ਹੋਰ ਕੋਈ ਵੀ ਸਮਰੱਥ ਨਹੀਂ ਸੀ। ਹੁਣ ਤਕ ਗੁਰੂ ਅੰਸ਼ ਸੋਢੀ ਬੇਦੀ, ਭੱਲੇ, ਤਰੇਹਣ ਆਦਿਕ ਬਹੁਤ ਪ੍ਰਫੁਲਤ ਹੋ ਚੁਕੇ ਸਨ ਅਤੇ ਆਪੋ ਆਪਣੀਆਂ ਗੱਦੀਆਂ ਚਲਾਈ ਜਾ ਰਹੇ ਸਨ। ਜਿਸ ਨਾਲ ਦੇਸ ਅਤੇ ਜਾਤੀ ਨੂੰ ਲਾਭ ਦੀ ਥਾਂ ਬਹੁਤ ਨੁਕਸਾਨ ਪੁਜ ਰਿਹਾ ਸੀ ਅਤੇ ਆਪਸ ਵਿਚ ਵੈਰ ਵਿਰੋਧ ਵਧ ਰਹੇ ਸਨ। ਇਨ੍ਹਾਂ ਸਭਨਾਂ ਗੱਲਾਂ ਦਾ ਦਾਰੂ ਕੇਵਲ ਇਕੋ ਹੀ ਸੀ ਕਿ ਵਿਅਕਤੀਗਤ 'ਗੁਰੂ' ਸਿਲਸਿਲੇ ਨੂੰ ਬੰਦ ਕਰ ਦਿੱਤਾ ਜਾਂਦਾ ਪਰ

ਦੂਜੇ ਪਾਸੇ ਖਾਲਸਾ ਪੰਥ ਜੋ ਹੁਣ ਤਕ ਇੱਕ ਜਥੇਬੰਦੀ ਦਾ ਰੂਪ ਧਾਰਨ ਕਰ ਚੁੱਕਾ ਸੀ ਇਸ ਦੀ ਸਥਿਰਤਾ ਵਾਸਤੇ ਗੁਰੂ ਦਾ ਹੋਣਾ ਵੀ ਜ਼ਰੂਰੀ ਸੀ ਅਤੇ ਉਹ ਸਪਸ਼ਟੀਗਤ ਦੇ ਰੂਪ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅਕਾਲੀ ਬਾਣੀ ਤੋਂ ਬਿਨਾਂ ਹੋਰ ਕੋਈ ਨਹੀਂ ਸੀ ਹੋ ਸਕਦਾ। ਇਸ ਵਾਸਤੇ ਆਪ ਜੀ ਨੇ ਸ੍ਰੀ ਹਜ਼ੂਰ ਸਾਹਿਬ ਨਾਦੇੜ ਵਿਚ ਪੰਜਾਂ ਪਿਆਰਿਆਂ ੧. ਭਾਈ ਸੰਤੋਖ ਸਿੰਘ ਜੀ ੨.ਭਾਈ ਮਨੀ ਸਿੰਘ ਜੀ ੩. ਭਾਈ ਧਰਮ ਸਿੰਘ ਜੀ ੪. ਬਾਬਾ ਗੁਰਬਖਸ਼ ਸਿੰਘ ਜੀ ਅਤੇ ੫. ਬਾਬਾ ਦੀਪ ਸਿੰਘ ਜੀ ਦੀ ਹਾਜ਼ਰੀ ਵਿਚ ਬਾਣੀ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਗੇ ਪੰਜ ਪੈਸੇ ਤੇ ਨਾਰੀਅਲ ਰੱਖ ਕੇ ਮੱਥਾ ਟੇਕ ਕੇ ਐਲਾਨ ਕਰ ਦਿੱਤਾ:-



**''ਗੁਰੂ ਗ੍ਰੰਥ ਜੀ ਮਾਨੀਐ ਪ੍ਰਗਟ ਗੁਰਾਂ ਕੀ ਦੇਹ॥**
**ਜੋ ਪ੍ਰਭ ਕੋ ਮਿਲਬੋ ਚਹੈ ਖੋਜ ਸਬਦ ਮਹਿ ਲੇਹ॥'**

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਭਾਵੇਂ ਇਸ ਦੇ ਰਚੇ ਜਾਣ ਵਾਲੇ ਵੇਲੇ ਤੋਂ ਹੀ ਧੁਰ ਕੀ ਬਾਣੀ ਹੋਣ ਕਰਕੇ ਪੂਜਨੀਕ ਹੈ, ਇਸ ਦਾ ਪੰਚਮ ਪਾਤਸ਼ਾਹ ਜੀ ਆਪ ਅਤੇ ਦੂਸਰੇ ਗੁਰੂ ਸਾਹਿਬਾਨ ਭੀ ਸਤਿਕਾਰ ਕਰਦੇ ਰਹੇ ਹਨ ਪਰ ਕਤਕ ਸੰਮਤ ੧੭੬੫ ਤੋਂ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਖਾਲਸਾ ਪੰਥ ਦੇ ਜੁਗੋ ਜੁਗ ਅਟੱਲ ਗੁਰੂ ਥਾਪੇ ਜਾਣ ਕਰਕੇ ਗੁਰਗੱਦੀਆਂ ਦਾ ਖਾਤਮਾ ਹੋ ਗਿਆ ਅਤੇ ਸਾਰੇ ਵੈਰ ਵਿਰੋਧ ਭੀ ਮਿਟ ਗਏ।'

ਇਹ ਸੀ ਇੱਕ ਪਰਮ ਮਹਾਨ ਤੇ ਪਰਉਪਕਾਰੀ ਕੰਮ ਜਿਸ ਵਾਸਤੇ ਆਪ ਜੀ ਚਮਕੌਰ ਦੀ ਗੜ੍ਹੀ ਵਿਚੋਂ ਅਛੋਪਲੇ ਨਿਕਲ ਆਏ। ਜੇਕਰ ਆਪ ਜੀ ਇਸ ਤਰ੍ਹਾਂ ਨਾ ਕਰਦੇ ਤਾਂ ਸ੍ਰੀ ਗੁਰੂ ਤੇਗ ਬਹਾਦਰ

ਜੀ ਦੀ ਬਾਣੀ ਸ਼ੁੱਧ ਰੂਪ ਵਿਚ ਦਰਜ ਕਰਨ ਦਾ ਵੀ ਹੋਰ ਕਈ ਝਗੜਿਆਂ ਵਾਂਗੂੰ ਇੱਕ ਝਗੜਾ ਹੀ ਬਣਿਆਂ ਰਹਿਣਾ ਸੀ ਅਤੇ ਗੁਰ ਗੱਦੀ ਵਾਸਤੇ ਖਾਲਸਾ ਪੰਥ ਦਾ ਉਹੋ ਹਾਲ ਹੋਣਾ ਸੀ ਜੋ ਖ਼ੂਨ ਖਰਾਬੇ ਨਾਲ ਸਿੱਖ ਰਾਜ ਦਾ ਹੋਇਆ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਵਰ੍ਹੇ-ਗੰਢ ਹਰ ਸਾਲ ਕਤਕ ਸੁਦੀ ਦੂਜ ਨੂੰ ਬੜੇ ਉਤਸ਼ਾਹ ਨਾਲ ਮਨਾਈ ਜਾਂਦੀ ਹੈ, ਜੁਗੋ ਜੁਗ ਮਨਾਈ ਜਾਂਦੀ ਰਹੇਗੀ।

## ਗੁਰੂ ਕੌਣ ਹੈ ?
## ਗੁਰੂ ਗ੍ਰੰਥ ਕਿ ਦੇਹਧਾਰੀ ਵਿਅਕਤੀ ?



ਸਿੱਖਾਂ ਵਿਚ ਵੀ ਦੇਹਧਾਰੀ ਗੁਰੂ ਦਾ ਪਰਚਾਰ ਕਰਨ ਵਾਲੇ ਦੋ ਤਿੰਨ ਫਿਰਕੇ ਅਜਿਹੇ ਉਪਜੇ ਹੋਏ ਹਨ ਜਿਹੜੇ ਗੁਰਬਾਣੀ ਵਿਚੋਂ ਆਪਣੇ ਮਤਲਬ ਦੀਆਂ ਕੁਛ ਤੁਕਾਂ ਪੜ੍ਹ ਕੇ ਆਮ ਲੋਕਾਂ ਨੂੰ ਅਤੇ ਵਿਸ਼ੇਸ਼ ਕਰਕੇ ਸਿੱਖ ਜਨਤਾ ਨੂੰ ਭੁਲੇਖਾ ਪਾ ਰਹੇ ਹਨ ਕਿ ਦੇਹਧਾਰੀ ਗੁਰੂ ਤੋਂ ਬਿਨਾਂ ਕਲਿਆਣ ਨਹੀਂ ਹੋ ਸਕਦੀ।

ਉਹ ਕਹਿੰਦੇ ਹਨ, "ਇਹ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਤਾਂ ਮਹਾਂ ਪੁਰਸ਼ਾਂ ਦੀਆਂ ਚਿੱਠੀਆਂ ਹਨ। ਇਹਨਾਂ 'ਤੇ ਅਮਲ ਕਰਾਉਣ ਵਾਸਤੇ ਅਤੇ ਸਮਝਾਉਣ ਵਾਸਤੇ ਕਿਸੇ ਦੇਹਧਾਰੀ ਦੀ ਅਵੱਸ਼ ਲੋੜ ਹੈ। ਉਹ ਸਮਝਾਉਣ ਵਾਲੇ ਤੇ ਅਮਲ ਕਰਾਉਣ ਵਾਲੇ ਨੂੰ ਗੁਰੂ ਕਹੋ, ਸੰਤ ਕਹੋ, ਮਹਾਂਪੁਰਸ਼ ਕਹੋ। ਇਸ ਵਿਚ ਕੋਈ ਫਰਕ ਨਹੀਂ ਹੈ। ਅਸੀਂ ਤੁਹਾਨੂੰ ਗੁਰਬਾਣੀ ਦੇ ਅਨੁਸਾਰ ਹੀ ਸਭ ਕੁਝ ਸਮਝਾ ਕੇ ਪਰਮਾਤਮਾ ਨਾਲ ਮੇਲ ਕਰਾ ਦੇਂਦੇ ਹਾਂ। ਤੁਸੀਂ ਸਾਡੇ ਸਤਿਸੰਗ ਵਿਚ ਆਓ, ਸਾਥੋਂ

ਸਿੱਖਿਆ ਲਵੋ ਤੇ ਆਪਣਾ ਜਨਮ ਸਫਲਾ ਕਰੋ।''

ਉਹ ਇਹ ਵੀ ਪ੍ਰਚਾਰ ਕਰਦੇ ਹਨ ਕਿ 'ਗੁਰ ਬਿਨਾਂ ਗਤਿ ਨਹੀਂ ਤੇ ਸ਼ਾਹ ਬਿਨਾਂ ਪਤ ਨਹੀਂ ਹੁੰਦੀ।' ਏਸ ਕਰਕੇ ਗੁਰੂ ਧਾਰਨਾ ਜ਼ਰੂਰੀ ਹੈ, ਅਬਗਤਿ ਨਹੀਂ ਜਾਣਾ ਚਾਹੀਦਾ। ਇਸ ਤਰ੍ਹਾਂ ਦੇ ਹੋਰ ਵੀ ਕਈ ਸ਼ਬਦ ਅਤੇ ਤੁਕਾਂ ਜੈਸਾ ਕਿ:-

**ਮਤ ਕੋ ਭਰਮਿ ਭੁਲੈ ਸੰਸਾਰਿ॥**
**ਗੁਰ ਬਿਨੁ ਕੋਇ ਨ ਉਤਰਸਿ ਪਾਰਿ॥**

**[ਸੋਰਠਿ ਮ: ੫ ਪੰਨਾ ੮੬੪]**

**ਕਹੁ ਨਾਨਕ ਜਾਕੇ ਪੂਰੇ ਭਾਗ॥ ਗੁਰ ਚਰਣੀ ਤਾਕਾ ਮਨੁ ਲਾਗ॥**

ਇਹਨਾਂ ਮਨਮਤੀਆਂ ਨੇ ਆਪਣੇ ਮਤਲਬ ਦੀਆਂ ਤੁਕਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਚੁਣਕੇ ਯਾਦ ਕੀਤੀਆਂ ਹੋਈਆਂ ਹਨ, ਜਿਨ੍ਹਾਂ ਨੂੰ ਸੁਣ ਕੇ ਕਈ ਪ੍ਰੇਮੀ ਮਾਈ ਭਾਈ ਇਨ੍ਹਾਂ ਦੇ ਹੱਥ ਚੜ੍ਹ ਜਾਂਦੇ ਹਨ। ਅਜਿਹੇ ਕਾਬੂ ਆਏ ਹੋਏ ਪ੍ਰੇਮੀ ਫਿਰ ਆਪ ਤਾਂ ਆਪਣੀ ਗਤੀ ਦੱਸਣ ਤੋਂ ਸ਼ਰਮਾਉਂਦੇ ਹਨ ਪਰ ਹੋਰ ਜਨਤਾ ਨੂੰ ਆਪਣੇ ਨਾਲ ਹੀ ਬਲੈਕ ਮੇਲ ਕਰਨ ਵਾਸਤੇ ਏਹੀ ਢੰਡੋਰਾ ਪਿੱਟੀ ਜਾਂਦੇ ਹਨ ਕਿ - "ਇਹ ਸਾਡੇ ਮਹਾਰਾਜ ਜੀ ਝਟ ਪਟ ਹੀ ਪਰਮਾਤਮਾ ਨਾਲ ਮੇਲ ਕਰਾ ਦੇਂਦੇ ਹਨ ਅਤੇ ਪ੍ਰਤੱਖ ਦਰਸ਼ਨ ਵੀ ਆਪਣੇ ਸ਼ਰਧਾਵਾਨ ਪ੍ਰੇਮੀਆਂ ਨੂੰ ਕਰਾ ਦੇਂਦੇ ਹਨ- ਆਓ ਗੁਰਮੁਖੋ ਹੁਣ ਵੇਲਾ ਜੇ ਆਪਣਾ ਜਨਮ ਸਫਲਾ ਕਰ ਲਵੋ। ਇਹ ਦਾਤ ਸਤਿਗੁਰ ਤੁਠੈ ਪਾਈਐ, ਆਓ ਹੁਣ ਸਤਿਗੁਰ ਤੁਠਾ ਜੇ।" ਇਤਆਦਿ ਗੱਲਾਂ ਕਰਕੇ ਲੋਕਾਂ ਨੂੰ ਭਰਮਾ ਲੈਂਦੇ ਹਨ ਅਤੇ ਅਜੇਹੀਆਂ ਹੋਰ ਵੀ ਕਈ ਤੁਕਾਂ ਗੁਰਬਾਣੀ ਵਿਚੋਂ ਲੋਕਾਂ ਨੂੰ ਸੁਣਾ ਕੇ ਅਤੇ ਆਪਣੇ ਮਤਲਬ ਦੇ ਅਰਥ ਕਰਕੇ ਉਹਨਾਂ ਨੂੰ ਸਮਝਾਉਂਦੇ ਹਨ।

"ਆਓ ਭਾਗਾਂ ਵਾਲਿਓ! ਫੇਰ ਵੇਲਾ ਹੱਥ ਨਹੀਂ ਜੇ ਆਉਣਾ," ਆਦਿਕ।

ਪਰ ਅਸੀਂ ਜਦ ਗੁਰੂ ਕੇ ਸਿੱਖ, ਖਾਲਸਾ ਪੰਥ ਅਤੇ ਸਿੱਖ ਅਖਵਾਉਣ ਵਾਲੇ ਤਥਾ ਸਿੱਖੀ ਮਰਯਾਦਾ ਦੇ ਧਾਰਨ ਵਾਲੇ ਗੁਰੂ ਨਾਨਕ ਸਾਹਿਬ ਜੀ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬੱਧੀ ਹੋਈ ਮਰਯਾਦਾ ਨੂੰ ਵੇਖਦੇ ਹਾਂ ਤਾਂ ਸਪੱਸ਼ਟ ਹੋ ਜਾਂਦਾ ਹੈ ਕਿ ਸਿੱਖ ਪੰਥ ਅਥਵਾ ਨਾਨਕ ਨਾਮ ਲੇਵਾ ਸਿੱਖਾਂ ਨੇ ਉਸ ਮਹਾਂਪੁਰਸ਼ ਨੂੰ ਹੀ 'ਗੁਰੂ ਮੰਨਣਾ' ਪ੍ਰਵਾਨ ਕੀਤਾ ਹੈ ਜਿਸ ਨੂੰ ਉਸ ਸਮੇਂ ਦੇ ਗੁਰਗੱਦੀ ਉਤੇ ਬਿਰਾਜਮਾਨ ਗੁਰੂ ਨੇ ਨੌਮੀਨੇਟ (ਨੀਯਤ) ਕੀਤਾ। ਗੁਰੂ ਦੇ ਨੀਯਤ ਕੀਤੇ ਤੋਂ ਬਿਨਾਂ ਜੇ ਕਿਸੇ ਨੇ ਆਪ ਹੀ ਗੁਰੂ ਬਣਨ ਦਾ ਯਤਨ ਕੀਤਾ ਜਾਂ ਆਪਣੇ ਆਪ ਨੂੰ ਗੁਰੂ ਪ੍ਰਗਟ ਕੀਤਾ ਤਾਂ ਸਿੱਖ ਸੰਗਤ ਨੇ ਉਸਨੂੰ ਗੁਰੂ ਨਹੀਂ ਮੰਨਿਆਂ, ਜੈਸਾ ਕਿ ਗੁਰੂ ਨਾਨਕ ਸਾਹਿਬ ਜੀ ਨੇ ਜਦ 'ਗੁਰੂ ਅੰਗਦ ਦੇਵ' ਜੀ ਨੂੰ ਗੁਰੂ ਅਸਥਾਪਨ ਕੀਤਾ ਤਾਂ ਆਪ ਜੀ ਦੇ ਸਪੁਤ੍ਰ ਬਾਬਾ ਸਿਰੀ ਚੰਦ ਜੀ ਅਤੇ ਲਖਮੀ ਦਾਸ ਜੀ ਨੂੰ ਉਹਨਾਂ ਦੀ ਇੱਛਾ ਅਨੁਸਾਰ ਕਿਸੇ ਨੇ ਗੁਰੂ ਨਾ ਮੰਨਿਆਂ। ਫੇਰ ਜਦ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਗੁਰ ਗੱਦੀ ਦਾ ਤਿਲਕ ਸ੍ਰੀ ਗੁਰੂ ਅਮਰਦਾਸ ਜੀ ਨੂੰ ਬਖਸ਼ ਦਿੱਤਾ ਤਾਂ ਬਾਬਾ ਦਾਸੂ ਜੀ ਤੇ ਦਾਤੂ ਜੀ ਨੇ ਗੱਦੀਆਂ ਲਾ ਕੇ ਆਪ ਹੀ ਸਿੱਖ ਸੰਗਤ ਵਿਚ ਗੁਰੂ ਬਣਨ ਦਾ ਬਹੁਤ ਯਤਨ ਕੀਤਾ ਪਰ ਸਿੱਖ ਸੰਗਤਾਂ ਨੇ ਉਹਨਾਂ ਨੂੰ ਗੁਰੂ ਮੰਨਣ ਤੋਂ ਇਨਕਾਰ ਕਰਕੇ ਉਸ ਮਹਾਂ ਪੁਰਸ਼, ਸ੍ਰੀ ਗੁਰੂ ਅਮਰਦਾਸ ਜੀ, ਜੋ ਸੰਨ੍ਹ ਸਾਹਿਬ ਵਿਚ ਲੁਕ ਕੇ ਬੈਠੇ ਹੋਏ ਸਨ ਨੂੰ ਲੱਭ ਕੇ ਗੁਰਗੱਦੀ ਉਤੇ ਗੋਇੰਦਵਾਲ ਲੈ ਆਂਦਾ, ਕਿਉਂਕਿ ਇਨ੍ਹਾਂ ਨੂੰ ਸ੍ਰੀ ਗੁਰੂ ਅੰਗਦ ਦੇਵ ਜੀ ਵਲੋਂ ਗੁਰੂ ਨੀਯਤ ਕੀਤਾ

ਗਿਆ ਸੀ। ਏਸੇ ਤਰ੍ਹਾਂ ਗੁਰੂ ਰਾਮ ਦਾਸ ਜੀ ਨੂੰ ਗੁਰਗੱਦੀ ਮਿਲਣ ਸਮੇਂ ਸ੍ਰੀ ਗੁਰੂ ਅਮਰਦਾਸ ਜੀ ਦੇ ਸਪੁੱਤਰਾਂ ਬਾਬਾ ਮੋਹਨ ਜੀ ਤੇ ਮੋਹਰੀ ਜੀ ਨੇ ਵੀ ਆਪੂੰ ਗੁਰੂ ਬਣਨ ਦਾ ਯਤਨ ਕੀਤਾ ਪਰ ਸਿੱਖਾਂ ਨੇ ਉਹਨਾਂ ਨੂੰ ਗੁਰੂ ਨਾ ਮੰਨਿਆਂ। ਸ੍ਰੀ ਗੁਰੂ ਰਾਮਦਾਸ ਜੀ ਦੀ ਹੀ ਜੈ ਜੈ ਕਾਰ ਕੀਤੀ। ਗੁਰੂ ਰਾਮਦਾਸ ਜੀ ਦੇ ਵਡੇ ਸਪੁੱਤਰ ਬਾਬਾ ਪ੍ਰਿਥੀ ਚੰਦ ਜੀ ਨੇ ਆਪਣੇ ਆਪ ਨੂੰ ਗੁਰੂ ਪ੍ਰਗਟ ਕਰਨ ਵਾਸਤੇ ਆਪਣੀ ਆਯੂ ਪ੍ਰਯੰਤ ਯਤਨ ਕੀਤਾ ਪਰ ਸਿੱਖਾਂ ਨੇ ਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਹੀ ਪ੍ਰਵਾਨ ਕੀਤਾ ਜਿਨ੍ਹਾਂ ਨੂੰ ਗੁਰਗੱਦੀ ਦੇ ਮਾਲਕ ਸ੍ਰੀ ਗੁਰੂ ਰਾਮਦਾਸ ਜੀ ਨੇ ਆਪ ਗੁਰੂ ਨੀਯਤ ਕੀਤਾ ਸੀ।

ਇਸੇ ਤਰ੍ਹਾਂ ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਜਦ ਆਪਣੇ ਪੋਤਰੇ ਸ੍ਰੀ ਹਰਿ ਰਾਇ ਜੀ ਨੂੰ ਗੁਰਗੱਦੀ ਦਾ ਤਿਲਕ ਦਿੱਤਾ ਤਾਂ ਉਨ੍ਹਾਂ ਦੇ ਵੱਡੇ ਭਾਈ ਬਾਬਾ ਧੀਰ ਮਲ ਜੀ ਦੇ ਬਹੁਤ ਯਤਨ ਕਰਨ ਦੇ ਉਪ੍ਰੰਤ ਵੀ ਉਹਨਾਂ ਨੂੰ ਸਿੱਖ ਸੰਗਤਾਂ ਵਲੋਂ ਗੁਰੂ ਨਾ ਮੰਨਿਆਂ ਗਿਆ। ਗੁਰੂ ਹਰਿ ਰਾਇ ਜੀ ਹੀ ਸਿੱਖਾਂ ਦੇ ਗੁਰੂ ਪ੍ਰਗਟ ਰਹੇ। ਏਸੇ ਤਰ੍ਹਾਂ ਜਦ ਸ੍ਰੀ ਗੁਰੂ ਹਰਿ ਰਾਇ ਜੀ ਨੇ ਆਪਣੇ ਵੱਡੇ ਪੁੱਤਰ ਸ੍ਰੀ ਰਾਮ ਰਾਇ ਜੀ ਨੂੰ ਤਿਆਗ ਕੇ ਗੁਰਗੱਦੀ ਆਪਣੇ ਪੰਜ ਸਾਲ ਦੇ ਬਾਲ ਸਪੁੱਤਰ ਸ੍ਰੀ ਹਰਿ ਕ੍ਰਿਸ਼ਨ ਜੀ ਨੂੰ ਦੇ ਦਿੱਤੀ ਤਾਂ ਭਾਵੇਂ ਸ੍ਰੀ ਰਾਮ ਰਾਇ ਜੀ ਨੇ ਗੁਰੂ ਬਣ ਕੇ ਔਰੰਗਜ਼ੇਬ ਦੀ ਸਹਾਇਤਾ ਨਾਲ ਆਪਣੀ ਗੁਰਗੱਦੀ ਡੇਹਰਾਦੂਨ ਜਾ ਲਾਈ, ਪਰ ਸਿੱਖਾਂ ਨੇ ਉਨ੍ਹਾਂ ਨੂੰ ਕਦੀ ਵੀ ਗੁਰੂ ਨਾ ਮੰਨਿਆਂ। ਸਿੱਖ ਪੰਥ ਦਾ ਗੁਰੂ ਉਹ ਬਾਲਕ ਗੁਰੂ ਹਰਿ ਕ੍ਰਿਸ਼ਨ ਜੀ ਹੀ ਮੰਨਿਆਂ ਗਿਆ ਜਿਨ੍ਹਾਂ ਨੂੰ ਗੁਰਗੱਦੀ ਉਤੇ ਬਿਰਾਜਮਾਨ, ਸ੍ਰੀ ਗੁਰੂ ਹਰਿ ਰਾਇ ਜੀ ਨੇ ਆਪ ਨੀਯਤ ਕੀਤਾ ਸੀ। ਇਸ ਤਰ੍ਹਾਂ ਬਾਲਕ ਗੁਰੂ ਸ੍ਰੀ ਹਰਿ ਕ੍ਰਿਸ਼ਨ

ਜੀ ਨੇ ਦਿੱਲੀ ਵਿਖੇ ਆਪਣੇਂ ਜੋਤੀ ਜੋਤਿ ਸਮਾਉਣ ਸਮੇਂ ਪੰਜ ਪੈਸੇ ਤੇ ਨਾਰੀਅਲ, ਜੋ ਉਸ ਸਮੇਂ ਗੁਰੂ ਘਰ ਦੀ ਮਰਯਾਦਾ ਸੀ, ਥਾਲ ਵਿਚ ਰਖ ਕੇ ਮੱਥਾ ਟੇਕ ਦਿੱਤਾ ਅਤੇ ਹੁਕਮ ਕੀਤਾ ਕਿ ਸੰਗਤ ਦਾ ਗੁਰੂ 'ਬਾਬਾ ਬਕਾਲੇ' ਅਰਥਾਤ ਸਾਡੇ ਪਿਛੋਂ ਸੰਗਤਾਂ ਦਾ ਗੁਰੂ ਉਹ ਹੈ ਜੋ ਸਾਡਾ ਬਾਬਾ ਹੈ ਅਤੇ ਪਿੰਡ ਬਕਾਲੇ ਰਹਿੰਦਾ ਹੈ। ਉਹ ਸਨ ਸ੍ਰੀ ਗੁਰੂ ਤੇਗ ਬਹਾਦਰ ਜੀ ਜੋ ੨੦ ਸਾਲ ਤੋਂ ਆਪਣੀ ਮਾਤਾ ਨਾਨਕੀ ਜੀ ਨਾਲ ਆਪਣੇ ਨਾਨਕੇ ਪਿੰਡ, ਬਕਾਲੇ ਰਹਿੰਦੇ ਸਨ। ਆਪ ਜੀ ਬਾਬਾ ਗੁਰਦਿੱਤਾ ਦੇ ਭਾਈ ਹੋਣ ਕਰਕੇ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਦੇ ਬਾਬਾ ਜੀ ਸਨ।

ਇਸ "ਬਾਬਾ ਗੁਰੂ" ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਗੁਰਤਾ ਵਿਰੁਧ ਭਾਵੇਂ ਸਾਰੀ ਉਮਰ ਹੀ ਬਾਬਾ ਧੀਰ ਮਲ ਜੀ ਅਤੇ ਰਾਮ ਰਾਏ ਜੀ ਵਲੋਂ ਸਖਤ ਵਿਰੋਧਤਾ ਹੁੰਦੀ ਰਹੀ ਪਰ ਸਿੱਖ ਸੰਪਰਦਾਏ ਨੇ ਇਸ ਬਾਬੇ ਤੋਂ ਬਿਨਾਂ, ਜਿਨ੍ਹਾਂ ਨੂੰ ਕਿ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਗੁਰੂ ਥਾਪ ਗਏ ਸਨ, ਹੋਰ ਕਿਸੇ ਨੂੰ ਵੀ, ਜੋ ਮੁਗਲ ਹਕੂਮਤ ਦੇ ਬਲ ਬੋਤੇ ਗੁਰੂ ਬਣਨਾ ਚਾਹੁੰਦੇ ਸਨ, ਗੁਰੂ ਨਾ ਮੰਨਿਆਂ। ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਦਿੱਲੀ ਵਿਖੇ ਆਪਣੀ ਸ਼ਹੀਦੀ ਤੋਂ ਪਹਿਲਾਂ ਇੱਕ ਸਿੱਖ ਦੇ ਹੱਥ ਪੰਜ ਪੈਸੇ ਅਤੇ ਨਾਰੀਅਲ, ਲਾਲ ਰੁਮਾਲ ਵਿਚ ਬੰਨ੍ਹ ਕੇ, ਆਪਣੇ ਨੌਂ ਸਾਲ ਦੇ ਸਾਹਿਬਜ਼ਾਦੇ ਸ੍ਰੀ ਗੋਬਿੰਦ ਰਾਇ ਜੀ ਨੂੰ ਆਨੰਦਪੁਰ ਸਾਹਿਬ ਭੇਜ ਕੇ ਗੁਰੂ ਨੀਯਤ ਕਰ ਦਿੱਤਾ। ਆਪ ਜੀ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਨੇ ਗੁਰਗੱਦੀ ਉਤੇ ਬਿਰਾਜਮਾਨ ਹੋ ਕੇ ਸੰਮਤ ੧੭੩੨ ਤੋਂ ੧੭੬੫ ਤਕ ਜ਼ੁਲਮ ਅਤੇ ਜ਼ਾਲਮ ਦਾ ਟਾਕਰਾ ਕਰਕੇ ਆਪਣੇ ਅੰਤ ਸਮੇਂ ਤੋਂ ਤਿੰਨ ਦਿਨ ਪਹਿਲਾਂ ਕਤਕ ਸੁਦੀ ਦੂਜ ਸੰਮਤ ੧੭੬੫ ਨੂੰ

ਸ੍ਰੀ ਹਜ਼ੂਰ ਸਾਹਿਬ ਵਿਖੇ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਕੇ ਉਹਨਾਂ ਅਗੇ ਸਿੱਖ ਮਰਯਾਦਾ ਅਨੁਸਾਰ, ਪੰਜ ਪੈਸੇ ਅਤੇ ਨਾਰੀਅਲ ਰਖ ਕੇ ਤਿੰਨ ਪਰਕਰਮਾਂ ਕੀਤੀਆਂ ਅਤੇ ਮੱਥਾ ਟੇਕ ਕੇ ਹੁਕਮ ਕੀਤਾ ਕਿ "ਅਜ ਤੋਂ ਸਿੱਖ ਸੰਪ੍ਰਦਾਏ, ਗੁਰੂ ਨਾਨਕ ਨਾਮ ਲੇਵਾ ਸ਼ਰਧਾਲੂਆਂ ਦਾ ਗੁਰੂ, ਗੁਰੂ ਗ੍ਰੰਥ ਸਾਹਿਬ ਹੈ।" ਇਹ ਬਾਣੀ-ਗੁਰੂ ਸਾਡਾ ਹਿਰਦਾ ਹੈ ਅਤੇ ਪੰਜ ਤਿਆਰ-ਬਰ-ਤਿਆਰ ਅੰਮ੍ਰਿਤਧਾਰੀ ਸਿੰਘ ਸਾਡਾ ਸਰੀਰ ਹਨ। ਸਾਡਾ ਸਰੀਰਕ ਦਰਸ਼ਨ ਕਰਨਾ ਹੋਵੇ ਤਾਂ ਅੰਮ੍ਰਿਤਧਾਰੀ ਰਹਿਤ ਬਹਿਤ ਵਿਚ ਪੂਰੇ ਸਿੰਘਾਂ ਦੇ ਦਰਸ਼ਨ ਕਰਨੇ ਅਤੇ ਜੇ ਸਾਡੇ ਬਚਨ ਸੁਣਨੇ ਹੋਣ, ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਪੜ੍ਹਨੀ। ਇਹ ਬਾਣੀ ਸਾਡਾ ਹਿਰਦਾ ਹੈ ਅਤੇ ਪੰਜ ਪਿਆਰੇ ਸਾਡਾ ਸਰੀਰ ਹਨ।"



ਏਥੇ ਇਹ ਗੱਲ ਵੀ ਵਰਣਨ ਯੋਗ ਹੈ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਜਦ ਆਪਣੇ ਤੋਂ ਪਹਿਲੇ ਚਾਰ ਗੁਰੂ ਸਾਹਿਬਾਂ ਦੀ ਅਤੇ ਭਗਤਾਂ ਦੀ ਬਾਣੀ ਇਕੱਤਰ ਕਰਕੇ ਆਪਣੀ ਰਚਨਾ ਸਹਿਤ ਭਾਈ ਗੁਰਦਾਸ ਜੀ ਪਾਸੋਂ ਲਿਖਵਾਇਆ ਤਾਂ ਇਸ ਸੰਗ੍ਰਹਿ ਦਾ ਨਾਮ ਆਪ ਜੀ ਨੇ ਪੋਥੀ ਸਾਹਿਬ ਰੱਖਿਆ। ਉਪਰੰਤ ਜਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਦਮਦਮੇ ਬਿਸਰਾਮ ਸਮੇਂ ਇਸ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਵੀ ਦਰਜ ਕਰ ਦਿੱਤੀ ਤਾਂ ਇਸ ਦਾ ਨਾਮ 'ਗ੍ਰੰਥ ਸਾਹਿਬ' ਪ੍ਰਸਿਧ ਹੋ ਗਿਆ। ਆਪਣੇ ਜੋਤੀ ਜੋਤ ਸਮਾਉਣ ਸਮੇਂ ਜਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਕਤਕ ਸੁਦੀ ਦੂਜ ਸੰਮਤ ੧੭੬੫ ਨੂੰ ਇਸ ਗ੍ਰੰਥ ਸਾਹਿਬ ਜੀ ਨੂੰ ਗੁਰਿਆਈ ਦਾ ਤਿਲਕ ਦੇ ਕੇ ਮੱਥਾ ਟੇਕ ਦਿੱਤਾ ਤਾਂ ਉਸ ਦਿਨ ਤੋਂ ਇਹ ਗੁਰੂ, "ਗੁਰੂ ਗ੍ਰੰਥ ਸਾਹਿਬ" ਜੁਗੋ ਜੁਗ ਅਟਲ ਗੁਰੂ ਹੋਏ।

ਇਸ ਤਰ੍ਹਾਂ ਸਿੱਖ ਅਸੂਲਾਂ ਅਤੇ ਮਰਯਾਦਾ ਅਨੁਸਾਰ ਕਤਕ ਸੁਦੀ ਦੂਜ ਸੰਮਤ ੧੭੬੫ ਤੋਂ ਗੁਰੂ ਨਾਨਕ ਨਾਮ-ਲੇਵਾ ਸਿੱਖ ਸੰਪ੍ਰਦਾਏ ਦੇ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ, ਜਿਨ੍ਹਾਂ ਨੂੰ ਸਿੱਖ ਪੰਥ ਦੇ ਅੰਤਮ ਦੇਹਧਾਰੀ ਗੁਰੂ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਲੌਕਿਕ ਮਰਯਾਦਾ ਅਨੁਸਾਰ, ਪੰਜ ਪਿਆਰਿਆਂ ਦੀ ਹਾਜ਼ਰੀ ਵਿਚ ਗੁਰਗੱਦੀ ਦਾ ਤਿਲਕ ਦੇ ਕੇ, ਗੁਰੂ ਨੀਯਤ ਕੀਤਾ ਸੀ। ਇਸ ਦੇ ਉਲਟ ਦਸ ਪਾਤਸ਼ਾਹੀਆਂ ਨੂੰ ਆਪਣਾ ਗੁਰੂ ਮੰਨਣ ਵਾਲਾ ਜੋ ਵੀ ਸਿੱਖ, ਦੇਹਧਾਰੀ ਗੁਰੂ ਨੂੰ ਮੰਨਦਾ ਹੈ, ਉਹ ਮਨਮੁਖ ਹੈ, ਮਨਮੱਤੀਆ ਹੈ, ਆਪਣਾ ਗੁਰੂ ਗੋਪਣ ਦਾ ਦੋਸ਼ੀ ਹੈ। ਗੁਰੂ ਗੋਪਣ ਵਾਲਾ ਕਿਤੇ ਵੀ ਢੋਈ ਨਹੀਂ ਪਾਉਂਦਾ, ਯਥਾ ਬਾਣੀ ਗੁਰੂ ਦਾ ਹੁਕਮ-

**ਜਿਨਿ ਗੁਰੁ ਗੋਪਿਆ ਆਪਣਾ ਤਿਸੁ ਠਉਰ ਨ ਠਾਉ ॥**
**ਹਲਤੁ ਪਲਤੁ ਦੋਵੈ ਗਏ ਦਰਗਹ ਨਾਹੀ ਥਾਉ ॥**

**[ਮ: ੩, ਪੰਨਾ ੩੧੪]**

ਉਪਰੋਕਤ ਨਿਯਮ-ਬੱਧ ਵੀਚਾਰ ਨੂੰ ਮੁਖ ਰਖ ਕੇ ਦਸ ਗੁਰੂ ਸਾਹਿਬਾਨ ਜੀ ਅਤੇ ਹਾਜ਼ਰਾ ਹਜ਼ੂਰ, ਜ਼ਾਹਰਾ ਜ਼ਹੂਰ, ਗੁਰਬਾਣੀ- ਗੁਰੂ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਬਿਨਾਂ ਕਿਸੇ ਹੋਰ ਐਰੇ ਗੈਰੇ ਨੂੰ ਗੁਰੂ ਮੰਨ ਕੇ ਸਿੱਖ ਮਾਤ੍ਰ ਨੂੰ ਆਪਣਾ ਲੋਕ ਪ੍ਰਲੋਕ ਨਹੀਂ ਵਿਗਾੜ ਲੈਣਾ ਚਾਹੀਦਾ। ਹਾਂ, ਸਾਡੇ ਵਿਚੋਂ ਅਧਿਆਤਮਕ ਉਚੀ ਅਵਸਥਾ ਵਾਲੇ ਸਤਿਕਾਰ ਜੋਗ ਮਾਨਨੀਯ ਸਾਡੇ ਗੁਰ-ਭਾਈ ਹਨ ਪਰ ਗੁਰੂ ਨਹੀਂ ਹੋ ਸਕਦੇ। ਗੁਰਬਾਣੀ ਦਾ ਇਹ ਫੁਰਮਾਨ ਹੈ:-

**ਮਤ ਕੋ ਭਰਮਿ ਭੁਲੈ ਸੰਸਾਰਿ ॥ਗੁਰ ਬਿਨੁ ਕੋਇ ਨ ਉਤਰਸਿ ਪਾਰਿ ॥**

**[ਗੋਂਡ ਮ: ੫ ਪੰਨਾ ੮੬੪]**

ਇਸ 'ਗੁਰ ਪਦ' ਦੇ ਅਧਿਕਾਰੀ ਉਹ ਗੁਰੂ ਹਨ ਜਿਹੜੇ ਗੁਰੂ ਨਾਨਕ ਦੇਵ ਜੀ ਦੀ ਅਸਥਾਪਨ ਕੀਤੀ ਹੋਈ ਗੁਰਗੱਦੀ ਉਤੇ ਗੁਰੂ ਮਰਯਾਦਾ ਅਨੁਸਾਰ ਗੁਰੂ ਅਸਥਾਪਨ ਹੋਏ ਹਨ। ਪਰੰਤੂ ਸਿੱਖ ਸੰਪ੍ਰਦਾਏ ਤੋਂ ਬਾਹਰ ਅਤੇ ਸਿੱਖ ਸੰਪ੍ਰਦਾਏ ਵਿਚੋਂ ਆਪ ਬਣੇ ਗੁਰੂ ਵਾਸਤੇ ਇਸ ਗੁਰੂ ਪਦ ਦਾ ਕੋਈ ਵਾਸਤਾ ਨਹੀਂ ਹੈ। ਗੁਰੂ ਮਰਯਾਦਾ ਅਨੁਸਾਰ ਇਸ ਵੇਲੇ ਗੁਰੂ ਨਾਨਕ ਸਾਹਿਬ ਜੀ ਦੀ ਗੁਰਗੱਦੀ ਉਤੇ ਅਸਥਾਪਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ, ਜਿਹਨਾਂ ਨੂੰ ਅੰਤਮ ਦੇਹਧਾਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਹੱਥੀਂ ਗੁਰੂ ਨਾਨਕ ਦੀ ਗੱਦੀ ਦਾ ਤਿਲਕ ਦੇ ਕੇ ਜੁਗੋ ਜੁਗ ਅਚੱਲ ਤੇ ਅਟੱਲ ਗੁਰੂ ਅਸਥਾਪਨ ਕੀਤਾ ਹੋਇਆ ਹੈ। ਇਸ ਗੁਰੂ ਬਾਣੀ ਗੁਰੂ ਉਤੇ ਦ੍ਰਿੜ੍ਹ ਨਿਸਚਾ ਕਰਕੇ ਇਸ ਦਾ ਦਰਸ਼ਨ ਕਰੋ, ਪਾਠ ਕਰੋ ਅਤੇ ਸਿੱਖਿਆ ਗ੍ਰਹਿਣ ਕਰਕੇ ਆਪਣਾ ਜਨਮ ਸਫਲਾ ਕਰੋ, ਮਾਇਆ ਦੇ ਵਪਾਰੀਆਂ ਤੋਂ ਬਚੋ। ਹੁਕਮ ਹੈ:-



**ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ॥**
**ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ ॥**
**[ ਮ: ੪ ਪੰਨਾ ੯੮੨ ]**

ਇਸ ਨੂੰ ਮਨਮੁਖ ਨਹੀਂ ਸਮਝ ਸਕਦੇ, ਗਿਆਨ ਦਾ ਪ੍ਰਕਾਸ਼ ਕਰਨ ਵਾਲੀ ਗੁਰੂ ਬਾਣੀ ਉਤਮ ਭਾਗ ਹੋਣ, ਤਾਂ ਹਿਰਦੇ ਵਿਚ ਵੱਸਦੀ ਹੈ। ਯਥਾ:-

**ਮਨਮੁਖਿ ਕਰਮ ਕਰਹਿ ਨਹੀ ਬੂਝਹਿ ਬਿਰਥਾ ਜਨਮੁ ਗਵਾਏ ॥**
**ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨਿ ਆਏ ॥**
**[ ਸਿਰੀ ਮ: ੩ ਪੰਨਾ ੬੭ ]**

ਗੁਰਮੁਖ ਪਿਆਰਿਓ! ਆਪਾ ਪਾਰ ਉਤਾਰਾ ਕਰਨ ਵਾਸਤੇ

ਨਿਸਚੇ ਸਹਿਤ ਇਸ ਬਾਣੀ ਨੂੰ ਹਿਰਦੇ ਵਿਚ ਵਸਾਓ, ਇਹੀ ਕਲਜੁਗ ਵਿਚ ਸੱਚਾ ਗੁਰੂ ਹੈ। ਇਹ ਦਸ ਗੁਰੂ ਸਾਹਿਬਾਂ ਦਾ ਹਿਰਦਾ ਹੈ, ਸਤਜ ਉਪਦੇਸ਼ ਨਾਲ ਭਵ ਸਾਗਰ ਤੋਂ ਪਾਰ ਉਤਾਰਨ ਵਾਲੀ ਹੈ।

ਮਨਮੱਤੀਏ ਇੱਕ ਗੱਲ ਹੋਰ ਵੀ ਕਹਿੰਦੇ ਹਨ ਕਿ ਚਰਨ ਦੇਹਧਾਰੀ ਗੁਰੂ ਦੇ ਹੀ ਹੋ ਸਕਦੇ ਹਨ, ਇਸ ਪ੍ਰਥਾਏ ਵੀ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੀ ਬਾਣੀ ਵਿਚ ਨਿਰਨਾ ਕੀਤਾ ਹੋਇਆ ਹੈ।

**ਯਥਾ :-ਮਹਾ ਅਨੰਦ ਮੰਗਲ ਰੂਪ ਤੁਮਰੇ ਬਚਨ ਅਨੂਪ ਰਸਾਲ ॥**
**ਹਿਰਦੈ ਚਰਣ ਸਬਦੁ ਸਤਿਗੁਰ ਕੋ ਨਾਨਕ ਬਾਂਧਿਓ ਪਾਲ ॥**
**[ ਧਨਾ: ਮ: ੫ ਪੰਨਾ ੬੮੦]**

ਇਸ ਤੋਂ ਉਪਰੰਤ ਜੇਕਰ ਵਿਚਾਰ ਕਰਕੇ ਵੇਖੀਏ ਕਿ ਚਰਨ ਦੇਹਧਾਰੀ ਦੇ ਹੀ ਹੋ ਸਕਦੇ ਹਨ ਤਾਂ ਫਿਰ ਪਰਮਾਤਮਾ ਦੀ ਕਿਹੜੀ ਦੇਹੀ ਹੈ, ਜਿਸ ਦੇ ਚਰਨਾਂ ਦਾ ਵਰਣਨ ਸਤਿਗੁਰੂ ਜੀ ਤਥਾ ਭਗਤਾਂ ਨੇ ਆਪਣੀ ਬਾਣੀ ਵਿਚ ਕੀਤਾ ਹੈ। ਪ੍ਰਮਾਣ ਵਜੋਂ ਕੁਝ ਤੁਕਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਦਿੱਤੀਆਂ ਜਾਂਦੀਆਂ ਹਨ:-

**ਹਰਿ ਕੇ ਚਰਣ ਰਿਦੇ ਮਹਿ ਬਸੇ ॥ਜਨਮ ਜਨਮ ਕੇ ਕਿਲਵਿਖ ਨਸੇ ॥**
**[ਮ: ੫ ਪੰਨਾ ੧੯੭]**

**ਹਰਿ ਕੇ ਚਰਣ ਹਿਰਦੈ ਉਰਿ ਧਾਰਿ ॥ਭਵ ਸਾਗਰੁ ਚੜਿ ਉਤਰਹਿ ਪਾਰਿ ॥**
**[ ਮ: ੫ ਪੰਨਾ ੧੯੬ ]**

**ਹਰਿ ਕੇ ਚਰਨ ਹਿਰਦੈ ਬਸਾਵੈ ॥**
**ਨਾਨਕ ਐਸਾ ਭਗਉਤੀ ਭਗਵੰਤ ਕਉ ਪਾਵੈ ॥**
**[ ਸੁਖਮਨੀ ਪੰਨਾ ੨੭੪]**

**ਬੈਕੁੰਠ ਨਗਰੁ ਜਹਾ ਸੰਤ ਵਾਸਾ॥**
**ਪ੍ਰਭ ਚਰਣ ਕਮਲ ਰਿਦ ਮਾਹਿ ਨਿਵਾਸਾ॥**

**[ ਮ: ੫ ਪੰਨਾ ੭੪੨]**

**ਹਰਿ ਕੀ ਚਰਣੀ ਲਾਗਿ ਰਹੁ ਭਜੁ ਸਰਣਿ ਕਬੀਰਾ॥**

**[ ਪੰਨਾ ੩੩੪]**

**ਜਹ ਜਹ ਦੇਖਉ ਤਹ ਤਹ ਰਾਮਾ॥**
**ਹਰਿ ਕੇ ਚਰਨ ਨਿਤ ਧਿਆਵੈ ਨਾਮਾ॥**

**[ ਪੰਨਾ ੮੭੩]**

**ਹਰਿ ਕੀ ਚਰਣੀ ਲਾਗਿ ਰਹਾ ਵਿਚਹੁ ਆਪੁ ਗਵਾਇ॥**

**[ ਮ: ੩, ਪੰ: ੯੯੪]**

**ਹਰਿ ਕੇ ਚਰਨ ਅਰਾਧੀਅਹਿ ਗੁਰ ਸਬਦਿ ਰਤਨਾਗਰੁ॥**

**[ ਮ: ੪, ਪੰਨਾ ੧੩੧੮]**

ਇਹਨਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਤੁਕਾਂ ਤੋਂ ਸਪੱਸ਼ਟ ਹੈ ਕਿ ਹਰੀ ਦੇ ਚਰਨ ਹਰੀ ਦਾ ਨਾਮ ਅਤੇ ਗੁਰੂ ਦੇ ਚਰਨ ਗੁਰੂ ਦਾ ਉਪਦੇਸ਼ ਹਨ।

**ਯਥਾ:- ਹਿਰਦੈ ਚਰਣ ਸਬਦੁ ਸਤਿਗੁਰ ਕੋ**
**ਨਾਨਕ ਬਾਂਧਿਓ ਪਾਲ॥ [ ਧਨਾਸਰੀ ਮਹਲਾ ੫ ]**

ਮਨਮੱਤੀਏ ਵਿਵਾਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਗੱਦੀ ਮਿਲਣ ਬਾਰੇ ਦੋ ਹੁੱਜਤਾਂ ਖੜੀਆਂ ਕਰਦੇ ਹਨ।

੧. ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਸਮੇਂ ਗੁਰੂ ਗ੍ਰੰਥ ਸਾਹਿਬ ਤਾਂ ਕਰਤਾਰਪੁਰ ਸਨ, ਹਜ਼ੂਰ ਸਾਹਿਬ ਉਹਨਾਂ ਨੂੰ ਗੁਰਗੱਦੀ ਦਾ ਤਿਲਕ ਕਿਵੇਂ ਦਿੱਤਾ ਗਿਆ? •

੨. ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਾਂ ਪਠਾਣ ਦੇ ਛੁਰੇ ਦੇ ਵਾਰ ਨਾਲ ਸ਼ਹੀਦ ਹੋ ਗਏ ਸਨ ਫਿਰ ਉਹਨਾਂ ਪਾਸੋਂ ਗੁਰੂ ਗ੍ਰੰਥ ਸਾਹਿਬ ਨੂੰ ਗੁਰਗੱਦੀ ਮਿਲੀ, ਕਿਸ ਤਰ੍ਹਾਂ ਮੰਨਿਆਂ ਜਾ ਸਕਦਾ ਹੈ?

ਉੱਤਰ:- ਸ਼ੰਕਾ ਨੰਬਰ ੧

ਗੁਰ ਇਤਿਹਾਸ ਤੇ ਹੋਰ ਇਤਿਹਾਸਾਂ ਤੋਂ ਇਹ ਗੱਲ ਸਿਧ ਹੈ ਕਿ ਮੁਕਤਸਰ ਦੇ ਯੁੱਧ ਉਪਰੰਤ ਗੁਰੂ ਜੀ ਨੇ ਆਪਣਾ ਨਿਵਾਸ ਲਗ ਪਗ ਇਕ ਸਾਲ ਸਾਬੋ ਕੀ ਤਲਵੰਡੀ ਰੱਖਿਆ। ਯੁੱਧਾਂ ਤੋਂ ਹਟ ਕੇ ਏਥੇ ਆਪ ਜੀ ਨੇ ਕੁਛ ਸਮਾਂ ਦਮ (ਸਾਹ) ਲਿਆ, ਜਿਸ ਕਰਕੇ ਇਸ ਤਲਵੰਡੀ ਦਾ ਨਾਮ ਦਮਦਮਾ ਸਾਹਿਬ ਪ੍ਰਸਿਧ ਹੈ।

ਏਥੇ ਹੀ ਆਪ ਜੀ ਨੇ ਆਪਣੇ ਨਿਵਾਸ ਸਮੇਂ ਵਿਚ ਕਰਤਾਰਪੁਰ ਵਾਲੀ ਬੀੜ ਦੀ ਬਾਣੀ ਅਤੇ ਉਸ ਵਿਚ ਥਾਂ ਪਰ ਥਾਂ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਰਚਨਾ ਨੂੰ ਭਾਈ ਮਨੀ ਸਿੰਘ ਜੀ ਪਾਸੋਂ ਲਿਖਵਾ ਕੇ ਇਕ ਬੀੜ ਤਿਆਰ ਕੀਤੀ। ਫਿਰ ਇਸ ਸੰਪੂਰਨ ਬਾਣੀ ਦੇ ਅਰਥ ਵੀ ਭਾਈ ਮਨੀ ਸਿੰਘ ਜੀ ਨੂੰ ਪੜ੍ਹਾਏ। ਇਸ ਤੋਂ ਹੀ ਅਗੇ ਗੁਰਬਾਣੀ ਦੀ ਅਰਥ ਮਰਯਾਦਾ ਦੀ ਸੰਪ੍ਰਦਾਇ ਚਲੀ।

ਦਮਦਮੇ ਤੋਂ ਜਦ ਆਪ ਜੀ ਦੱਖਣ ਨੂੰ ਗਏ ਤਾਂ ਇਸ ਅਮੋਲਕ ਪਿਓ ਦਾਦੇ ਦੇ ਖਜ਼ਾਨੇ ਨੂੰ ਨਾਲ ਲੈ ਗਏ ਸਨ। ਉਥੇ ਨਗਰ ਨਾਦੇੜ (ਹਜ਼ੂਰ ਸਾਹਿਬ) ਵਿਚ ਆਪ ਜੀ ਭਾਦਰੋਂ ਤੋਂ ਕੱਤਕ ੧੭੬੫ ਤਕ ਬਿਰਾਜਮਾਨ ਰਹੇ ਅਤੇ ਇਹ ਦਮਦਮੇ ਵਾਲੀ ਬੀੜ ਉਸ ਸਮੇਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਾਸ ਸੀ। ਇਸ ਤਰ੍ਹਾਂ ਸ਼ੰਕਾਵਾਦੀ ਦਾ ਇਹ ਸ਼ੰਕਾ ਨਿਰਮੂਲ ਹੋ ਜਾਂਦਾ ਹੈ ਕਿ ਸ਼ਹੀਦ ਹੋਣ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਆਪ ਜੀ ਦੇ ਪਾਸ ਨਹੀਂ ਸੀ।

ਉੱਤਰ-ਸ਼ੰਕਾ ਨੰਬਰ ੨

ਇਤਿਹਾਸ ਇਸ ਗੱਲ ਦੀ ਵੀ ਸਾਖੀ ਭਰਦੇ ਹਨ ਕਿ ਧਰੋਹੀ ਪਠਾਣ ਦੇ ਛੁਰੇ ਨਾਲ ਜ਼ਖਮੀ ਹੋ ਕੇ ਗੁਰੂ ਜੀ ਜਰਾਹਾਂ ਦੇ ਇਲਾਜ ਨਾਲ ਕਾਫੀ ਰਾਜ਼ੀ ਹੋ ਗਏ ਸਨ, ਪਰ ਕਈ ਦਿਨ ਪਿਛੋਂ ਫੇਰ ਜ਼ਖਮ ਦੇ ਖਰਾਬ ਹੋ ਜਾਣ ਕਰ ਕੇ ਆਪ ਜੀ ਨੇ ਆਪਣਾ ਅੰਤ ਸਮਾਂ ਨੇੜੇ ਸਮਝ ਕੇ ਕੱਤਕ ਸੁਦੀ ਦੂਜ ਨੂੰ ਗੁਰੂ ਘਰ ਦੀ ਮਰਯਾਦਾ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਗਦੀ ਦਾ ਤਿਲਕ ਦੇ ਕੇ ਬਾਣੀ ਗੁਰੂ ਨੂੰ ਪ੍ਰਗਟ ਕਰ ਦਿੱਤਾ, ਅਤੇ ਤਿੰਨ ਦਿਨ ਪਿਛੋਂ ਕੱਤਕ ਸੁਦੀ ਪੰਜਵੀਂ ਨੂੰ ਆਪ ਜੀ ਜੋਤੀ ਜੋਤ ਸਮਾ ਗਏ। ਇਉਂ ਕਰਕੇ ਸ਼ੰਕਾਵਾਦੀ ਦਾ ਇਹ ਸ਼ੰਕਾ ਵੀ ਨਿਰਮੂਲ ਹੈ ਕਿ ਗੁਰੂ ਜੀ ਨੂੰ ਸਮਾਂ ਨਹੀਂ ਸੀ ਮਿਲ ਸਕਿਆ ਜਿਸ ਕਰ ਕੇ ਉਹ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਅਸਥਾਪਨ ਕਰ ਸਕਦੇ।



ਮਨਮੱਤੀਏ ਵਿਰੋਧੀਆਂ ਦੀਆਂ ਇਸ ਤਰ੍ਹਾਂ ਦੀਆਂ ਢੁੱਚਰ ਬਾਜ਼ੀਆਂ ਤੇ ਮੰਤਵਾਂ ਤੋਂ ਗੁਰੂ ਕੇ ਸਿੱਖਾਂ ਨੂੰ ਸੁਚੇਤ ਰਹਿਣਾ ਚਾਹੀਦਾ ਹੈ ਜਿਹੜੀ ਗੱਲ ਦਾ ਭੁਲੇਖਾ ਪਵੇ ਉਹ ਆਪਣੇ ਕਿਸੇ ਵਿਦਵਾਨ ਗੁਰਸਿੱਖ ਭਾਈ ਤੋਂ ਪੁੱਛ ਲੈਣੀ ਚਾਹੀਦੀ ਹੈ। "ਜਿਨ੍ਹੇ ਲਾਈ ਗੱਲੀਂ ਉਹਦੇ ਨਾਲ ਉਠ ਚੱਲੀ" ਵਾਲੀ ਗੱਲ ਨਹੀਂ ਕਰਨੀ ਚਾਹੀਦੀ।

ਇਸ ਤਰ੍ਹਾਂ ਖੁਆਰ ਹੋਣਾ ਹੁੰਦਾ ਹੈ।

**ਯਥਾ :- "ਖਸਮੁ ਛੋਡਿ ਦੂਜੈ ਲਗੇ ਡੂਬੇ ਸੇ ਵਣਜਾਰਿਆ ॥'**

ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ "ਗੁਰੂ" ਹੈ ਕਿਉਂਕਿ ਇਹ ਸਤਿਗੁਰੂ ਦੇ ਮੁਖਾਰਬਿੰਦ ਤੋਂ ਉਚਾਰਨ ਕੀਤੀ ਹੋਈ ਹੋਣ ਕਰਕੇ ਉਹਨਾਂ ਦਾ ਹੀ ਰੂਪ ਹੈ।

**ਯਥਾ- ਸਤਿਗੁਰ ਬਚਨ, ਬਚਨ ਹੈ**
**ਸਤਿਗੁਰ ਪਾਧਰੁ ਮੁਕਤਿ ਜਨਾਵੈਗੋ॥**

ਅਰਥਾਤ ਸਤਿਗੁਰੂ ਬਾਣੀ ਹੈ ਤੇ ਬਾਣੀ ਸਤਿਗੁਰ ਹੈ, ਇਹ 'ਬਾਣੀ ਗੁਰੂ' ਹੀ ਸਿੱਖ ਨੂੰ ਮੁਕਤੀ ਦਾ ਰਸਤਾ ਸਮਝਾਏਗੀ।

**ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥**
**ਗੁਰੁਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥**

ਅਰਥਾਤ ਬਾਣੀ ਗੁਰੂ ਹੈ ਤੇ ਗੁਰੂ ਬਾਣੀ ਹੈ, ਸਪਸ਼ਟ ਹੈ ਕਿ ਬਾਣੀ ਤੇ ਗੁਰੂ ਵਿਚ ਕੋਈ ਭੇਦ ਨਹੀਂ ਹੈ, ਇਕ ਰੂਪ ਹੈ।

ਜਿਹੜਾ ਮਨਮੱਤੀਆਂ ਦਾ ਇਹ ਢਕਵੰਜ ਹੈ ਕਿ ਦੇਹਧਾਰੀ ਗੁਰੂ ਤੋਂ ਬਿਨਾਂ ਬਾਣੀ ਦੇ ਅਰਥ ਕੌਣ ਸਮਝਾਵੇ। ਉਹਨਾਂ ਪ੍ਰਤੀ ਉੱਤਰ ਹੈ ਕਿ ਜਿਨ੍ਹਾਂ ਦੀ ਇਹ ਬਾਣੀ ਹੈ - ਉਹ ਹੀ ਅਸਲ ਗੁਰੂ ਹਨ, ਅਤੇ ਜੋ ਇਸ ਬਾਣੀ ਦੇ ਅਰਥ ਸਮਝਾਉਣ ਵਾਲੇ ਹਨ ਉਹ ਕੇਵਲ ਉਸ ਸਕੂਲ ਦੇ ਮਾਸਟਰ ਵਾਂਗ ਹਨ, ਜਿਹੜਾ ਵਿਦਵਾਨਾਂ ਦੀਆਂ ਲਿਖੀਆਂ ਹੋਈਆਂ ਕਿਤਾਬਾਂ ਨੂੰ ਆਪ ਸਮਝ ਕੇ ਸਕੂਲ ਦੇ ਵਿਦਿਆਰਥੀਆਂ ਨੂੰ ਪੜ੍ਹਾਉਂਦਾ ਤੇ ਸਮਝਾਉਂਦਾ ਹੈ, ਉਹ ਸਕੂਲ ਮਾਸਟਰ ਉਸ ਵਿਦਵਾਨ ਲਿਖਾਰੀ ਦਾ ਦਰਜਾ ਪਰਾਪਤ ਨਹੀਂ ਕਰ ਸਕਦਾ ਜਿਸ ਨੇ ਉਹ ਪੁਸਤਕ ਆਪਣੇ ਉਚੇ ਦਿਮਾਗ ਨਾਲ ਲਿਖ ਕੇ ਕਿਸੇ ਵਿਸ਼ੇਸ਼ ਗੁਣ ਦਾ ਲੋਕ ਭਲਾਈ ਵਾਸਤੇ ਪ੍ਰਗਟਾਵਾ ਕੀਤਾ ਸੀ।

ਗੁਰੂ ਨਾਨਕ ਦੇਵ ਤੋਂ ਗੁਰੂ ਗੋਬਿੰਦ ਸਿੰਘ ਜੀ ਤਕ ਦੱਸੇ ਗੁਰੂ ਹੀ ਅਵਤਾਰ ਗੁਰੂ ਹਨ। ਉਹਨਾਂ ਦੇ ਸਰੀਰ ਭਾਵੇਂ ਵੱਖ ਵੱਖ ਸਨ ਪਰ ਜੋਤ ਇਕੋ ਸੀ। ਜਿਹੜੀ ਬਾਣੀ ਉਹਨਾਂ ਤੋਂ ਪ੍ਰਗਟ ਹੋਈ, ਉਹ ਇਕੋ ਸੀ। ਇਸ ਕਰਕੇ ਸਰੀਰ ਗੁਰੂ ਨਹੀਂ ਉਹਨਾਂ ਦੀ ਬਾਣੀ ਗੁਰੂ ਹੈ

ਇਸੇ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਦੇਹ-ਬੀੜ-ਜਿਲਦ ਗੁਰੂ ਨਹੀਂ ਹੈ, ਪਰੰਤੂ ਉਸ ਵਿਚ ਜੋ ਬਾਣੀ ਹੈ ਉਹ " ਗੁਰੂ " ਹੈ। ਇਹੋ ਉਪਦੇਸ਼ ਦੇਂਦੀ ਹੈ, ਸੱਚਾ ਰਾਹ ਦੱਸਦੀ ਹੈ, ਮਨੁਖ ਜੀਵਨ ਦਾ ਅਸਲ ਮੁਖ ਮੰਤਵ ਦੱਸਣ ਵਾਲੀ ਇਹੋ ਬਾਣੀ ਹੀ ਗੁਰੂ ਹੈ।

ਗੁਰਬਾਣੀ ਵਿਚ ਪਰਮਾਤਮਾ ਦਾ ਨਾਮ ਹੈ ਉਸ ਦੀ ਸਿਫਤ ਸਲਾਹ ਹੈ। ਇਹ ਪਰਮਾਤਮਾ ਨਾਲ ਅਭੇਦ ਹੋਇਆਂ ਦੇ ਹਿਰਦੇ 'ਚੋਂ ਨਿਕਲਦੀ ਹੈ, ਇਸ ਕਰਕੇ ਇਹ ਬਾਣੀ ਹੀ ਸੱਚਾ ਗੁਰੂ ਹੈ।

ਮੁਸਲਮਾਨਾਂ ਵੱਲ ਵੇਖੋ, ਉਹ ਹਜ਼ਰਤ ਮੁਹੰਮਦ ਤੋਂ ਬਿਨਾਂ ਹੋਰ ਕਿਸੇ ਨੂੰ ਹਜ਼ਰਤ ਨਹੀਂ ਮੰਨਦੇ, ਕੇਵਲ ਕੁਰਾਨ ਹਜ਼ਰਤ ਮੁਹੰਮਦ ਦੀ ਬਾਣੀ ਉਤੇ ਹੀ ਨਿਸਚਾ ਕਰਕੇ ਆਪਣਾ ਉਧਾਰ ਮੰਨਦੇ ਹਨ। ਈਸਾਈ ਈਸਾ ਮਸੀਹ ਤੋਂ ਬਿਨਾਂ ਹੋਰ ਕਿਸੇ ਨੂੰ ਆਪਣਾ ਪੈਗੰਬਰ ਰਹਿਬਰ ਨਹੀਂ ਮੰਨਦੇ। ਕੇਵਲ ਅੰਜੀਲ (ਈਸਾ ਮਸੀਹ ਦੇ ਉਪਦੇਸ਼ਾਂ) ਉਤੇ ਹੀ ਭਰੋਸਾ ਰਖ ਕੇ ਉਸ ਨੂੰ ਮੰਨਦੇ ਹਨ। ਹਿੰਦੂ ਮਤ, ਜੈਨੀ ਆਦਿਕ ਸਾਰੇ ਹੀ ਆਪਣੇ ਆਪਣੇ ਗੁਰੂ ਅਵਤਾਰਾਂ ਦੇ ਉਪਦੇਸ਼ਾਂ (ਬਾਣੀ) ਨੂੰ ਹੀ ਮੰਨਦੇ ਪੂਜਦੇ ਅਤੇ ਆਤਮ ਗਿਆਨ ਪ੍ਰਾਪਤ ਕਰਦੇ ਹਨ। ਪਰ ਕੀ ਇਹ ਗੁਰੂ ਕੇ ਸਿੱਖ ਵਾਸਤੇ ਹੀ ਜ਼ਰੂਰੀ ਹੈ ਕਿ ਉਹ ਆਪਣੇ ਗੁਰੂ ਦੇ ਆਤਮ ਉਪਦੇਸ਼ਮਈ ਬਾਣੀ "ਗੁਰੂ" ਨੂੰ ਛੱਡ ਕੇ ਜਣੇ ਖਣੇ ਦੇਹਧਾਰੀ ਨੂੰ ਗੁਰੂ ਮੰਨ ਕੇ ਭਟਕਦਾ ਫਿਰੇ?

ਰਿਗ ਵੇਦ ਸੂਤਰ ੧੦-੧੨੫ ਵਿਚ ਇਉਂ ਲਿਖਿਆ ਹੋਇਆ ਹੈ:-

ਵਾਚ (ਬਾਣੀ) ਆਖਦੀ ਹੈ ਕਿ ਜਿਸ ਪੁਰਸ਼ ਨੂੰ ਮੈਂ ਪਿਆਰ ਕਰਦੀ ਹਾਂ, ਉਸ ਨੂੰ ਮੈਂ ਸ਼ਕਤੀਵਾਨ ਬਣਾ ਦੇਂਦੀ ਹਾਂ। ਉਸ ਨੂੰ ਮੈਂ ਬ੍ਰਾਹਮਣ, ਰਿਸ਼ੀ ਤੇ ਚਤੁਰ ਬਣਾ ਦੇਂਦੀ ਹਾਂ। ਜਗਤ ਦੀ ਚੋਟੀ ਉਤੋਂ

ਮੈਂ ਪਿਤਾ ਨੂੰ ਲੈ ਕੇ ਆਉਂਦੀ ਹਾਂ ਤੇ ਉਸ ਨਾਲ ਮੇਲ ਕਰਾ ਦੇਂਦੀ ਹਾਂ।

ਪਿਆਰੇ ਸਜਣੋ! ਏਥੇ ਬਾਣੀ ਨੇ ਹੀ ਸਭ ਤਰ੍ਹਾਂ ਪੁਰਸ਼ ਦਾ ਉਧਾਰ ਕਰਨ ਦੀ ਸਮਰੱਥਾ ਆਪਣੇ ਵਿਚ ਪ੍ਰਗਟ ਕੀਤੀ ਹੈ। ਕਿਸੇ ਦੇਹਧਾਰੀ ਨੇ ਕਿਸੇ ਥਾਂ ਵੀ ਇਹ ਗੱਲ ਨਹੀਂ ਆਖੀ ਕਿ ਮੈਂ ਜਗਤ ਪਿਤਾ ਨਾਲ ਮੇਲ ਕਰਾ ਦੇਂਦਾ ਹਾਂ, ਆਪਣੀ ਸ਼ਰਣ ਆਉਣ ਵਾਲੇ ਨੂੰ ਸਭ ਤੋਂ ਸਰੇਸ਼ਟ ਬਣਾ ਦੇਂਦਾ ਹਾਂ। ਇਹ ਕੇਵਲ ਊਣੇ ਤੇ ਮਝੂਣੇ ਪੁਰਸ਼ਾਂ ਦਾ ਹੀ ਕੰਮ ਹੈ ਕਿ ਐਸੀਆਂ ਡੀਂਗਾਂ ਮਾਰ ਕੇ ਲੋਕਾਂ ਨੂੰ ਭਰਮਾਉਣਾ ਤੇ ਪਰਾਇਆ ਹੱਕ ਖਾਣ ਵਾਸਤੇ ਉਹਨਾਂ ਨੂੰ ਕੁਰਾਹੇ ਪਾਉਣਾ। ਸੋ ਇਹਨਾਂ ਤੋਂ ਆਪ ਬਚੋ ਤੇ ਹੋਰਨਾਂ ਨੂੰ ਬਚਾਓ। ਵਰਤਮਾਨ ਵਿਚ ਗੁਰੂ ਸਾਡਾ ਕੇਵਲ ਬਾਣੀ ਹੈ ਤੇ ਉਹ ਹੈ ਗੁਰੂ ਗ੍ਰੰਥ ਸਾਹਿਬ ਜੀ ਦੀ, ਪਵਿੱਤਰ ਤੇ ਅਕਾਲ ਪੁਰਖ ਨਾਲ ਇਕ ਮਿਕ ਹੋਏ ਅਵਤਾਰ ਗੁਰੂ ਸਾਹਿਬਾਂ ਦੀ ਰਚੀ ਹੋਈ ਤੇ ਪ੍ਰਮਾਣੀਕ ਕੀਤੀ ਹੋਈ ਬਾਣੀ। ਇਸ ਨੂੰ ਪ੍ਰੇਮ ਤੇ ਸ਼ਰਧਾ ਨਾਲ ਪੜ੍ਹੋ:-

**ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨਿ ਆਇ ॥**

ਜਿਥੇ ਕੇਵਲ ਇੱਕ ਵਾਹਿਗੁਰੂ ਦੀ ਹੀ ਸਿਫਤ ਸਲਾਹ ਹੁੰਦੀ ਹੋਵੇ, ਉਸ ਨੂੰ ਸੱਤਜ ਸੰਗਤ ਜਾਣੋ। ਸੋ ਸੰਗਤ ਕਰਨੀ ਹਰ ਇੱਕ ਪੁਰਸ਼ ਲਈ ਅਤਿ ਜ਼ਰੂਰੀ ਹੈ।

## ਰਾਗ ਦੀ ਮਹਾਨਤਾ

ਰਾਗ ਦੁਆਰਾ ਗਾਇਨ ਕਰਕੇ ਈਸ਼ੁਰ ਦਾ ਭਜਨ ਸਿਮਰਨ ਕਰਨਾ ਤਥਾ ਕਿਸੇ ਵਿਚਾਰ ਦਾ ਦੂਸਰਿਆਂ ਦੇ ਦਿਲਾਂ ਉਤੇ ਪ੍ਰਭਾਵ ਪਾਉਣ ਦਾ ਪਰੰਪਰਾਂ ਤੋਂ ਹੀ, ਜਦ ਤੋਂ ਇਸ ਸ੍ਰਿਸ਼ਟੀ ਨੂੰ ਸਾਜਣਹਾਰ ਨੇ ਸਾਜਿਆ ਹੈ, ਇਕ ਵਿਸ਼ੇਸ਼ ਗੁਣਕਾਰੀ ਸਾਧਨ ਸਮਝਿਆ ਗਿਆ

ਹੈ। ਸੁਰ ਤਾਲ ਮੇਲ ਕੇ ਗਾਇਨ ਕਰਨਾ ਇਸ ਮਨੋਰਥ ਦੀ ਪੂਰਤੀ ਵਿਚ ਹੋਰ ਵੀ ਵਾਧਾ ਕਰ ਦੇਂਦਾ ਹੈ। ਕਿਉਂਕਿ ਜਿਤਨਾ ਕਿਸੇ ਦੇ ਗੱਲੇ ਦੀ ਸੁਰ ਤਾਲ ਵਿਚ ਰਸ ਹੋਵੇ ਉਤਨਾਂ ਹੀ ਗਾਇਨ ਦਾ ਵਧੇਰੇ ਪ੍ਰਭਾਵ ਪੈਂਦਾ ਹੈ। ਸੁਰ ਤਾਲ ਵਿਚ ਗਾਇਨ ਦਾ ਇਤਨਾ ਮਹੱਤਵ ਹੈ ਕਿ ਪੁਰਸ਼ ਨੂੰ ਛੱਡ ਪਸ਼ੂ ਤੇ ਕਈ ਵਾਰ ਬ੍ਰਿਛ ਸਾਰਖੇ ਵੀ ਇਸਦੇ ਅਸਰ ਨਾਲ ਝੂਮਣ ਲੱਗ ਜਾਂਦੇ ਹਨ। ਵੇਖੋ, ਨਿੱਤ ਵੇਖਣ ਵਿਚ ਆਉਣ ਵਾਲੀ ਗੱਲ ਹੈ ਕਿ ਸਪਾਧੇ ਦੀ ਬੀਨ ਸੁਣ ਕੇ ਜ਼ਹਿਰੀ ਸੱਪ ਵੀ ਆਪਣਾ ਆਪ ਛਡ ਕੇ ਸਿਰ ਸੁਟ ਕੇ ਮਸਤ ਹੋ ਜਾਂਦਾ ਹੈ। ਮੱਝੀਂ ਗਾਈਂ ਆਦਿਕ ਪਸ਼ੂ ਅਤੇ ਚੂਹਿਆਂ ਤਕ ਵੀ ਰਾਗ ਉਤੇ ਮਸਤ ਹੋ ਕੇ ਗਾਇਨਕਾਰ ਦੇ ਪਿੱਛੇ ਲੱਗ ਕੇ ਦਰਿਆ ਵਿਚ ਡੁੱਬਣ ਤਕ ਜਾ ਪਹੁੰਚਦੇ, ਪੁਸਤਕਾਂ ਵਿਚ ਲਿਖਿਆ ਹੈ।



ਗਾਇਨ ਵਿਦਿਆ ਦੇ ਠਾਕੁਰ ਤਾਂ ਏਥੋਂ ਤਕ ਵੀ ਲਿਖ ਗਏ ਹਨ ਕਿ ਪਹਿਲੋਂ ਪਹਿਲ ਜਦ ਕਰਤਾਰ ਨੇ ਸ੍ਰਿਸ਼ਟੀ ਸਾਜੀ ਤਾਂ ਉਸ ਨੇ ਹਰੇਕ ਸ਼੍ਰੇਣੀ ਦੇ ਜੀਵਾਂ ਦੇ ਬੁੱਤ ਬਣਾਏ। ਉਹਨਾਂ ਬੁੱਤਾਂ ਵਿਚ ਪੰਜ ਪ੍ਰਾਣਾਂ ਦੁਆਰਾ ਜਦ ਰੂਹ ਨੂੰ ਪੁਰਸ਼ ਦੇ ਕਲਬੂਤ ਵਿਚ ਪ੍ਰਵੇਸ਼ ਕਰਨ ਵਾਸਤੇ ਕ੍ਰਿਹਾ ਤਾਂ ਰੂਹ ਨੇ ਨਾਂਹ ਕਰ ਦਿੱਤੀ। ਈਸ਼੍ਵਰ ਨੇ ਪੁੱਛਿਆ, ਏਥੇ ਤੇਰੀ ਨਾਂਹ ਦਾ ਕਾਰਣ ਕੀ ਏ? ਰੂਹ ਨੇ ਕਿਹਾ ਇਸ ਪਾਸੋਂ ਮੈਨੂੰ ਡਰ ਲੱਗਦਾ ਹੈ ਕਿ ਮਤਾਂ ਆਪਣੀ ਬੁੱਧੀ ਦੀ ਚਾਤੁਰਤਾ ਕਰਕੇ ਮੈਨੂੰ ਖੁਆਰ ਕਰੇ। ਈਸ਼੍ਵਰ ਨੇ ਕਿਹਾ ਤੂੰ ਡਰ ਨਹੀਂ, ਇਹ ਤੈਨੂੰ ਬੜੇ ਚੰਗੇ ਪਦਾਰਥ ਭੋਜਨ ਅਤੇ ਬਸਤ੍ਰ, ਭੂਸ਼ਨ ਆਦਿਕ ਭੋਗਾਏਗਾ : ਤੂੰ ਹੋਰਨਾਂ ਜੂਨਾਂ ਨਾਲੋਂ ਇਸ ਮਨੁੱਖਾ ਜੂਨ ਵਿਚ ਸੁਖੀ ਰਹੇਂਗਾ। ਪ੍ਰੰਤੂ ਰੂਹ ਵਿਚਾਰਾ ਪੁਰਸ਼ ਪਾਸੋਂ ਕਿਸੇ ਪਿਛਲੀ ਜੂਨ ਦਾ ਡਰਿਆ ਹੋਇਆ ਫਿਰ ਵੀ

ਈਸ਼੍ਵਰ ਦੀ ਆਗਿਆ ਮੰਨਣ ਤੋਂ ਨਾਂਹ ਕਰ ਗਿਆ। ਫੇਰ ਈਸ਼੍ਵਰ ਨੇ ਕਿਹਾ ਤੇਰੀ ਸੇਵਾ ਲਈ ਸੁੰਦਰ ਇਸਤ੍ਰੀਆਂ, ਅਗੇ ਉਸ ਦੇ ਸੁੰਦਰ ਬੱਚੇ ਬੱਚੀਆਂ ਤੇਰੇ ਦਿਲ ਪਰਚਾਵੇ ਨੂੰ, ਮਹਿਲ ਮਾੜੀਆਂ ਤੇਰੇ ਰਹਿਣ ਸਹਿਣ ਨੂੰ ਇਸ ਬੁੱਤ ਵਿਚ ਪ੍ਰਵੇਸ਼ ਕਰਨ ਨਾਲ ਤੈਨੂੰ ਪ੍ਰਾਪਤ ਹੋਣਗੇ। ਰੂਹ ਨੇ ਈਸ਼੍ਵਰ ਦੀ ਇਹ ਗੱਲ ਮੰਨਣ ਤੋਂ ਵੀ ਸਿਰ ਫੇਰ ਦਿੱਤਾ। ਈਸ਼੍ਵਰ ਨੇ ਜਦ ਹੋਰ ਵੀ ਕਈ ਅਨੰਦਮਈ ਪਦਾਰਥਾਂ ਦਾ ਲਾਲਚ ਦੇ ਕੇ ਰੂਹ ਨੂੰ ਮਨਾਉਣ ਦਾ ਯਤਨ ਸਫਲ ਹੁੰਦਾ ਨਾ ਵੇਖਿਆ ਤਾਂ ਇਕ ਐਸੀ ਵੇਦ ਸ੍ਰੁਤੀ ਗਾਇਨ ਕਰਾਈ ਜਿਸ ਨੂੰ ਸੁਣਕੇ ਰੂਹ ਮਸਤੀ ਵਿਚ ਝੂਮਣ ਲੱਗ ਪਿਆ। ਏਥੋਂ ਤਕ ਕਿ ਰੂਹ ਨੂੰ ਰਾਗ ਧੁਨਿ ਦੀ ਮਸਤੀ ਵਿਚ ਆਪਾ ਹੀ ਭੁਲ ਗਿਆ। ਜਦ ਗਾਇਨ ਦਾ ਅਲਾਪ ਸਮਾਪਤ ਹੋ ਗਿਆ ਤਾਂ ਕੁਛ ਸਮੇਂ ਉਪਰੰਤ ਰੂਹ ਨੇ ਹੋਸ਼ ਫੜੀ। ਅੱਖਾਂ ਖੋਲ੍ਹ ਕੇ ਈਸ਼੍ਵਰ ਵੱਲ ਤੱਕਿਆ ਅਤੇ ਕਹਿਣ ਲੱਗਾ ਕਿ ਜੇ ਮੈਂ ਇਸ ਵਿਚ ਪ੍ਰਵੇਸ਼ ਕਰ ਲਵਾਂ ਤਾਂ ਫਿਰ ਮੈਨੂੰ ਇਹ ਰਾਗ ਸੁਣਨਾ ਵੀ ਪ੍ਰਾਪਤ ਹੋਵੇਗਾ? ਈਸ਼੍ਵਰ ਨੇ ਕਿਹਾ ਹਾਂ, ਜ਼ਰੂਰ! ਜਦ ਤੂੰ ਉਦਾਸ ਹੋਵੇਂ, ਜਦ ਤੇਰੇ ਪਾਸ ਖੁਸ਼ੀ ਦਾ ਹੋਰ ਕੋਈ ਸਾਧਨ ਨਾ ਹੋਵੇ ਜਾਂ ਹੋਰ ਸਾਧਨਾਂ ਨਾਲ ਪ੍ਰਾਪਤ ਹੋਈ ਖੁਸ਼ੀ ਨੂੰ ਤੂੰ ਹੋਰ ਵਿਸ਼ੇਸ਼ ਕਰਨਾ ਚਾਹੇਂ ਤਥਾ ਮੈਨੂੰ ਮਿਲਣ ਦਾ ਤੇਰੇ ਪਾਸ ਹੋਰ ਸਾਧਨ ਨਾ ਹੋਵੇ, ਅਥਵਾ ਮੈਨੂੰ ਮਿਲਣ ਦੇ ਹੋਰ ਸਾਧਨ ਕਰ ਕਰਕੇ ਤੇਰਾ ਦਿਲ ਉਕਤਾ ਗਿਆ ਹੋਵੇ ਤਾਂ ਇਸ ਗਾਇਨ ਸਾਧਨ ਨਾਲ ਤੂੰ ਵਧ ਤੋਂ ਵਧ ਅਨੰਦ ਪ੍ਰਾਪਤ ਕਰ ਸਕੇਂਗਾ ਅਤੇ ਮੈਨੂੰ ਪ੍ਰਾਪਤ ਕਰ ਸਕੇਂਗਾ। ਬਸ ਈਸ਼੍ਵਰ ਤੋਂ ਇਤਨੀ ਗੱਲ ਸੁਣਕੇ ਰੂਹ ਨੇ ਹੋਰ ਗੱਲ ਪੁੱਛਣ ਦੀ ਲੋੜ ਹੀ ਅਨੁਭਵ ਨਾ ਕੀਤੀ ਅਤੇ ਚੁਪ ਚਾਪ ਪੁਰਸ਼ ਦੇ ਬੁੱਤ ਵਿਚ ਪ੍ਰਵੇਸ਼ ਕਰਕੇ ਖੁਸ਼ੀ ਨਾਲ ਨੱਚਣ ਤੇ ਕੁੱਦਣ ਲੱਗ ਪਿਆ।

ਉਸ ਸਮੇਂ ਤੋਂ ਆਪਣੇ ਦਿੱਤੇ ਬਚਨ ਅਨੁਸਾਰ ਜਦ ਵੀ ਕੋਈ ਆਪਣੇ ਦੁਖੀ ਤਥਾ ਥਕੇ ਮਾਂਦੇ ਰੂਹ ਨੂੰ ਪ੍ਰਸੰਨ ਕਰਨ ਵਾਸਤੇ ਗਾਇਨ ਕਰਦਾ ਹੈ ਤਾਂ ਉਸ ਨੂੰ ਈਸ਼੍ਵਰ ਸੁਖ ਸ਼ਾਂਤੀ ਤੇ ਪ੍ਰਸੰਨਤਾ ਪ੍ਰਦਾਨ ਕਰਦਾ ਹੈ। ਇਸ ਉਪਰੰਤ ਜੋ ਵੀ ਪਰਮੇਸ਼ਰ ਪ੍ਰਾਪਤੀ ਵਾਸਤੇ ਜਪ ਤਪ ਅਤੇ ਹੋਰ ਇਤਿਆਦਿ ਕਠਿਨ ਸਾਧਨ ਕਰਕੇ ਮਾਂਦਾ ਪੈ ਜਾਂਦਾ ਹੈ ਤਾਂ ਜਦ ਉਹ ਵੇਦ ਸ਼੍ਰੁਤੀਆਂ, ਸਿਮ੍ਰਤੀਆਂ ਸ਼ਾਸਤਰਾਂ ਦੇ ਸਲੋਕ ਤਥਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ਬਦ ਪੜ੍ਹਦਾ ਹੈ ਤਾਂ ਆਪਣੇ ਆਪ ਨੂੰ ਪਰਮਾਤਮਾ ਦੇ ਨੇੜੇ ਨੇੜੇ ਅਨੁਭਵ ਕਰਕੇ ਝੂਮ ਝੂਮ ਪੈਂਦਾ ਹੈ।

ਰੂਹ ਨੂੰ ਦਿੱਤੇ ਭਰੋਸੇ ਵਿਚ ਰੱਖਣ ਵਾਸਤੇ ਹੀ ਜਿਤਨੇ ਵੀ ਧਰਮ ਗ੍ਰੰਥਾਂ ਵਿਚ ਉਪਦੇਸ਼ ਹਨ, ਉਹ ਸਭ ਦੇ ਸਭ ਪਰਮਾਤਮਾ ਨੇ ਆਪਣੇ ਪੀਰਾਂ ਪੈਗੰਬਰਾਂ, ਅਵਤਾਰਾਂ, ਤਥਾ ਭਗਤਾਂ ਰਾਹੀਂ ਰਾਗਾਂ ਵਿਚ ਹੀ ਰਚੇ ਹਨ। ਜਿਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ, ਜਿਸ ਨੂੰ "ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ" ਸ੍ਰੀ ਗੁਰੂ ਨਾਨਕ ਦੇਵ ਜੀ ਨੇ ਫੁਰਮਾਇਆ ਹੈ, ਸੰਪੂਰਨ ਰਾਗਾਂ ਵਿਚ ਹੈ ਅਤੇ ਗਾਇਨ ਕਰਕੇ ਪੜ੍ਹਨ ਯੋਗ ਹੈ। 'ਜਪੁ' ਕਰਨ ਵਾਸਤੇ ਕੇਵਲ ਜਪੁ ਜੀ ਸਾਹਿਬ ਹੀ ਹੈ ਬਾਕੀ ਸਮੱਗਰ ਬਾਣੀ ਰਾਗਾਂ ਵਿਚ ਸੁਰ ਤਾਲ ਨਾਲ ਕੀਰਤਨ ਵਿਚ ਪੜ੍ਹਕੇ ਰੂਹ ਨੂੰ ਵੱਜਦ ਵਿਚ ਲਿਆਉਣ ਵਾਲੀ ਹੈ। ਕਿਉਂਕਿ ਗਾਇਨ ਕੀਤੇ ਹੋਏ ਉਪਦੇਸ਼ ਨੂੰ ਰੂਹ ਛੇਤੀ ਸਵੀਕਾਰ ਕਰ ਲੈਂਦਾ ਹੈ, ਇਸ ਵਾਸਤੇ ਵੇਈਂ ਨਦੀ ਵਿਚੋਂ ਬਾਹਰ ਆਕੇ ਆਪਣੇ ਪ੍ਰਚਾਰ ਮਿਸ਼ਨ ਦੇ ਪ੍ਰੋਗਰਾਮ ਨੂੰ ਪੂਰਾ ਕਰਨ ਵਾਸਤੇ ਸਭ ਤੋਂ ਪਹਿਲਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭਾਈ ਮਰਦਾਨੇ ਤੋਂ ਰਬਾਬ ਮੰਗਵਾਇਆ ਸੁਰ ਤਾਲ ਮੇਲ ਕੇ ਆਪਣੇ ਸ਼ਬਦ ਦਾ ਗਾਇਨ ਢੰਗ ਦੱਸ ਕੇ ਫੇਰ

ਬਾਬਾ "**ਚੜ੍ਹਿਆ ਸੋਧਣ ਧਰਤਿ ਲੁਕਾਈ**" ਅਨੁਸਾਰ ਸਾਰੇ ਦੇਸਾਂ ਪ੍ਰਦੇਸਾਂ ਦਾ ਸੰਸਾਰ ਚੱਕਰ ਆਰੰਭ ਕਰ ਦਿੱਤਾ, ਜਿਥੇ ਜਾਂਦੇ ਸਭ ਤੋਂ ਪਹਿਲਾਂ ਏਹੀ ਹੁਕਮ ਹੁੰਦਾ–

"ਮਰਦਾਨਿਆ ਛੇੜ ਰਬਾਬ, ਵੇਖ ਰੰਗ ਕਰਤਾਰ ਦੇ।"

ਜਦ ਸਭ ਦੇਸਾਂ ਵਿਚ ਸਤਿਨਾਮੁ ਦਾ ਝੰਡਾ ਝੁਲਾ ਕੇ ਸਤਿਗੁਰੂ ਜੀ ਕਰਤਾਰਪੁਰ ਰਾਵੀ ਕੰਢੇ ਘਰਬਾਰੀ ਹੋ ਬੈਠੇ ਤਾਂ ਭਾਈ ਮਰਦਾਨੇ ਦਾ ਪੁੱਤਰ ਸੱਜਾਦਾ ਰਬਾਬੀ ਦੋਵੇਂ ਵੇਲੇ ਸਵੇਰੇ ਆਸਾ ਦੀ ਵਾਰ ਤੇ ਸ਼ਾਮ ਨੂੰ ਸੋਦਰੁ ਗਾਇਨ ਕਰਕੇ ਰਬਾਬ ਨਾਲ ਚੌਂਕੀ ਕਰਦਾ ਰਿਹਾ। ਉਪਰੰਤ ਸੱਦੂ ਤੇ ਮੱਦੂ ਤੀਜੀ ਚੌਥੀ ਪਾਤਸ਼ਾਹੀ ਤਕ ਕੀਰਤਨ ਕਰਦੇ ਰਹੇ। ਪੰਜਵੀਂ ਪਾਤਸ਼ਾਹੀ ਦੇ ਸਮੇਂ ਭਾਈ ਸੱਤਾ ਤੇ ਬਲਵੰਡ ਕੀਰਤਨੀਏ ਸਨ, ਪਰ ਜਦ ਉਹ ਮਾਇਆ ਦੇ ਪ੍ਰਮਾਦ ਕਰਕੇ ਗੁਰੂ ਸਾਹਿਬ ਜੀ ਦੇ ਦਰਬਾਰ ਵਿਚ ਕੀਰਤਨ ਕਰਣ ਤੋਂ ਨਾਂਹ ਕਰ ਬੈਠੇ ਤਾਂ ਸੰਗਤਾਂ ਬੜੀਆਂ ਬਿਹਬਲ ਹੋਈਆਂ, ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੰਗਤਾਂ ਦੀ ਇਸ ਦਸ਼ਾ ਨੂੰ ਅਨੁਭਵ ਕਰਕੇ ਸ੍ਰੀ ਆਸਾ ਜੀ ਦੀ ਵਾਰ ਦਾ ਕੀਰਤਨ ਆਪ ਹੱਥ ਵਿਚ ਸਰੰਦਾ ਲੈ ਕੇ ਕਰਨਾ ਆਰੰਭ ਕਰ ਦਿੱਤਾ ਅਤੇ ਇਸ ਤਰ੍ਹਾਂ ਕੀਰਤਨ ਤੋਂ ਵਾਂਜੇ ਸਿੱਖਾਂ ਨੂੰ 'ਕੀਰਤਨ ਤੋਂ ਨਾਮੁ ਆਧਾਰ' ਦਾ ਅਮਲ ਦਿੱਤਾ। ਭਾਈ ਸੱਤੇ ਅਤੇ ਬਲਵੰਡ ਦੀ ਇਹ ਹੰਕਾਰ ਦੀ ਗੱਲ ਸੁਣਕੇ, ਕਿ ਉਹਨਾਂ ਤੋਂ ਬਿਨਾਂ ਕੌਣ ਕੀਰਤਨ ਕਰ ਸਕਦਾ ਹੈ। ਸਤਿਗੁਰੂ ਜੀ ਨੇ ਉਹਨਾਂ ਦੇ ਹੰਕਾਰ ਨੂੰ ਦੂਰ ਕਰਨ ਵਾਸਤੇ ਆਪਣੇ ਸਿੱਖਾਂ ਦੇ ਹਥ ਵਿਚ ਸਾਜ ਦੇ ਕੇ ਕੀਰਤਨ ਆਰੰਭ ਕਰ ਦਿੱਤਾ ਅਤੇ ਬਚਨ ਕੀਤਾ ਕਿ ਗੁਰਸਿੱਖਾਂ ਦਾ ਬੱਚਾ ਬੱਚਾ ਕੀਰਤਨੀਆਂ ਹੋਵੇਗਾ।

ਪਿਛੋਂ ਭਾਵੇਂ ਭਾਈ ਲੱਧਾ ਜੀ ਦੀ ਕਿਰਪਾ ਨਾਲ ਭਾਈ ਸੱਤਾ ਬਲਵੰਡ ਵੀ ਗੁਰੂ ਸ਼ਰਨ ਵਿਚ ਆ ਗਏ ਅਤੇ ਅੱਜ ਤਕ ਹੋਰ ਵੀ ਰਬਾਬੀ ਭਾਈ ਬੜੇ ਪਰੇਮ ਤੇ ਸ਼ਰਧਾ ਨਾਲ ਗੁਰਬਾਣੀ ਦਾ ਕੀਤਰਨ ਕਰਦੇ ਰਹੇ ਹਨ ਪਰ ਗੁਰੂ ਜੀ ਦੇ ਬਚਨ ਨਾਲ ਬੜੇ ਚੰਗੇ ਕੀਰਤਨ ਕਰਨ ਵਾਲੇ ਕੀਰਤਨੀਏਂ ਗੁਰਸਿਖ ਵੀ ਬਹੁਤ ਸਾਰੇ ਤਿਆਰ ਬਰ ਤਿਆਰ ਹੋ ਗਏ ਹਨ ਜਿਹਨਾਂ ਦਾ ਨਾਮ ਸੁਣਕੇ ਕੀਰਤਨ ਅਸਥਾਨ 'ਤੇ ਲੋਕ ਇਸ ਤਰ੍ਹਾਂ ਇਕੱਤ੍ਰ ਹੋ ਜਾਂਦੇ ਹਨ ਜਿਸ ਤਰ੍ਹਾਂ ਅੰਮ੍ਰਿਤ ਦੇ ਚਸ਼ਮੇਂ ਉਤੇ ਅਤਿ ਤ੍ਰਿਹਾਏ ਜਨ ਜੰਤੂ ਇਕੱਠੇ ਹੋ ਜਾਂਦੇ ਹਨ।

ਇੱਕ ਵੇਰ ਸ੍ਰੀ ਗੁਰੂ ਨਾਨਕ ਦੇਵ ਜੀ ਪਾਸ ਕੁਛ ਸ਼ਰਧਾਲੂ ਸਿੱਖਾਂ ਨੇ ਬੇਨਤੀ ਕੀਤੀ ਸੀ ਕਿ ਗੁਰਬਾਣੀ ਦੇ ਪਾਠ ਗੁਰਬਾਣੀ ਦੀ ਕਥਾ ਤੇ ਗੁਰਬਾਣੀ ਦੇ ਕੀਰਤਨ ਵਿਚ ਕੀ ਫਰਕ ਹੈ? ਆਪ ਜੀ ਨੇ ਫੁਰਮਾਇਆ:-

ਬਾਣੀ ਦੇ ਪਾਠ ਦਾ ਫਲ ਖੂਹ ਦੇ ਪਾਣੀ ਵਾਂਗੂੰ ਕੇਵਲ ਪਾਠੀ ਨੂੰ ਅਤੇ ਉਸ ਦੇ ਆਸ ਪਾਸ ਦੇ ਸਰੋਤਿਆਂ ਨੂੰ ਹੀ ਤ੍ਰਿਪਤ ਕਰਦਾ ਹੈ। ਗੁਰਬਾਣੀ ਦੀ ਕਥਾ ਨੇੜੇ ਨੇੜੇ ਦੇ ਸਰੋਤਿਆਂ ਨੂੰ ਠਹਿਰੇ ਹੋਏ ਬੱਦਲ ਦੇ ਮੀਂਹ ਦੀਆਂ ਝਿਮ ਝਿਮ ਵਰਸਦੀਆਂ ਕਣੀਆਂ ਵਾਂਗੂੰ ਤ੍ਰਿਪਤ ਕਰਦੀ ਹੈ। ਪ੍ਰੰਤੂ ਰਾਗ ਦੁਆਰਾ ਗੁਰਬਾਣੀ ਦਾ ਕੀਰਤਨ ਗਰਜਕੇ ਵੱਸਣ ਵਾਲੇ ਬੱਦਲ ਦੀ ਤਰਾਂ ਦੂਰ ਦੂਰ ਤਕ ਤਪਤ ਹਿਰਦਿਆਂ ਨੂੰ ਸ਼ਾਂਤੀ ਪ੍ਰਦਾਨ ਕਰਕੇ ਪ੍ਰਫੁਲਤ ਕਰਦਾ ਹੈ।

ਏਹੀ ਕਾਰਣ ਹੈ ਕਿ ਸਿੱਖ ਪੰਥ ਵਿਚ ਰਾਗ ਨੂੰ ਬਹੁਤ ਮਹਾਨਤਾ ਦਿੱਤੀ ਜਾਂਦੀ ਹੈ ਅਤੇ ਹਰ ਕਾਰਜ ਸਮੇਂ ਕੀਰਤਨ ਨੂੰ ਮੁਖ ਰੱਖਿਆ ਜਾਂਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪੂਰਨ ਬਾਣੀ ਕੀਰਤਨ (ਰਾਗ ਦੁਆਰਾ ਪ੍ਰਭੂ ਦੇ ਗੁਣ ਗਾਇਨ) ਰੂਪ ਵਿਚ ਹੀ ਉਚਾਰਨ ਹੈ। ਇਸ ਨੂੰ ਸਤਿਗੁਰੂ ਜੀ ਨੇ ਨਿਰਮੋਲਕ ਹੀਰਾ ਤੇ ਜਮਾਂ ਤੋਂ ਰੱਖਿਆ ਕਰਨ ਵਾਲਾ ਖੁਸ਼ੀਆਂ ਦਾ ਭੰਡਾਰਾ ਆਦਿਕ ਕਥਨ ਕੀਤਾ ਹੈ।

**ਯਥਾ:-**

**੧. ਕੀਰਤਨੁ ਨਿਰਮੋਲਕ ਹੀਰਾ॥**
**ਆਨੰਦ ਗੁਣੀ ਗਹੀਰਾ॥**

**੨. ਕੀਰਤਨੰ ਸਾਧ ਸੰਗੇਣ ਨਾਨਕ**
**ਨਹ ਦ੍ਰਿਸਟੰਤਿ ਜਮਦੂਤਨਹ॥**



-- o --

**ਨੋਟ :-** ਸ਼ਾਮ ਵੇਦ ਵਿਚ ਸੰਪੂਰਨ ਰਾਗ ਵਿਦਿਆ ਦੀ ਕਲਾ ਦਾ ਵਰਣਨ ਹੈ, ਜਿਸ ਨੂੰ ਪਰਮਾਤਮਾ ਨੇ ਕਿਹਾ- "ਇਹ ਮੈਂ ਹੂੰ" ਇਸ ਵੇਦ ਵਿਚ ਰਾਗ ਵਿਦਿਆ ਨੂੰ ਰੂਹ (ਆਤਮਾ) ਦੀ ਖੁਰਾਕ ਕਥਨ ਕੀਤਾ ਗਿਆ ਹੈ। ਇਹ "ਮੈ ਹੂੰ" ਕਹਿਣ ਦਾ ਭਾਵ ਹੈ - ਕਿ ਰਾਗ ਮੈਂ ਹੀ ਹਾਂ। ਪਰਮਾਤਮਾ ਦਾ ਕਹਿਣਾ ਹੈ ਕਿ ਰਾਗ ਉਸੇ ਦਾ ਹੀ ਆਪਾ (ਸਰੂਪ) ਹੈ।

# ਨਿਰੰਕਾਰੀ ਉਪਦੇਸ਼

ਇਹ ਉਪਦੇਸ਼ ਜਿਹੜੇ ਨਿਰੰਕਾਰ ਦੀ ਜੋਤ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਸੰਸਾਰ ਯਾਤ੍ਰਾ ਸਮੇਂ ਸੰਸਾਰੀ ਜੀਵਾਂ ਨੂੰ ਕੀਤੇ, ਕਿਉਂਕਿ ਉਹ "**ਆਪਿ ਨਾਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ ॥**' ਅਨੁਸਾਰ ਨਾਨਕ ਰੂਪ ਵਿਚ ਅਕਾਲ ਪੁਰਖ ਵਾਹਿਗੁਰੂ ਆਪ ਹੀ ਆਪਣੀ ਸ਼ਕਤੀ ਨੂੰ ਧਾਰ ਕੇ ਜਗਤ ਵਿਚ ਪ੍ਰਗਟ ਹੋਇਆ ਸੀ, ਇਸ ਕਰਕੇ ਉਹ ਨਿਰੰਕਾਰੀ ਸਨ। ਆਪ ਜੀ ਨੇ ਸੰਮਤ ੧੫੫੪ ਤੋਂ ਲੈ ਕੇ ਸੰਮਤ ੧੫੭੯ ਤਕ ਚਾਰ ਕੂੰਟਾਂ ਦਾ ਚੱਕਰ ਲਾ ਕੇ ਆਪਣੇ ਪਵਿਤ੍ਰ ਉਪਦੇਸ਼ਾਂ ਦੁਆਰਾ ਅਗਿਆਨ ਦੇ ਅੰਧਕਾਰ ਨੂੰ ਦੂਰ ਕਰਕੇ ਗਿਆਨ ਦਾ ਚਾਨਣਾ ਕੀਤਾ। ਤਦੋਂ ਨ ਰੇਲਾਂ ਸਨ ਨ ਹਵਾਈ ਜਹਾਜ਼ ਤੇ ਨ ਕੁਛ ਹੋਰ ਆਵਾਜਾਈ ਦਾ ਪ੍ਰਬੰਧ ਸੀ, ਪਰ ਨਿਰੰਕਾਰੀ ਜੀ ਬੇਅੰਤ ਕਠਿਨ ਰਸਤਿਆਂ ਦਾ ਸਫਰ ਕਰਕੇ ਦੂਰ ਤੋਂ ਦੂਰ ਦੇਸਾਂ ਵਿਚ ਪਹੁੰਚੇ ਅਤੇ ਸੱਚ ਦੇ ਨੀਸਾਣ ਨੂੰ ਇਤਨਾ ਉਚਿਆਂ ਗੱਡਿਆ ਜੋ ਅਜੇ ਤਕ ਲੋਕਾਈ ਉਨ੍ਹਾਂ ਨੂੰ ਵੇਖਕੇ ਸ਼ਰਧਾ ਤੇ ਪ੍ਰੇਮ ਨਾਲ ਪੂਜ ਤੇ ਸਤਿਕਾਰ ਰਹੀ ਹੈ।

ਆਪ ਜੀ ਦੇ ਉਪਦੇਸ਼ ਇਉਂ ਸਨ ਜਿਵੇਂ ਅੱਜ ਕੱਲ ਸਕੂਲਾਂ ਦੇ ਛੋਟੇ ਬੱਚਿਆਂ ਨੂੰ ਖਿਡੌਣਿਆਂ ਦੇ ਸਬਕ ਦੁਆਰਾ ਸਿਖਸ਼ਾ ਦਿੱਤੀ ਜਾਂਦੀ ਹੈ। ਸਬਕ (ਉਪਦੇਸ਼) ਦਾ ਸਬਕ ਤੇ ਸਿਖਸ਼ਾ ਦੀ ਸਿਖਸ਼ਾ ਹੁੰਦੀ ਸੀ।

ਆਪ ਜੀ ਦੀ ਕੋਈ ਸਾਖੀ ਵੇਖ ਲਵੋ ਸਭ ਇਸੇ ਭਾਂਤ ਦੀਆਂ ਹਨ। ਏਮਨਾਬਾਦ ਗਏ, ਮਲਕ ਭਾਗੋ ਦੀ ਲੁੱਚੀ ਕਚੌਰੀ ਵਿਚੋਂ ਲਹੂ ਅਤੇ ਭਾਈ ਲਾਲੋ ਦੀ ਸੁੱਕੀ ਮੋਟੀ ਕੋਧਰੇ ਦੀ ਰੋਟੀ ਵਿਚੋਂ ਦੁੱਧ ਦੀਆਂ ਧਾਰਾਂ ਕੱਢ ਵਿਖਾਈਆਂ। ਸਿਖਸ਼ਾ ਸੀ ਹੱਕ ਹਲਾਲ ਦੀ ਕਮਾਈ ਕਰੋ। ਕਿਸੇ ਦਾ ਖੂਨ ਨਾ ਚੂਸੋ ਇਹ ਉਪਦੇਸ਼ ਸੀ। "**ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸ ਗਾਇ ॥**' ਮੱਕੇ ਗਏ - ਮੌਲਵੀ ਨੂੰ ਕਿਹਾ ਜਿਸ ਪਾਸੇ ਕਾਬਾ ਨਹੀਂ ਉਸ ਪਾਸੇ ਸਾਡੇ ਪੈਰ ਕਰ ਦਿਓ। ਜਿਧਰ ਮੌਲਵੀ ਪੈਰ ਕਰੇ ਉਧਰ ਹੀ ਮੱਕਾ (ਕਾਬਾ) ਫਿਰੇ। ਸਿਖਸ਼ਾ ਸੀ ਚਾਰ ਚੁਫੇਰੇ ਹੀ ਕਾਬਾ ਹੈ, ਕੋਈ ਥਾਂ ਉਸ ਤੋਂ ਖਾਲੀ ਨਹੀਂ ਹੈ। ਉਪਦੇਸ਼ ਸੀ-"**ਜਤ੍ਰ ਤਤ੍ਰ ਦਿਸਾ ਵਿਸਾ ਹੁਇ ਫੈਲਿਓ ਅਨੁਰਾਗ ॥ ੮੦ ॥**" ਜਿਥੇ ਕਿਤੇ ਲਾਂਭਾਂ ਚਾਂਭਾਂ ਵਿਚ ਸਾਰੇ ਹੀ ਉਹ ਪ੍ਰੇਮ ਮੂਰਤੀ ਫੈਲ ਰਿਹਾ ਹੈ।



ਰੂਮ ਦੇ ਬਾਦਸ਼ਾਹ ਕਾਰੂੰ ਪਾਸ ਗਏ, ਫੁਰਮਾਇਆ - ਕਾਰੂੰ ਆਹ ਲੈ ਸਾਡੀ ਸੂਈ, ਇਸ ਨੂੰ ਸਾਂਭ ਕੇ ਰੱਖੀਂ, ਅਸੀਂ ਤੇਰੇ ਪਾਸੋਂ ਅੱਗੇ ਚੱਲ ਕੇ ਦਰਗਾਹ ਵਿਚ ਲਵਾਂਗੇ। ਕਾਰੂੰ ਕਿਹਾ ਜੀ ਅੱਗੇ ਤਾਂ ਕੋਈ ਚੀਜ਼ ਨਾਲ ਨਹੀਂ ਜਾਂਦੀ, ਇਹ ਸੂਈ ਮੈਂ ਕਿਸ ਤਰ੍ਹਾਂ ਲੈ ਜਾਵਾਂਗਾ? ਸਿਖਸ਼ਾ ਮਿਲੀ - ਚਾਲੀ ਗੰਜ ਖਜ਼ਾਨਾ ਜੋ ਤੂੰ ਘੋਰ ਜ਼ੁਲਮ ਕਰਕੇ ਇਕੱਠਾ ਕੀਤਾ ਹੈ, ਉਹ ਕਿਵੇਂ ਨਾਲ ਜਾਵੇਗਾ? ਇਸ ਤੋਂ ਕਾਰੂੰ ਨੂੰ ਸਮਝ ਆ ਗਈ, ਜਿਸ ਰਸਤੇ ਸਤਿਗੁਰੂ ਜੀ ਪਾਉਣਾ ਚਾਹੁੰਦੇ ਸਨ ਉਹ ਪੈ ਗਿਆ। ਕਾਰੂੰ ਸਿੱਖ ਬਣ ਗਿਆ ਤੇ ਪਰਜਾ ਸੁੱਖੀ ਹੋ ਗਈ। ਉਪਦੇਸ਼ ਸੀ ਮਾਇਆ ਦੀ ਯੋਗ ਵਰਤੋਂ।

ਹਬਸ਼ ਦੇਸ ਗਏ ਤਾਂ ਬਾਂਗ ਚੁੱਕ ਦਿਤੀਓ ਨੇ ਸ਼ਬਦ ਦਾ ਸਰੋਦ ਚਾ ਕੀਤਾ ਨੇ। ਕਾਜੀ ਮੁੱਲਾਂ ਭੱਜੇ ਆਏ - ਵੇਖਿਆ ਕੋਈ ਵਿਦੇਸ਼ੀ ਹੈ,

ਹਟਕਨ ਤੇ ਵੀ ਸਰੋਦ (ਸ਼ਬਦ ਗਾਇਨ) ਬੰਦ ਨਹੀਂ ਕਰਦਾ, ਫਤਵਾ ਦੇ ਦਿੱਤਾ-ਸੰਗ ਸਾਰ (ਪੱਥਰ ਮਾਰ ਕੇ ਮਾਰ ਦੇਣਾ) ਕਰ ਦਿਓ ਕਾਫਰ ਨੂੰ। ਐਨੀ ਲੁਕਾਈ ਜਿਉਂ ਪਥਰ ਮਾਰਨ ਲੱਗੀ ਨਿਰੰਕਾਰ ਜੀ ਨੂੰ ਪਥਰਾਂ ਦੇ ਢੇਰ ਹੇਠਾ ਦੱਬ ਦਿੱਤਾ ਤੇ ਇਉਂ ਸਭ ਖੁਸ਼ੀ ਖੁਸ਼ੀ ਘਰ ਚਲੇ ਗਏ। ਦੂਜੇ ਦਿਨ ਸਵੇਰੇ ਵੇਖਣ ਤਾਂ ਪੱਥਰਾਂ ਦਾ ਢੇਰ ਹੇਠਾਂ ਅਤੇ ਸਤਿਗੁਰੂ ਜੀ ਉਸ ਦੀ ਚੋਟੀ ਉਤੇ ਬਿਰਾਜ ਰਹੇ ਸਨ।

ਮੌਲਵੀ ਮੁਲਾਂ ਪੈਰੀਂ ਪੈ ਗਏ ਤੇ ਆਖਿਓ ਨੇ 'ਹਿੰਦ ਪੀਰ' ਤੇਰਾ ਸੱਚ ਦਾ ਨੀਸਾਣ ਏਥੇ ਸਦਾ ਕਾਇਮ ਰਹੇਗਾ। ਜੋ ਅੱਜ ਤਕ ਝੂਮ ਰਿਹਾ ਹੈ, ਸਿਖਸ਼ਾ ਸੀ-ਸੱਚ ਦੀ ਜੈ ਹੁੰਦੀ ਹੈ। ਉਪਦੇਸ਼ ਸੀ, ਸਰੋਦ ਸਰਬ ਵਿਆਪੀ ਸਚਿਆਈ ਹੈ।

ਹੁਣ ਮੋਦੀ ਦੀ ਕਾਰ ਵੇਖ ਲਵੋ, ਮੋਦੀਖਾਨੇ ਵਿਚੋਂ ਰਸਦਾਂ ਤੋਲ ਤੋਲ ਦੇਂਦੇ ਹਨ, ਜਦ ਯਾਰਾਂ, ਬਾਰਾਂ ਪਿਛੋਂ ਤੇਰਾਂ ਆਖਦੇ ਹਨ ਤਾਂ ਫਿਰ ਚੌਦਾਂ ਆਖਦੇ ਹੀ ਨਹੀਂ। ਬਸ ਤੇਰਾ, ਇਹ ਤੇਰਾ ਤੇ '**ਨਾਨਕੁ ਤੇਰਾ ਬਾਣੀਆ ਤੂ ਸਾਹਿਬੁ ਮੈ ਰਾਸਿ ਜੀਉ।**' ਕਈ ਧਾਰਨਾਂ ਮੁਕ ਜਾਂਦੀਆਂ, ਕਈ ਲੈਣ ਵਾਲੇ ਲੈ ਜਾਂਦੇ ਪਰ 'ਤੇਰਾ' ਦੀ ਧਾਰਨਾ ਨਾ ਮੁਕਦੀ। "**ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ॥ ਜਬ ਆਪਾ ਪਰ ਕਾ ਮਿਟਿ ਗਇਆ ਜੱਤ ਦੇਖਉ ਤਤ ਤੂੰ॥**' ਵਾਲੀ ਦਸ਼ਾ ਵਿਚ ਵਿਚਰ ਰਹੇ ਸਨ।

ਜਿਸ ਵਿਚ "ਮੈਂ" ਨਾ ਹੋਵੇ ਉਹ ਅਵੱਸ਼ 'ਤੇਰਾ' ਹੀ ਹੋਵੇਗਾ।

ਇਸ ਤਰ੍ਹਾਂ ਸਤਿਗੁਰੂ ਨਾਨਕ ਦੇਵ ਜੀ ਨੇ ਸਦਾ 'ਤੇਰਾ' ਹੀ ਉਚਾਰਨ ਕੀਤਾ। ਕਦੀ ਆਪਾ ਨ ਜਣਾਇਆ। ਸਿਖਸ਼ਾ ਸੀ-

" **ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ**"

**"ਸਭੈ ਘਟ ਰਾਮੁ ਬੋਲੈ ਰਾਮਾ ਬੋਲੈ॥ ਰਾਮ ਬਿਨਾ ਕੋ ਬੋਲੈ ਰੇ।"**

ਆਓ ਉਹਨਾਂ ਦੀ ਯਾਦ ਤੇ ਪਿਆਰ ਵਿਚ ਅਸੀਂ ਵੀ ਉਹਨਾਂ ਦੀ ਸੇਵਾ ਵਿਚ ਬੇਨਤੀ ਕਰੀਏ ਅਤੇ ਦੋਵੇਂ ਹਥ ਜੋੜ ਕੇ ਆਖੀਏ - 'ਹੇ ਗੁਰੂ ਨਾਨਕ! ਜਗਤ ਦੇ ਸੁਆਮੀ'-ਮੈਂ ਤੇਰਾ ਮੈਂ ਤੇਰਾ॥ ਤੂੰ ਸਾਹਿਬ ਗੁਣੀ ਗਹੀਰਾ॥ ਦਾਤਾ! ਮਨੁੱਖਾ ਜਨਮ ਸਫਲ ਕਰੋ ਜੀ ਮੇਰਾ। ਉਹ ਅਰਸ਼ਾਂ ਕੁਰਸ਼ਾਂ ਦਾ ਮਾਲਕ ਨਿਰੰਕਾਰੀ ਸਾਡੀ ਬੇਨਤੀ ਸੁਣੇਗਾ ਤੇ ਆਪਣੇ ਅਵਤਾਰ ਧਾਰਨ ਦੀ ਖੁਸ਼ੀ ਵਿਚ ਸਾਡਾ ਜਨਮ ਮਰਨ ਸੰਵਾਰੇਗਾ।

ਇਹਨਾਂ ਉਪਦੇਸ਼ਾਂ ਦੁਆਰਾ ਸਤਿਗੁਰੂ ਨਿਰੰਕਾਰੀ ਜੀ ਸਾਨੂੰ ਹੇਠ ਲਿਖੇ ਪੰਜ ਉਪਦੇਸ਼ਾਂ ਦੀ ਸਿਖਸ਼ਾ ਬਖਸ਼ਦੇ ਹਨ।

੧. ਹਕ ਹਲਾਲ ਦੀ ਕਮਾਈ ਕਰਨੀ।



੨. ਮਾਇਆ ਦੀ ਯੋਗ ਵਰਤੋਂ ਕਰਨੀ।

੩. ਪਰਮਾਤਮਾ ਸਰਬ ਵਿਆਪੀ ਹੈ।

੪. ਸੱਚ ਦੀ ਸਦਾ ਜੈ ਹੁੰਦੀ ਹੈ।

੫. ਪਰਮਾਤਮਾ ਨੂੰ ਸਦਾ ਯਾਦ ਰਖਣਾ।

ਆਪ ਜੀ ਦੇ ਇਹਨਾਂ ਸਬਕਾਂ ਨੂੰ ਦ੍ਰਿੜ ਨਿਸਚੇ ਨਾਲ ਯਾਦ ਰੱਖਕੇ ਪ੍ਰਾਣੀ ਮਾਤ੍ਰ ਨੂੰ ਮਨੁਖਾ ਜਨਮ ਸਫਲਾ ਕਰਨਾ ਚਾਹੀਦਾ ਹੈ।

## ਦਾਤਾ ਗੁਰੂ ਪ੍ਰਾਹੁਣੇ ਦੇ ਰੂਪ ਵਿਚ

ਅੱਜ ਕਲ ਕਈ ਘਰਾਂ ਵਿਚ ਪ੍ਰਾਹੁਣੇ ਦੇ ਆਉਣ ਕਰਕੇ ਘਰ ਦਾ ਵਾਯੂ ਮੰਡਲ ਠੀਕ ਨਹੀਂ ਰਹਿੰਦਾ, ਜਿਸ ਦਾ ਕਾਰਨ ਜਾਂ ਪ੍ਰਾਹੁਣੇ ਵਿਚ ਸੰਤੋਖ ਗੁਣ ਦੀ ਘਾਟ ਹੁੰਦੀ ਹੈ ਅਤੇ ਜਾਂ ਪ੍ਰਹੁਣਾਚਾਰਨੀਯ ਸਤੋ

ਗੁਣ ਤੋਂ ਵਾਂਜਾ ਹੁੰਦਾ ਹੈ। ਇਹਨਾਂ ਗੱਲਾਂ ਦੇ ਸੁਝਾਉ ਵਾਸਤੇ ਇਸ ਲੇਖ ਦੁਆਰਾ ਭਾਈ ਲਾਲੋ ਦੀ ਪ੍ਰਸਿੱਧ ਸਾਖੀ ਇਸ ਪੱਖ ਨਾਲ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕੀਤੀ ਜਾਂਦੀ ਹੈ।

**ਸਤੀ ਦੇਹਿ ਸੰਤੋਖੀ ਖਾਇ॥ ਤਉ ਨਾਨਕ ਦਰਿ ਦੀਦਾਰ ਸਮਾਇ॥**

ਅਰਥਾਤ ਪ੍ਰਸ਼ਾਦ ਛਕਾਉਣ ਵਾਲਾ ਐਸਾ ਸਤਿਵਾਦੀ ਹੋਵੇ ਜੋ "**ਕਿਰਤ ਵਿਰਤ ਕਰ ਧਰਮ ਦੀ ਹਥੋਂ ਦੇ ਕੇ ਭਲਾ ਮਨਾਵੇ।**" ਅਤੇ ਛਕਣ ਵਾਲਾ ਅਤਿਥੀ ਪ੍ਰੇਮੀ ਐਸਾ ਸੰਤੋਖਵਾਨ ਹੋਵੇ ਜਿਸ ਨੂੰ "**ਸੰਤੋਖ ਆਇਆ ਮਨਿ ਪੂਰਾ ਪਾਇ॥ ਫਿਰਿ ਫਿਰਿ ਮਾਗਨ ਕਾਹੇ ਜਾਇ॥** ਜੋ ਕੁਝ ਛਕਣ ਨੂੰ ਪ੍ਰਾਪਤ ਹੋਏ ਉਸ ਨੂੰ ਬਿਨਾਂ ਕਿਸੇ ਦੂਸਰੇ ਘਰ ਦੀ ਝਾਕ ਰਖਣ ਦੇ ਛਕ ਕੇ ਤ੍ਰਿਪਤ ਹੋ ਜਾਏ। ਤਦ ਛਕਾਉਣ ਵਾਲੇ ਅਤੇ ਛਕਣ ਵਾਲੇ ਦੋਹਾਂ ਦਾ ਪ੍ਰਸ਼ਾਦ ਵਾਹਿਗੁਰੂ ਦੀ ਦਰਗਾਹ ਵਿਚ ਪ੍ਰਵਾਨ ਹੁੰਦਾ ਹੈ।



ਸਤਿਵਾਦੀ ਦਾਤੇ ਅਤੇ ਸੰਤੋਖੀ ਪ੍ਰਾਹੁਣੇ ਦੀ ਉੱਚ ਕੋਟੀ ਦੀ ਉਦਾਹਰਣ ਸਾਨੂੰ ਸਤਿਗੁਰੂ ਨਾਨਕ ਦੇਵ ਜੀ ਦੀ ਜਗਤ ਉਧਾਰਨ ਯਾਤਰਾ ਵਿਚੋਂ ਮਿਲਦੀ ਹੈ। ਹਰ ਇੱਕ ਪੁਰਸ਼ ਨੂੰ ਗ੍ਰਿਹਸਥੀ ਧਰਮ ਵਿਚ ਸਤਿਗੁਰੂ ਜੀ ਦੇ ਪਾਏ ਇਹਨਾ ਪੂਰਨਿਆਂ ਤੇ ਸਿਖਿਆ ਨੂੰ ਧਾਰਨ ਕਰਨਾ ਚਾਹੀਦਾ ਹੈ।

ਸਿੱਖ ਧਰਮ ਗ੍ਰਿਹਸਥ ਮਾਰਗ ਦਾ ਧਰਮ ਹੈ, ਗ੍ਰਿਹਸਥੀ ਨੂੰ ਕਈ ਵੇਰ ਆਪ ਪ੍ਰਾਹੁਣਾ ਬਣ ਕੇ ਦੂਸਰੇ ਦੇ ਘਰ ਜਾਣਾ ਪੈਂਦਾ ਹੈ ਅਤੇ ਕਈ ਵੇਰ ਗ੍ਰਿਹਸਥੀ ਦੇ ਘਰ ਦੂਸਰਾ ਪ੍ਰਾਹੁਣਾ ਬਣ ਕੇ ਆਉਂਦਾ ਹੈ। ਜੋ ਗ੍ਰਿਹਸਥੀ ਆਪਣੇ ਪ੍ਰਾਹੁਣਾ ਅਤੇ ਪ੍ਰਾਹੁਣਾਚਾਰੀ ਦੇ ਫਰਜ਼ਾਂ ਨੂੰ ਪੂਰੀ ਤਰ੍ਹਾਂ ਨਿਭਾਉਂਦਾ ਹੈ, ਉਹ ਦੋਹਾਂ ਹਾਲਤਾਂ ਵਿਚ ਸੁਖੀ ਰਹਿੰਦਾ ਹੈ।

ਘਰ ਆਉਣ ਵਾਲੇ ਪ੍ਰਾਹੁਣੇ ਨੂੰ ਗੁਰਬਾਣੀ ਵਿਚ ਅਭਿਆਗਤ ਵੀ ਕਥਨ ਕੀਤਾ ਹੈ।

**ਯਥਾ-ਅਭਿਆਗਤ ਏਹ ਨ ਆਖੀਅਹਿ ਜਿਨ ਕੈ ਮਨ ਮਹਿ ਭਰਮੁ ॥**

ਅਰਥਾਤ ਜਿਹਨਾਂ ਦੇ ਮਨ ਵਿਚ ਚੰਗੇ ਮਾੜੇ ਖਾਣ ਪੀਣ ਤੇ ਅਸਥਾਨ ਦੀ ਗਿਣਤੀ ਹੋਵੇ ਉਹ ਪ੍ਰਾਹੁਣੇ ਚੰਗੇ ਨਹੀਂ ਆਖੇ ਜਾਂਦੇ, ਕਿਉਂਕਿ ਉਹਨਾਂ ਨੂੰ ਦਿੱਤੇ ਦਾ ਪੁੰਨ ਫਲ ਵੀ ਵੈਸਾ ਹੀ ਸੰਸੇ ਸੰਯੁਕਤ ਹੁੰਦਾ ਹੈ।

**ਯਥਾ:- "ਤਿਨ ਕੇ ਦਿਤੇ ਨਾਨਕਾ ਤੇਹੋ ਜੇਹਾ ਧਰਮੁ ॥"**

ਅਰਥਾਤ ਉਨ੍ਹਾਂ ਭੇਦ ਭਾਵਨਾਂ ਵਾਲੇ ਪ੍ਰਾਹੁਣਿਆਂ ਨੂੰ ਜੋ ਦਿੱਤਾ ਜਾਵੇਗਾ ਉਸ ਦਾ ਫਲ ਵੀ ਭੇਦ ਵਾਦੀ ਹੀ ਹੋਵੇਗਾ ਤਾਂ ਤੇ ਸ੍ਰੇਸ਼ਟ ਪ੍ਰਾਹੁਣਾ ਉਹੀ ਹੈ ਜਿਹੜਾ ਤਰਕ ਵਿਤਰਕ ਤੋਂ ਉਪਰ ਹੋਵੇ ਅਤੇ ਸ੍ਰੇਸ਼ਟ ਪ੍ਰਾਹੁਣਾਚਾਰਨੀਯ ਉਹ ਹੈ ਜਿਹੜਾ ਸ਼ਰਧਾ ਤੇ ਪ੍ਰੇਮ ਭਾਵਨਾ ਸਹਿਤ ਘਰ ਆਏ ਪ੍ਰਾਹੁਣੇ ਦੀ ਯਥਾ ਸ਼ਕਤ ਆਉ ਭਗਤ ਕਰਦਾ ਹੈ। ਜੈਸਾ ਕਿ ਸਤਿਗੁਰੂ ਨਾਨਕ ਦੇਵ ਜੀ ਅਤੇ ਭਾਈ ਲਾਲੋ ਦੀ ਸਾਖੀ ਇਹਨਾਂ ਦੋਹਾਂ ਗੱਲਾਂ ਦਾ ਸਪੱਸ਼ਟ ਰੂਪ ਹੈ।



ਜਦ ਸੰਮਤ ੧੫੫੪ ਵਿਚ ਸਤਿਗੁਰੂ ਨਾਨਕ ਦੇਵ ਜੀ ਨੇ ਲੋਧੀ ਨਵਾਬ ਦੇ ਮੋਦੀ ਦੀ ਕਾਰ ਛੱਡ ਕੇ ਜਗਤ ਉਧਾਰਨ ਹਿਤ ਆਪਣੀ ਪਹਿਲੀ ਯਾਤਰਾ ਆਰੰਭ ਕੀਤੀ ਤਾਂ ਸਭ ਤੋਂ ਪਹਿਲਾਂ ਆਪ ਜੀ ਭਾਈ ਮਰਦਾਨੇ ਰਬਾਬੀ ਸਹਿਤ ਏਮਨਾਬਾਦ ਭਾਈ ਲਾਲੋ ਤਰਖਾਣ ਦੇ ਘਰ ਜਾ ਪੁਜੇ। ਭਾਈ ਲਾਲੋ ਅੱਗੇ ਬੈਠਾ ਕਿੱਲੇ ਘੜ ਰਿਹਾ ਸੀ। ਸਤਿਗੁਰੂ ਜੀ ਨੂੰ ਵੇਖ ਕੇ ਭਾਈ ਲਾਲੋ ਉਠ ਖੜਾ ਹੋਇਆ, ਆਦਰ ਕਰਕੇ ਸਤਿਗੁਰੂ ਜੀ ਨੂੰ ਮੰਜੇ ਅਤੇ ਭਾਈ ਮਰਦਾਨੇ ਨੂੰ ਪੀੜ੍ਹੀ ਉਤੇ ਬਿਠਾ ਕੇ

ਆਪ ਰਸੋਈ ਕਰਨ ਲੱਗ ਪਿਆ। ਕੋਧਰੇ ਦੀ ਰੋਟੀ ਤੇ ਸਰ੍ਹੋਂ ਦਾ ਸਾਗ ਤਿਆਰ ਕਰਕੇ ਭਾਈ ਲਾਲੋ ਨੇ ਸਤਿਗੁਰੂ ਜੀ ਨੂੰ ਛਕਾਇਆ। ਪੰਝੀ ਦਿਨ ਏਸੇ ਪ੍ਰਕਾਰ ਲਗਾਤਾਰ ਭਾਈ ਲਾਲੋ ਪ੍ਰੇਮ ਤੇ ਸ਼ਰਧਾ ਨਾਲ ਕੋਧਰੇ ਦੀ ਰੋਟੀ ਤਿਆਰ ਕਰਕੇ ਛਕਾਉਂਦਾ ਰਿਹਾ ਤੇ ਦਾਤਾ ਜੀ ਅਤਿ ਪ੍ਰਸੰਨਤਾ ਨਾਲ ਛਕਦੇ ਰਹੇ।

ਇਹਨਾਂ ਦਿਨਾਂ ਵਿਚ ਹੀ ਏਮਨਾਬਾਦ ਦੇ ਦੀਵਾਨ ਮਲਕ ਭਾਗੋ ਨੇ ਇਕ ਦਿਨ ਬ੍ਰਹਮ ਭੋਜ ਕੀਤਾ, ਜਿਸ ਵਿਚ ਕਈ ਪ੍ਰਕਾਰ ਦੇ ਲੁੱਚੀ ਕਚੌਰੀ ਤੇ ਖੀਰ ਪੂੜੇ ਆਦਿਕ ਉਤਮ ਪਦਾਰਥਾਂ ਦਾ ਯੱਗ ਲਾ ਦਿੱਤਾ। ਭਾਵੇਂ ਮਲਕ ਭਾਗੋ ਨੇ ਬਹੁਤ ਜ਼ੋਰ ਲਾਇਆ ਪਰ ਸੰਤੋਖੀ ਪ੍ਰਾਹੁਣੇ ਮੇਰੇ ਸਤਿਗੁਰੂ ਨਾਨਕ ਦੇਵ ਜੀ ਆਪਣੇ ਇਸ ਸ਼ਰਧਾਵਾਨ ਤੇ ਪ੍ਰੇਮ ਭਾਵਨਾ ਵਾਲੇ ਪ੍ਰਾਹੁਣਚਾਰਨੀਯ ਦੀ ਰੁਖੀ ਮਿਸੀ ਤਿਆਗ ਕੇ ਮਲਕ ਭਾਗੋ ਦੇ ਖੀਰ ਪੂੜੇ ਨ ਖਾਣ ਗਏ ਤੇ ਨ ਖਾਧੇ।



ਜਨਮ ਸਾਖੀ ਪੜ੍ਹਨ 'ਤੇ ਪਤਾ ਲਗਦਾ ਹੈ ਕਿ ਭਾਈ ਲਾਲੋ ਸਤਿਗੁਰੂ ਨਾਨਕ ਦੇਵ ਜੀ ਦਾ ਇਸ ਤੋਂ ਪਹਿਲਾਂ ਜਾਣੂ ਪਛਾਣੂ ਨਹੀਂ ਸੀ। ਆਪ ਤਾਂ ਭਾਵੇਂ ਅੰਤਰਿਗਤਿ ਭਾਈ ਲਾਲੋ ਨੂੰ ਜਾਣਦੇ ਸਨ ਪਰ ਭਾਈ ਲਾਲੋ ਇਕ ਗਰੀਬ ਆਦਮੀ ਸੀ ਜੋ ਦਸਾਂ ਨਹੁੰਆਂ ਦੀ ਕਿਰਤ ਕਰਕੇ ਰੋਟੀ ਦਾ ਨਿਰਬਾਹ ਕਰਦਾ ਸੀ। ਪਰ ਫਿਰ ਵੀ ਉਸ ਨੇ ਆਪਣੇ ਪ੍ਰਾਹੁਣਾਚਾਰਨੀਯ ਦੇ ਧਰਮ ਨੂੰ ਪੂਰਨਤਾ ਨਾਲ ਨਿਭਾਇਆ, ਆਦਰ ਸਤਿਕਾਰ ਤੇ ਸ਼ਰਧਾ ਪ੍ਰੇਮ ਵਿਚ ਕੋਈ ਫਰਕ ਨ ਆਂਦਾ।

ਦੂਜੇ ਪਾਸੇ ਸਤਿਗੁਰੂ ਜੀ ਨੇ ਆਪਣੇ ਪ੍ਰਾਹੁਣੇ ਧਰਮ ਨੂੰ ਪੂਰਾ ਕੀਤਾ ਅਤੇ ਸਾਨੂੰ ਪੂਰਨੇ ਪਾ ਕੇ ਦੱਸਿਆ ਕਿ ਚੰਗਾ ਚੋਖਾ ਖਾਣ ਦੇ ਲਾਲਚ ਪਿਛੇ ਆਪਣੇ ਪ੍ਰਾਹੁਣੇਚਾਰਨੀਯ ਦੇ ਘਰ ਨੂੰ ਤਿਆਗਣਾ ਨਹੀਂ

ਚਾਹੀਦਾ, ਜੋ ਆਪਣੇ ਪ੍ਰਾਹੁਣੇਚਾਰਨੀਜ ਦੇ ਘਰੋਂ ਸਤ ਭਾਉ ਨਾਲ ਮਿਲੇ ਉਸ ਨੂੰ ਛਕ ਕੇ ਅਨੰਦ ਰਹਿਣਾ ਚਾਹੀਦਾ ਹੈ। ਖਾਣ ਦੇ ਲਾਲਚ ਪਿਛੇ ਘਰ ਘਰ ਭਰਮਣਾ ਸੰਤੋਖਹੀਨ ਨੀਵੇਂ ਪੁਰਸ਼ਾਂ ਦਾ ਕਰਮ ਹੈ ਜੋ ਕਦਾਚਿਤ ਨਹੀਂ ਕਰਨਾ ਚਾਹੀਦਾ।

ਹੋਰ ਵੇਖੋ-

ਬਨਵਾਸ ਸਮੇਂ ਸ੍ਰੀ ਰਾਮ ਚੰਦਰ ਜੀ ਬੜੇ ਬੜੇ ਰਿਖੀ ਮਹਾਤਮਾ ਦੇ ਪਵਿੱਤਰ ਅਸਥਾਨਾਂ ਅਤੇ ਭੋਜਨਾਂ ਨੂੰ ਛੱਡ ਕੇ ਨੀਚ ਜ਼ਾਤ ਦੀ ਭੀਲਨੀ ਸਾਵਰੀ ਦੀ ਝੁੱਗੀ ਵਿਚ ਜਾ ਬਿਰਾਜੇ। ਸਾਵਰੀ ਨੇ ਪ੍ਰੇਮ ਤੇ ਸ਼ਰਧਾ ਨਾਲ ਆਪਣੇ ਜੂਠੇ ਸੁਕੇ ਹੋਏ ਬੇਰ ਆਪ ਜੀ ਨੂੰ ਖਾਣ ਵਾਸਤੇ ਦਿੱਤੇ ਜਿਨ੍ਹਾਂ ਨੂੰ ਛਕ ਕੇ ਆਪ ਜੀ ਨੇ ਬੜੀ ਪ੍ਰਸੰਨਤਾ ਪ੍ਰਗਟ ਕੀਤੀ।

ਸ੍ਰੀ ਕ੍ਰਿਸ਼ਨ ਜੀ ਸ਼ਰਧਾਹੀਨ ਦੁਰਯੋਧਨ ਦੇ ਛੱਤੀ ਪ੍ਰਕਾਰ ਦੇ ਭੋਜਨ ਤੇ ਸੁੰਦਰ ਉਚੇ ਮਹਲ ਛਡ ਕੇ ਸ਼ਰਧਾਵਾਨ ਪ੍ਰੇਮੀ ਬਿਦਰ ਭਗਤ ਦੀ ਕੁੱਲੀ ਵਿਚ ਸਾਗ ਪਾਤ ਖਾ ਕੇ ਪ੍ਰਸੰਨ ਰਹੇ।



ਮਹਾਂ ਪੁਰਸ਼ ਗੁਰੂ ਅਵਤਾਰਾਂ ਦੀਆਂ ਇਹਨਾਂ ਸਾਖੀਆਂ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਸੰਤੋਖ ਨਾਲ ਛਕਣ ਵਾਲੇ, ਪ੍ਰਾਹੁਣੇ ਦੇ ਅਤੇ ਸ਼ਰਧਾ ਤੇ ਪ੍ਰੇਮ ਨਾਲ ਛਕਾਉਣ ਵਾਲੇ ਦੇ ਕਰਤਵ ਅਟੱਲ ਰਹਿੰਦੇ ਹਨ।

ਪ੍ਰਾਹੁਣਾ ਜੋ ਕਿਸੇ ਦੇ ਘਰ ਜਾਵੇ ਉਸ ਦਾ ਫਰਜ਼ ਹੈ ਕਿ ਉਹ ਸੰਤੋਖੀ ਹੋਵੇ। ਜੋ ਪਦਾਰਥ ਉਸ ਨੂੰ ਛਕਣ ਵਾਸਤੇ ਮਿਲੇ ਉਸ ਨੂੰ ਪ੍ਰਸੰਨਤਾ ਨਾਲ ਛਕੇ ਅਤੇ ਉਸਦਾ ਧੰਨਵਾਦ ਕਰੇ। ਯਥਾ:-

**"ਜਿਸਦਾ ਦਿਤਾ ਖਾਵਣਾ ਤਿਸੁ ਕਹੀਐ ਸਾਬਾਸਿ।"**

ਜਿਹੜਾ ਪ੍ਰਾਹੁਣਾ ਐਸਾ ਨਹੀਂ ਕਰਦਾ ਉਸ 'ਤੇ ਅਕ੍ਰਿਤਘਣਤਾ

(ਕੀਤੀ ਨੂੰ ਨ ਜਾਨਣ ਵਾਲੇ) ਦਾ ਦੋਸ਼ ਲਗਦਾ ਹੈ।

ਦੂਜੇ ਪਾਸੇ ਪ੍ਰਾਹੁਣਾਚਾਰਨੀਯ ਦਾ ਫਰਜ਼ ਹੈ ਕਿ ਉਹ ਭਉ ਭਾਵਨੀ ਵਾਲਾ ਹੋਵੇ। ਘਰ ਆਏ ਪ੍ਰਾਹੁਣੇ ਨੂੰ ਹਰ ਪ੍ਰਕਾਰ ਦਾ ਆਦਰ ਦੇ ਕੇ ਪ੍ਰੇਮ ਪੂਰਵਕ ਯਥਾ ਸ਼ਕਤ ਖਾਣ ਪਾਣ ਤੇ ਬਿਸਰਾਮ ਦੇਵੇ। ਕਿਉਂਕਿ ਜੇਕਰ ਉਹ ਅਜੇਹਾ ਨਹੀਂ ਕਰਦਾ ਤਾਂ ਉਸ 'ਤੇ ਘਰ ਆਏ ਪ੍ਰਾਹੁਣੇ ਦੀ ਨਿਰਾਦਰੀ ਕਰਨ ਦਾ ਦੋਸ਼ ਲੱਗਦਾ ਹੈ। ਜੈਸਾ ਕਿ ਤੁਲਸੀ ਦਾਸ ਜੀ ਨੇ ਲਿਖਿਆ ਹੈ-

**ਆਵਤ ਆਦਰ ਦੇਹ ਨਹਿ, ਜਾਤ ਨ ਪੂਛੇ ਬਾਤ॥**
**ਤੁਲਸੀ ਐਸੇ ਮੀਤ ਕੇ ਸਿਰ ਪਰ ਡਾਰੋ ਖਾਕ॥**

ਕਬੀਰ ਜੀ ਫੁਰਮਾਉਂਦੇ ਹਨ-

**"ਗ੍ਰਿਹਿ ਸੋਭਾ ਜਾ ਕੈ ਰੇ ਨਾਹਿ॥ਆਵਤ ਪਹੀਆ ਖੂਧੇ ਜਾਹਿ॥'**

ਅਰਥਾਤ-ਜਿਸ ਦੇ ਘਰ ਆਏ ਪ੍ਰਾਹੁਣੇ ਭੁਖੇ ਜਾਂਦੇ ਹਨ ਉਸ ਦੇ ਘਰ ਦੀ ਸ਼ੋਭਾ ਨਹੀਂ ਹੁੰਦੀ।

ਅਜੇਹਾ ਹੀ ਇਕ ਪ੍ਰਸੰਗ ਸੂਰਜ ਪ੍ਰਕਾਸ਼ ਐਨ ੧ ਅੰਸੂ ੪ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਸਿੱਖਾਂ ਦਾ ਪ੍ਰਸਿਧ ਹੈ।

ਇਕ ਦਿਨ ਗੁਰੂ ਸਾਹਿਬ ਜੀ ਨੂੰ ਰਾਤ ਦਾ ਡੇਰਾ ਪਿੰਡ ਸਰਾਵਾਂ (ਕੋਟ ਕਪੂਰੇ ਦੇ ਨੇੜੇ) ਲਾਉਣਾ ਪਿਆ। ਉਸ ਸਮੇਂ ਇਤਨਾ ਸਿੰਘਾਂ ਦਾ ਲੰਗਰ ਛੇਤੀ ਤਿਆਰ ਨਾ ਹੋ ਸਕਣ ਕਰਕੇ ਗੁਰੂ ਜੀ ਨੇ ਆਪਣੇ ਸਾਰੇ ਸਿੰਘਾਂ ਨੂੰ ਇਕ ਦੋ ਦੋ ਕਰਕੇ ਪਿੰਡਾਂ ਦੇ ਸਿੰਘਾਂ ਦੇ ਘਰੀਂ ਪ੍ਰਸ਼ਾਦ ਛਕਣ ਵਾਸਤੇ ਵੰਡ ਦਿੱਤਾ।

ਕਿਸੇ ਸਿੱਖ ਨੇ ਗੁਰੂ ਕੇ ਸਿੰਘਾਂ ਨੂੰ ਪਰਾਉਂਠੇ ਛਕਾਏ। ਕਿਸੇ ਲੱਸੀ ਤੇ ਰੋਟੀ, ਕਿਸ ਦੁੱਧ, ਖਿਚੜੀ ਅਤੇ ਕਿਸੇ ਖੀਰ ਆਦਿਕ ਅਰਥਾਤ

ਜੋ ਵੀ ਕਿਸੇ ਦੇ ਘਰ ਉਸ ਵੇਲੇ ਤਿਆਰ ਹੋ ਸਕਦਾ ਸੀ ਸਭ ਨੇ ਪ੍ਰੇਮ ਨਾਲ ਗੁਰੂ ਕੇ ਸਿੱਖਾਂ ਨੂੰ ਛਕਾਇਆ। ਪਰ ਇਕ ਗਰੀਬ ਸਿੱਖ ਨੇ ਗੁਰੂ ਕੇ ਸਿੱਖ ਨੂੰ ਸੁੱਕੇ ਹੋਏ ਪੀਲੂ ਪਾਣੀ ਵਿਚ ਭਿਉਂ ਕੇ ਛਕਣ ਵਾਸਤੇ ਦਿੱਤੇ।

ਗੁਰੂ ਕੇ ਸਿੱਖ ਨੇ ਘਰ ਵਾਲੇ ਸਿੱਖ ਦਾ ਪ੍ਰੇਮ ਭਾਵ ਵੇਖ ਕੇ ਉਸ ਦੇ ਪੀਲੂ ਬੜੇ ਪ੍ਰੇਮ ਨਾਲ ਛਕੇ ਅਤੇ ਚੁਲਾ ਕਰਕੇ ਅਰਦਾਸਾ ਕਰਕੇ ਪ੍ਰਸੰਨ ਚਿਤ ਡੇਰੇ ਆ ਗਿਆ।

ਉਪਰੰਤ ਜਦ ਗੁਰੂ ਜੀ ਨੂੰ ਇਸ ਛੱਕਣ ਵਾਲੇ ਸਿੱਖ ਦੇ ਸੰਤੋਖ ਦਾ ਅਤੇ ਛਕਾਉਣ ਵਾਲੇ ਪ੍ਰੇਮੀ ਦੀ ਸਦਭਾਵਨਾ ਦਾ ਪਤਾ ਲਗਾ ਤਾਂ ਆਪ ਜੀ ਨੇ ਦੋਹਾਂ ਨੂੰ ਪ੍ਰਸੰਨ ਹੋ ਕੇ ਖੁਸ਼ੀ ਬਖਸ਼ੀ।

ਗੁਰੂ ਜੀ ਨੇ ਸਾਰੀ ਸੰਗਤ ਨੂੰ ਸੰਬੋਧਨ ਕਰਕੇ ਫੁਰਮਾਇਆ-



**ਸਿਖ ਢਿਗ ਹੋਇ ਅਚਾਵਹਿ ਨਾਹੀ॥**
**ਤੌ ਦੂਖਨ ਜਾਨਹੁ ਤਿਸ ਮਾਹੀ॥ ੫੮॥**
**ਨਿਰਧਨ ਸਿਖ ਤੇ ਜਾਚਹਿ ਨੀਕਾ॥**
**ਦੋਸ਼ ਲਖਹੁ ਅਚਵਹਿ ਤਿਸ ਹੀ ਕਾ॥**
**ਯਾ ਤੇ ਭਾਵ ਮੂਲ ਹੀ ਜਾਨ॥**
**ਅਚਨ ਅਚਾਵਨ ਬਿਧਿ ਪਹਿਚਾਨ॥ ੯॥**

ਅਰਥਾਤ-

੧. ਜੇ ਸਿੱਖ ਪਾਸ ਹੋਵੇ ਪਰ ਘਰ ਆਏ ਨੂੰ ਖਵਾਵੇ ਨ ਉਸ ਨੂੰ ਦੋਸ਼ੀ ਜਾਣੋ। ੨. ਜਿਹੜਾ ਗਰੀਬ ਸਿੱਖ ਤੋਂ ਚੰਗਾ ਖਾਣ ਪੀਣ ਨੂੰ ਮੰਗਦਾ ਹੈ, ਉਹ ਖਾਣ ਵਾਲਾ ਦੋਸ਼ੀ ਹੈ।

ਇਸ ਵਾਸਤੇ ਖਾਣਾ ਤੇ ਖੁਆਉਣਾ ਇਕ ਮਰਯਾਦਾ ਹੈ। ਦੋਹਾਂ

ਦਾ ਮੂਲ ਸਿਧਾਂਤ ਪ੍ਰੇਮ ਨਾਲ ਛਕਾਉਣਾ ਤੇ ਪ੍ਰੇਮ ਨਾਲ ਛਕਣਾ ਹੈ।

**ਨੋਟ:-** ਪ੍ਰਾਹੁਣਾ ਸ਼ਬਦ ਦੇ ਭਿੰਨ ਭਿੰਨ ਬੋਲੀਆਂ ਵਿਚ ਵਖ ਵਖ ਨਾਮ ਹਨ ਜੈਸਾ ਕਿ ਹਿੰਦੀ ਵਿਚ ਇਸ ਨੂੰ ਅਤਿਥੀ, ਉਰਦੂ ਵਿਚ ਮਹਿਮਾਨ ਅਤੇ ਅੰਗਰੇਜ਼ੀ ਵਿਚ ਗੈਸਟ ਕਹਿੰਦੇ ਹਨ। ਏਸੇ ਤਰ੍ਹਾਂ ਜਿਸ ਦੇ ਘਰ ਪ੍ਰਾਹੁਣਾ ਆਵੇ ਉਸ ਨੂੰ ਹਿੰਦੀ ਵਿਚ ਯਜਮਾਨ (ਦਾਨ ਦੇਣ ਵਾਲਾ) ਉਰਦੂ ਵਿਚ ਮੇਜ਼ਬਾਨ ਅਤੇ ਅੰਗਰੇਜ਼ੀ ਵਿਚ 'ਹੋਸਟ' ਕਹਿੰਦੇ ਹਨ। ਇਸ ਨੂੰ ਹੀ ਇਸ ਲੇਖ ਵਿਚ ਪ੍ਰਾਹੁਣਾਚਾਰਨੀਯ ਲਿਖਿਆ ਹੈ।

## ਜੇ ਕੋ ਮੰਨਿ ਜਾਣੈ ਮਨਿ ਕੋਇ॥

ਭਗਤ ਧੰਨਾ ਜਾਤ ਦਾ ਜੱਟ, ਮੋਟੀ ਬੁਧੀ ਤੇ ਸਿੱਧਾ ਸਾਦਾ ਭਲਾ ਲੋਕ ਸੀ, ਛੋਟੀ ਉਮਰ ਵਿਚ ਇਹ ਗਾਈਂ ਮੱਝੀਂ ਚਾਰਦਾ ਹੁੰਦਾ ਸੀ।



ਤ੍ਰਿਲੋਚਨ ਭਗਤ ਨੂੰ ਠਾਕੁਰ ਪੂਜਾ ਕਰਦਾ ਵੇਖ ਕੇ ਇਸ ਨੇ ਉਸ ਨੂੰ ਪੁੱਛਿਆ "ਦਾਦਾ ਤੂੰ ਇਹ ਰੋਜ਼ ਕੀ ਕਰਦਾ ਹੁੰਦਾ ਏਂ?" ਤ੍ਰਿਲੋਚਨ ਨੇ ਕਿਹਾ ਠਾਕੁਰ ਪੂਜਾ ਕਰਦਾ ਹਾਂ। ਧੰਨੇ ਨੇ ਕਿਹਾ ਇਸ ਦੇ ਕੀਤਿਆਂ ਕੀ ਹੁੰਦਾ ਹੈ? ਤ੍ਰਿਲੋਚਨ ਨੇ ਕਿਹਾ ਕਿ ਪਰਮਾਤਮਾ ਪ੍ਰਸੰਨ ਹੋ ਕੇ ਸਭ ਕੰਮ ਆਪੇ ਕਰਦਾ ਹੈ। ਸਾਨੂੰ ਫੇਰ ਮਿਹਨਤ ਮੁਸ਼ਕਿਲਾਂ ਕਰਨ ਦੀ ਲੋੜ ਨਹੀਂ ਰਹਿੰਦੀ। ਧੰਨੇ ਨੇ ਕਿਹਾ ਜੇ ਇਹ ਗੱਲ ਹੈ ਤਾਂ ਫਿਰ ਇੱਕ ਠਾਕੁਰ ਮੈਨੂੰ ਵੀ ਦੇਹ, ਮੈਂ ਵੀ ਇਸ ਦੀ ਪੂਜਾ ਕਰਕੇ ਪਰਮਾਤਮਾ ਨੂੰ ਪ੍ਰਸੰਨ ਕਰ ਲਵਾਂ ਅਤੇ ਮੇਰੀ ਖੇਤੀ ਬਾੜੀ ਦਾ ਵੀ ਕੰਮ ਓਹੋ ਹੀ ਕਰਿਆ ਕਰੇ।

ਧੰਨੇ ਦੇ ਬਹੁਤ ਜ਼ਿਦ ਕਰਨ ਕਰਕੇ ਤ੍ਰਿਲੋਚਨ ਨੇ ਧੰਨੇ ਨੂੰ ਇਕ ਵੱਡਾ ਸਾਰਾ ਪੱਥਰ ਦਾ ਵੱਟਾ ਫੜਾ ਦਿੱਤਾ, ਲੈ ਇਹ ਠਾਕੁਰ ਹੈ ਇਸ

ਦੀ ਪੂਜਾ ਕਰਿਆ ਕਰ। ਧੂਪ ਦੀਪ ਦੇ ਕੇ ਭੋਗ ਇਸ ਨੂੰ ਲਵਾ ਕੇ ਫੇਰ ਆਪ ਖਾਣਾ ਖਾਇਆ ਕਰਨਾ। ਧੰਨੇ ਨੇ ਦੂਜੇ ਦਿਨ ਹੀ ਠਾਕੁਰ ਪੂਜਾ ਦੀ ਬੜੇ ਚਾਅ ਨਾਲ਼ ਤਿਆਰੀ ਕੀਤੀ। ਠਾਕੁਰ ਨੂੰ ਨੁਹਾਇ ਕੇ ਧੂਪ, ਪੁਸ਼ਪ ਭੇਟ ਕੀਤੇ, ਠਾਕੁਰ ਦੇ ਭੋਗ ਵਾਸਤੇ ਮੋਟਾ ਰੋਟ ਤੇ ਲੱਸੀ ਦਾ ਛੰਨਾ ਉਸ ਦੇ ਅੱਗੇ ਰਖ ਕੇ ਆਪ ਆਸਣ ਉਤੇ ਚੌਂਕੜੀ ਮਾਰ ਕੇ ਅੱਖਾਂ ਮੀਟ ਕੇ ਪਾਸ ਬੈਠ ਗਿਆ ਤੇ ਅੰਦਰ ਹੀ ਅੰਦਰ ਆਖੇ ਕਿ ਠਾਕੁਰ ਜੀ ਭੋਗ ਲਾਓ ਫੇਰ ਮੈਂ ਵੀ ਰੋਟੀ ਖਾ ਕੇ ਕੰਮ ਕਰਨ ਜਾਵਾਂ ਚਿਰ ਨਾ ਲਾਉ ਜੀ। ਪਰ ਇੱਕ, ਦੋ, ਤਿੰਨ, ਚਾਰ, ਪੰਜ, ਛੇ ਦਿਨ ਬੀਤ ਗਏ, ਜਦ ਧੰਨਾ ਅੱਖਾਂ ਖੋਲ੍ਹ ਕੇ ਵੇਖੇ ਲੱਸੀ ਦਾ ਛੰਨਾ ਤੇ ਰੋਟ ਓਸੇ ਤਰ੍ਹਾਂ ਹੀ ਪਿਆ ਹੋਵੇ। ਧੰਨੇ ਨੇ ਭੁਖ ਤੇਹ ਨਾਲ ਤੰਗ ਹੋ ਕੇ ਕਿਹਾ ਤੂੰ ਭੋਗ ਲਾਵੇਂਗਾ ਤਾਂ ਮੈਂ ਵੀ ਖਾਵਾਂਗਾ ਨਹੀਂ ਤਾਂ ਏਥੇ ਭੁੱਖਾ ਹੀ ਮਰ ਜਾਵਾਂਗਾ। ਤੂੰ ਦਾਦੇ ਤ੍ਰਿਲੋਚਨ ਕੋਲੋਂ ਖਾਂਦਾ ਹੈਂ, ਤੇ ਮੇਰੀ ਵੇਰਾਂ ਤੈਨੂੰ ਕੀ ਹੋ ਗਿਆ ਹੈ? ਏਤਨਾ ਹਠ ਵੇਖ ਕੇ ਆਕਾਸ਼ ਬਾਣੀ ਹੋਈ ਕਿ ਧੰਨਿਆਂ ਪੱਥਰ ਵੀ ਕਦੀ ਕੁਛ ਖਾਂਦੇ ਹਨ ਤੂੰ ਕਿਉਂ ਭੁੱਖਾ ਮਰਦਾ ਹੈਂ? ਧੰਨੇ ਨੇ ਕਿਹਾ ਹਾਂ ਠਾਕੁਰ! ਜੇ ਪੱਥਰ ਖਾਂਦੇ ਵੀ ਨਹੀਂ ਤਾਂ ਬੋਲਦੇ ਵੀ ਨਹੀਂ ਹਨ, ਜਿਹੜੇ ਬੋਲਦੇ ਹਨ, ਉਹ ਖਾਂਦੇ ਵੀ ਹਨ। ਠਾਕੁਰ ਜੀ ਧੰਨੇ ਦਾ ਪ੍ਰੇਮ ਸ਼ਰਧਾ ਵੇਖ ਕੇ ਪ੍ਰਸੰਨ ਹੋ ਗਏ ਅਤੇ ਰੋਟੀ ਤੇ ਲੱਸੀ ਦਾ ਛੰਨਾ ਅੰਤਰ ਗਤਿ ਹੀ ਛਕ ਗਏ। ਉਸ ਦਿਨ ਤੋਂ ਧੰਨਾ ਤਾਂ ਠਾਕੁਰ ਪੂਜਾ ਹੀ ਕਰਦਾ ਰਿਹਾ ਕਰੇ ਅਤੇ ਉਸ ਦਾ ਖੂਹ ਵਾਹੁਣਾ, ਗਾਈਆਂ ਚਾਰਨੀਆਂ, ਪਾਣੀ ਲਾਉਣਾ ਸਭ ਪਰਮਾਤਮਾ ਆਪ ਹੀ ਮਾਇਕ ਰੂਪ ਧਾਰ ਕੇ ਕਰਦਾ ਫਿਰੇ, ਇਸ ਤਰ੍ਹਾਂ ਧੰਨੇ ਨੂੰ ਮਸਤ ਵੇਖ ਕੇ ਇੱਕ ਦਿਨ ਤ੍ਰਿਲੋਚਨ ਨੇ ਪੁਛਿਆ ਸੁਣਾ ਭਗਤਾ ਠਾਕੁਰ ਦਾ ਕੀ ਹਾਲ ਏ? ਧੰਨੇ

ਨੇ ਕਿਹਾ "ਦਾਦਾ ਜੀ ਤੁਹਾਡੀ ਬੜੀ ਕਿਰਪਾ ਹੈ ਮੈਂ ਹੁਣ ਵੇਹਲਾ ਹੀ ਰਹਿੰਦਾ ਹਾਂ ਮੇਰੇ ਕੰਮ ਤਾਂ ਸਾਰੇ ਠਾਕੁਰ ਹੀ ਕਰਦਾ ਹੈ।"

ਇਹ ਗੱਲ ਸੁਣ ਕੇ ਤ੍ਰਿਲੋਚਨ ਬੜਾ ਹੈਰਾਨ ਹੋਇਆ ਅਤੇ ਕਹਿਣ ਲੱਗਾ-'ਧੰਨਿਆਂ ਸਾਨੂੰ ਵੀ ਆਪਣੇ ਠਾਕੁਰ ਦੇ ਦਰਸ਼ਨ ਕਰਾ, ਵੇਖਾਂ ਤੂੰ ਕਿਤੇ ਭੁਲਿਆ ਤੇ ਨਹੀਂ ਫਿਰਦਾ?

ਤ੍ਰਿਲੋਚਨ ਭਗਤ ਦੀ ਇਹ ਲਿਲਕਿੜੀ ਸੁਣ ਕੇ ਭਗਤ ਧੰਨਾ ਜੀ ਨੇ ਆਪਣੇ ਠਾਕੁਰ ਅਗੇ ਤ੍ਰਿਲੋਚਨ ਜੀ ਨੂੰ ਵੀ ਦਰਸ਼ਨ ਦੇਣ ਵਾਸਤੇ ਬੇਨਤੀ ਕੀਤੀ। ਜਿਸ ਨੂੰ ਪ੍ਰਵਾਨ ਕਰਕੇ ਪ੍ਰਭੂ ਨੇ ਤ੍ਰਿਲੋਚਨ ਜੀ ਨੂੰ ਵੀ ਦਰਸ਼ਨ ਦੇ ਕੇ ਕ੍ਰਿਤਾਰਥ ਕਰ ਦਿੱਤਾ। ਵੇਖੋ! ਤ੍ਰਿਲੋਚਨ ਦੀ ਗੱਲ ਮੰਨ ਕੇ ਕਿ ਇਹ ਵੱਟਾ ਹੀ ਠਾਕੁਰ ਪ੍ਰਭੂ ਹੈ, ਧੰਨਾ ਉਸ ਨੂੰ ਦ੍ਰਿੜ ਨਿਸਚੇ ਨਾਲ ਮੰਨ ਕੇ ਆਪ ਵੀ ਤਰ ਗਿਆ ਅਤੇ ਆਪਣੇ ਸਿੱਖਿਆ ਦੇਣ ਵਾਲੇ ਗੁਰੂ ਤ੍ਰਿਲੋਚਨ ਨੂੰ ਵੀ ਤਾਰ ਦਿੱਤਾ। ਇਹ ਹੈ ਪ੍ਰਤੱਖ ਰੂਪ **"ਜੇ ਕੋ ਮੰਨਿ ਜਾਣੈ ਮਨਿ ਕੋਇ ॥'** ਜੇ ਕੋਈ ਮਨ ਵਿਚ ਗੁਰੂ ਦੀ ਸਿੱਖਿਆ ਨੂੰ ਮੰਨ ਲਵੇ - ਤਾਂ **'ਮੰਨੈ ਤਰੈ ਤਾਰੇ ਗੁਰੁ ਸਿਖ ॥'** ਉਹ ਸਿੱਖ ਆਪ ਤਰਦਾ ਹੈ ਤੇ ਆਪਣੇ ਗੁਰੂ ਨੂੰ ਵੀ ਤਾਰ ਲੈਂਦਾ ਹੈ।

-- o --

# ਸ਼ਹੀਦਾਂ ਦੇ ਸਿਰਤਾਜ

ਸ਼ਹੀਦਾਂ ਦੇ ਸਿਰਤਾਜ ਸ੍ਰੀ ਗੁਰੂ ਅਰਜਨ ਦੇਵ ਜੀ ਦੀਆਂ ਉਚ ਕਰਨੀਆਂ ਵਿਚੋਂ ਇੱਕ ਸ਼ਰੋਮਣੀ ਕਰਨੀ ਇਸ ਲੇਖ ਦੁਆਰਾ ਪਾਠਕਾਂ ਦੇ ਦ੍ਰਿਸ਼ਟੀ ਗੋਚਰ ਕਰਨ ਦਾ ਯਤਨ ਕੀਤਾ ਗਿਆ ਹੈ। ਉਹ ਇਹ, ਕਿ ਜਦ ਆਪ ਜੀ ਦੇ ਗੁਰੂ ਪਿਤਾ ਨੇ ਆਪ ਜੀ ਦੀ ਯੋਗਤਾ ਦੀ ਪੂਰੀ ਪੂਰੀ ਪ੍ਰੀਖਿਆ ਕਰਕੇ ਸੰਮਤ ੧੬੩੮ ਵਿਚ ਆਪ ਜੀ ਨੂੰ ਆਪਣੀ ਥਾਂ ਗੁਰੂ ਨਾਨਕ ਦੇਵ ਜੀ ਦੀ ਗੱਦੀ ਉਤੇ ਸਥਾਪਨ ਕੀਤਾ ਤਾਂ ਆਪ ਜੀ ਦੀ ਕੁਲ ਆਯੂ ੨੮ ਸਾਲ ਕੁਛ ਮਹੀਨੇ ਸੀ। ਉਸ ਸਮੇਂ ਜਦ ਗੁਰੂ ਪਿਤਾ ਸ੍ਰੀ ਗੁਰੂ ਰਾਮਦਾਸ ਜੀ ਜੋਤੀ ਜੋਤ ਸਮਾਉਣ ਲੱਗੇ ਤਾਂ ਆਪ ਜੀ ਨੂੰ ਕਿਹਾ ਬੇਟਾ! ਅੰਮ੍ਰਿਤ ਸਰੋਵਰ ਜਿਹੜਾ ਅਸਾਂ ਖੁਦਵਾਇਆ ਹੈ ਇਸ ਨੂੰ ਤੁਸਾਂ ਨੇ ਪੂਰਨ ਕਰਨਾ, ਇਸ ਦੀ ਸੇਵਾ ਸਾਡੀ ਸੇਵਾ ਹੈ। ਆਪ ਜੀ ਨੇ 'ਬਚਨੁ ਗੁਰੂ ਜੋ ਪੂਰੈ ਕਹਿਓ, ਮੈ ਛੀਕਿ ਗਾਂਠਰੀ ਬਾਧਾ' ਅਨੁਸਾਰ ਗੁਰੂ ਪਿਤਾ ਦੇ ਇਸ ਅੰਤਮ ਬਚਨ ਨੂੰ ਘੁਟ ਕੇ ਹਿਰਦੇ ਰੂਪੀ ਪੱਲੇ ਵਿਚ ਬੰਨ੍ਹ ਲਿਆ। ਅੰਮ੍ਰਿਤ ਸਰੋਵਰ ਨੂੰ ਨੇਪਰੇ ਚਾੜ੍ਹ ਕੇ ਉਸ ਦੇ ਵਿਚਕਾਰ ਹਰਿਮੰਦਰ ਸਾਜਿਆ। ਧਰਮ ਅਸਥਾਨਾਂ ਪਰ ਵਡੇ ਛੋਟੇ ਮੰਦਰਾਂ ਵਿਚ ਉਸ ਸਮੇਂ ਲੋਕੀਂ ਮੂਰਤੀਆਂ ਅਸਥਾਪਨ ਕਰਕੇ ਉਹਨਾਂ ਦੀ ਪੂਜਾ ਪ੍ਰਤਿਸ਼ਠਾ ਕਰਦੇ ਸਨ। ਪਰ ਆਪ ਜੀ ਨੇ

ਇਸ ਮੂਰਤੀ ਪੂਜਾ ਨਾਲ ਸਿੱਖ ਧਰਮ ਦਾ ਮੁਢਲਾ ਅਸੂਲ (ਅਕਾਲ ਪੁਜਾਰੀ) ਭੰਗ ਹੁੰਦਾ ਵੇਖਿਆ। ਆਪ ਜੀ ਨੇ ਆਪਣੇ ਅਸੂਲ ਅਥਵਾ ਖਾਲਸਾ ਧਰਮ ਦੀ ਨੀਂਹ ਪੱਕੀ ਕਰਨ ਵਾਸਤੇ ਸ੍ਰੀ ਹਰਿਮੰਦਰ ਸਾਹਿਬ ਵਿਚ "ਸ੍ਰੀ ਗੁਰੂ ਗ੍ਰੰਥ ਸਾਹਿਬ" ਦੀ ਬੀੜ ਰਚ ਕੇ ਅਸਥਾਪਤ ਕੀਤੀ। ਵਿਚਾਰਨ ਵਾਲੀ ਗੱਲ ਹੈ ਕਿ ਜੇ ਆਪ ਜੀ ਉਸ ਵੇਲੇ ਮੰਦਰ ਰਚ ਕੇ ਦੇਸ਼ ਦੇ ਪ੍ਰਚੱਲਿਤ ਰਵਾਜ ਅਨੁਸਾਰ ਉਸ ਵਿਚ ਕਿਸੇ ਢੰਗ ਦੀ ਮੂਰਤੀ ਹੀ ਅਸਥਾਪਨ ਕਰ ਦੇਂਦੇ ਤਾਂ ਪਿਛੋਂ ਕੌਣ ਉਸ ਬੱਝੇ ਹੋਏ ਰਵਾਜ ਨੂੰ ਤੋੜ ਸਕਦਾ ਸੀ? ਅੱਜ ਸਾਡਾ ਹਰਿਮੰਦਰ ਸਾਹਿਬ ਵੀ ਉਸੇ ਤਰ੍ਹਾਂ ਦੀ ਮੂਰਤੀ ਪੂਜਾ ਦਾ ਘਰ ਹੁੰਦਾ ਜਿਸ ਤਰ੍ਹਾਂ ਦੇ ਹੋਰ ਬੇਅੰਤ ਮੰਦਰ ਹਨ। ਪਰੰਤੂ ਆਪ ਜੀ ਨੇ ਹਰਿਮੰਦਰ ਸਾਹਿਬ ਵਿਚ ਅਕਾਲੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਕੇ ਮਹਾਨ ਉਚ ਕੋਟੀ ਦਾ ਕਾਰਜ ਕੀਤਾ, ਜੋ ਅੱਜ ਤਕ ਬ੍ਰਹਮਾ ਦੇ ਵੇਦ ਰਚਨ ਤੋਂ ਲੈ ਕੇ ਕਿਸੇ ਵੀ ਪੀਰ ਪੈਗੰਬਰ ਤੇ ਅਵਤਾਰ ਨੇ ਨਹੀਂ ਕੀਤਾ।



ਉਸ ਤਰ੍ਹਾਂ ਭਾਵੇਂ ਲੱਖਾਂ ਪ੍ਰਚਾਰ ਤੇ ਉਪਦੇਸ਼ ਪਏ ਹੁੰਦੇ ਕਿ ਮੂਰਤੀ ਨਹੀਂ ਪੂਜਣੀ ਚਾਹੀਦੀ, ਨਾ ਪੂਜੋ ਪਰ ਜੇ ਹਰਿਮੰਦਰ ਸਾਹਿਬ ਵਿਚ ਹੀ ਮੂਰਤੀ ਅਸਥਾਪਨ ਹੁੰਦੀ ਤਾਂ ਸਭ ਉਪਦੇਸ਼ ਤੇ ਪ੍ਰਚਾਰ ਨਿਰਮੂਲ ਸਨ। ਸੋ ਆਪ ਜੀ ਨੇ ਬੜੀ ਦੂਰ ਅੰਦੇਸ਼ੀ ਨਾਲ ਮੂਰਤੀ ਪੂਜਾ ਵਲੋਂ ਮੁਹਾਰ ਮੋੜਨ ਵਾਸਤੇ ਹਰਿਮੰਦਰ ਸਾਜ ਕੇ ਵਿਚ "ਹਰਿ ਬਾਣੀ" ਨੂੰ ਅਸਥਾਪਨ ਕੀਤਾ।

ਫੇਰ ਉਸ ਸਮੇਂ ਤੀਰਥ ਇਸ਼ਨਾਨ ਦਾ ਬੜਾ ਰਵਾਜ ਸੀ। ਲੋਕੀਂ ਸੈਂਕੜੇ ਘਾਲਾਂ ਘਾਲ ਕੇ ਤੀਰਥਾਂ 'ਤੇ ਜਾਂਦੇ ਸਨ ਅਤੇ ਉਮਰਾਂ ਹੀ ਬਤੀਤ ਕਰ ਲੈਂਦੇ ਸਨ। ਕਿਉਂਕਿ ਅੱਜ ਵਾਂਗੂੰ ਰੇਲ ਗੱਡੀਆਂ ਤੇ ਮੋਟਰਾਂ

ਤਾਂ ਹੁੰਦੀਆਂ ਹੀ ਨਹੀਂ ਸਨ ਜੋ ਛੁੱਟ ਗਏ ਤੇ ਪੱਟ ਆ ਗਏ। ਸੋ ਇਸ ਤਰ੍ਹਾਂ ਤੀਰਥ ਵਲੋਂ ਰੁਚੀ ਨੂੰ ਹਟਾਉਣ ਵਾਸਤੇ ਆਪ ਜੀ ਨੇ ਅੰਮ੍ਰਿਤਸਰ ਤੀਰਥ, ਤਰਨ ਤਾਰਨ ਤੀਰਥ, ਸੰਤੋਖ ਸਰ ਤੀਰਥ ਰਚਨੇ ਕੀਤੇ। ਆਪ ਜੀ ਨੇ ਸਿੱਖ ਧਰਮ ਵਾਸਤੇ ਇਹ ਦੋ ਮੁੱਢਲੇ ਨਿਯਮ ਬੰਨ੍ਹਕੇ ਸਿੱਖ ਧਰਮ ਦੀ ਪੱਕੀ ਨੀਂਹ ਬੰਨ੍ਹ ਦਿੱਤੀ। ਜਿਹਨਾਂ ਕੌਮਾਂ ਪਾਸ ਆਪਣਾ ਧਰਮ ਸ਼ਾਸਤਰ ਨ ਹੋਵੇ ਤਥਾ ਜਿਸ ਕੌਮ ਪਾਸ ਆਪਣਾ ਤੀਰਥ ਨ ਹੋਵੇ ਉਹ ਕੌਮ ਪਰਾਏ ਅਸਰ ਹੋਣ ਕਰਕੇ ਕਦੀ ਵੀ ਵਧ ਫੁਲ ਨਹੀਂ ਸਕਦੀ। ਸੋ ਇਹਨਾਂ ਦੋਹਾਂ ਲੋੜਾਂ ਨੂੰ ਪੂਰਿਆਂ ਕਰਕੇ ਆਪ ਜੀ ਨੇ ਸਿੱਖ ਧਰਮ ਦੀਆਂ ਜੜ੍ਹਾਂ ਹੋਰ ਧਰਮਾਂ ਦੇ ਬਰਾਬਰ ਡੂੰਘੀਆਂ ਗੱਡ ਦਿੱਤੀਆਂ ਜਿਸ ਤਰ੍ਹਾਂ ਹਿੰਦੂ ਮਤ ਵਾਸਤੇ ਬ੍ਰਹਮਾ ਨੇ ਵੇਦ ਰਚੇ, ਮੂਸੇ ਨੇ ਆਪਣੇ ਯਹੂਦੀ (ਮਸਾਈ) ਮਜ਼ਹਬ ਵਾਸਤੇ ਤੌਰੇਤ ਰਚੀ, ਈਸਾ ਨੇ ਈਸਾਈ ਮਜ਼ਹਬ ਵਾਸਤੇ ਅੰਜੀਲ ਰਚੀ, ਦਾਊਦ ਨੇ ਇਸਰਾਈਲ ਮਜ਼ਹਬ ਵਾਸਤੇ ਜੰਬੂਰ ਰਚੀ ਅਤੇ ਮੁਹੰਮਦ ਨੇ ਮੁਸਲਮਾਨ ਮਜ਼ਹਬ ਵਾਸਤੇ ਕੁਰਾਨ ਰਚਿਆ। ਏਸੇ ਤਰ੍ਹਾਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਿੱਖ ਧਰਮ ਵਾਸਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਰਚਿਆ। ਆਪ ਜੀ ਦਾ ਸਿੱਖਾਂ ਪ੍ਰਤੀ ਸਰਬ ਸਾਧਾਰਨ ਉਪਦੇਸ਼ ਇਹ ਹੁੰਦਾ ਸੀ, ਧਰਮ ਦੀ ਕਾਰ ਕਰੋ, ਸ਼ੁੱਧ ਵਿਹਾਰ ਕਰੋ, ਨਿਰਵਿਕਾਰ ਸਿੱਖ ਸਾਧੂ ਦੀ ਸੇਵਾ ਤੇ ਸੰਗਤ ਕਰੋ, ਦਿਵਾਲੀ, ਵਿਸਾਖੀ ਅੰਮ੍ਰਿਤਸਰ ਤੀਰਥ ਦੇ ਇਸ਼ਨਾਨ ਕਰੋ।

ਆਪ ਜੀ ਦੀਆਂ ਇਸ ਪ੍ਰਕਾਰ ਸ੍ਰੇਸ਼ਟ ਕਰਨੀਆਂ ਕਰਕੇ ਆਪ ਜੀ ਦੀ ਕੀਰਤੀ ਬਹੁਤ ਦੂਰ ਦੂਰ ਤਕ ਫੈਲ ਗਈ। ਇਸ ਨਾਲ ਕਈ ਪ੍ਰਕਾਰ ਦੇ ਈਰਖਾਵਾਦੀ ਈਰਖਾ ਅਗਨੀ ਵਿਚ ਪ੍ਰਜੂਲਤ ਹੋ ਉਠੇ। ਬਾਦਸ਼ਾਹ ਜਹਾਂਗੀਰ ਬੜਾ ਕੱਟੜ ਸੁਭਾਓ ਦਾ ਮੁਸਲਮਾਨ ਸੀ। ਉਸ

ਨੂੰ ਆਪ ਜੀ ਦੇ ਵਿਰੁੱਧ ਇਹ ਕਹਿ ਕੇ ਭੜਕਾਇਆ ਗਿਆ ਸੀ ਕਿ ਆਪ ਜੀ ਪੱਖਵਾਦੀ ਤੇ ਭੇਦਵਾਦੀ ਹਨ। ਐਬਾਂ ਕਰਕੇ ਬਾਦਸ਼ਾਹਾਂ ਦੇ ਕੰਨ ਵਡੇ ਤੇ ਦਿਮਾਗ ਛੋਟਾ ਹੁੰਦਾ ਹੈ ਏਸ ਕਰਕੇ ਉਸ ਨੇ ਕਸ਼ਮੀਰ ਨੂੰ ਜਾਂਦੇ ਜਾਂਦੇ ਆਪ ਜੀ ਨੂੰ ਲਾਹੌਰ ਸੱਦ ਭੇਜਿਆ। ਆਪ ਜੀ ਉਤੇ ਆਰੋਪ ਇਹ ਲਾਇਆ ਕਿ ਆਪ ਜੀ ਨੇ ਬਾਦਸ਼ਾਹ ਦੇ ਬਾਗੀ ਪੁੱਤਰ ਖੁਸਰੋ ਨੂੰ ਅੰਨ ਅਤੇ ਧਨ ਦੀ ਸਹਾਇਤਾ ਦਿੱਤੀ ਹੈ। ਬਾਦਸ਼ਾਹ ਦੇ ਬੁਲਾਵੇ ਅਨੁਸਾਰ ਆਪ ਜੀ ਲਾਹੌਰ ਪਹੁੰਚ ਗਏ। ਅਗੇ ਚੰਦੂ ਸ਼ਾਹੀ ਦੀਵਾਨ ਆਪ ਜੀ ਨਾਲ ਪਹਿਲਾਂ ਹੀ ਗੁੱਸੇ ਸੀ ਕਿਉਂਕਿ ਆਪ ਜੀ ਨੇ ਉਸ ਦੀ ਲੜਕੀ ਦਾ ਨਾਤਾ ਉਸ ਨੂੰ ਹੰਕਾਰੀ ਸਮਝਕੇ, ਸੰਗਤ ਦੀ ਬੇਨਤੀ ਅਨੁਸਾਰ ਸ੍ਰੀ ਹਰਿਗੋਬਿੰਦ ਜੀ ਵਾਸਤੇ ਲੈਣੋ ਨਾਂਹ ਕਰ ਦਿਤੀ ਸੀ।



ਗੁਰੂ ਜੀ ਨੂੰ ਲਾਹੌਰ ਸੱਦ ਕੇ ਜਹਾਂਗੀਰ ਬਾਦਸ਼ਾਹ ਨੇ ਖੁਸਰੋ ਦੀ ਮਦਦ ਕਰਨ ਵਜੋਂ ਆਪ ਜੀ ਨੂੰ ਦੋ ਲੱਖ ਰੁਪਏ ਜੁਰਮਾਨਾ ਕਰ ਦਿੱਤਾ। ਇਹ ਫੈਸਲਾ ਕਰਕੇ ਬਾਦਸ਼ਾਹ ਆਪ ਤਾਂ ਕਸ਼ਮੀਰ ਨੂੰ ਚਲਿਆ ਗਿਆ ਅਤੇ ਜੁਰਮਾਨਾ ਵਸੂਲ ਕਰਨ ਦੀ ਡਿਊਟੀ ਚੰਦੂ ਸ਼ਾਹ ਨੇ ਲੈ ਲਈ।

ਚੰਦੂ ਸ਼ਾਹ ਨੇ ਗੁਰੂ ਜੀ ਤੋਂ ਆਪਣੀ ਨਿਰਾਦਰੀ ਦਾ ਬਦਲਾ ਲੈਣ ਵਾਸਤੇ ਇਸ ਸਮੇਂ ਨੂੰ ਦੁਰਲੱਭ ਸਮਝਿਆ : ਦੁਸ਼ਟ ਪਾਪੀ ਨੇ ਰੁਪਿਆ ਕੀ ਵਸੂਲ ਕਰਨਾ ਸੀ ਆਪਣੀ ਹੀ ਕਿੜ ਕੱਢਣ ਲੱਗਾ। ਕਹਿਣ ਲੱਗਾ-ਰਿਸ਼ਤਾ ਲੈ ਲਵੋ ਨਹੀਂ ਤਾਂ ਤੰਗ ਹੋਵੋਗੇ। ਆਪ ਜੀ ਨੇ ਫੁਰਮਾਇਆ-"**ਗਿਰਿ ਬਸੁਧਾ ਜਲ ਪਵਨ ਜਾਇਗੋ, ਇਕਿ ਸਾਧ ਬਚਨ ਅਟਲਾਧਾ।**"

ਅਰਥਾਤ ਜੋ ਬਚਨ ਇੱਕ ਵੇਰ ਸੰਗਤ ਦੀ ਇੱਛਾ ਅਨੁਸਾਰ ਮੂੰਹੋਂ ਨਿਕਲ ਚੁਕਾ ਹੈ, ਉਹ ਦੀਵਾਨ ਸਾਹਿਬ ਜੀ! ਮੁੜ ਨਹੀਂ ਸਕਦਾ, ਪਰਬਤ ਪ੍ਰਿਥਵੀ ਤੇ ਪੌਣ ਪਾਣੀ ਭਾਵੇਂ ਆਪਣੀ ਥਾਂ ਤੋਂ ਟਲ ਜਾਣ ਪਰੰਤੂ ਸਾਧੂ ਦਾ ਬਚਨ ਅਟੱਲ ਹੁੰਦਾ ਹੈ, ਇਹ ਨਹੀਂ ਟਲਦਾ। ਬਸ ਏਸ ਉੱਤਰ ਨਾਲ ਤਾਂ ਦੁਸ਼ਟ ਸੜ ਭੁਜ ਗਿਆ। ਆਪ ਜੀ ਦੇ ਪਵਿਤਰ ਸਰੀਰ ਨੂੰ ਪਹਿਲਾਂ ਉਬਲਦੇ ਪਾਣੀ ਵਿਚ ਉਬਾਲਿਆ, ਫੇਰ ਤੱਤੀ ਰੇਤ ਦੇ ਕੜਛੇ ਪਾ ਪਾ ਝੁਲਸਿਆ, ਫੇਰ ਤੱਤੀ ਤਵੀ ਉਤੇ ਬਿਠਾ ਕੇ ਭੁੜਥਾਇਆ ਗਿਆ। ਇਹ ਕਹਿਰ ਹੁੰਦਾ ਸੁਣ ਕੇ ਮੀਆਂ ਮੀਰ ਜੀ ਆਪਣੇ ਹੁਜਰੇ ਵਿਚੋਂ ਉਠ ਕੇ ਆਏ, ਲਾਹੌਰ ਤੇ ਦਿੱਲੀ ਦੀ ਇੱਟ ਨਾਲ ਇੱਟ ਖੜਕਾ ਦੇਣ ਵਾਸਤੇ ਆਗਿਆ ਮੰਗੀ। ਪਰ ਉਸ ਸ਼ਾਂਤੀ ਦੇ ਪੁੰਜ ਸਤਿਗੁਰ ਜਿਸ ਦੀ ਸ਼ੋਭਾ ਵਿਚ ਭੱਟ ਇਉਂ ਲਿਖਦੇ ਹਨ:-



**ਧਰਨਿ ਗਗਨ ਨਵ ਖੰਡ ਮਹਿ ਜੋਤਿ ਸ੍ਵਰੂਪੀ ਰਹਿਓ ਭਰਿ॥**
**ਭਨਿ ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜੁਨੁ ਪਰਤਖ੍ਹ ਹਰਿ॥੭॥੧੯॥**

ਫੁਰਮਾਇਆ-ਨਹੀਂ ਸਾਈਂ ਜੀ, ਇਹ ਉਸ ਸੱਚੇ ਦਾ ਭਾਣਾ ਸਾਨੂੰ ਮਿੱਠਾ ਕਰਕੇ ਮੰਨਣਾ ਚਾਹੀਦਾ ਹੈ। ਕਹਿਰ ਕਰਕੇ ਲਾਹੌਰ ਦਿੱਲੀ ਦੀ ਜੰਤਾ ਨੂੰ ਕਸ਼ਟ ਦੇਣਾ ਉਚਿਤ ਨਹੀਂ ਹੈ।

ਆਪ ਜੀ ਨੇ ਆਪਣੇ ਇਸ ਮਹਾਂਵਾਕ ਨੂੰ ਪੂਰਨ ਕਰ ਵਿਖਾਇਆਂ:-

**ਬ੍ਰਹਮ ਗਿਆਨੀ ਕੈ ਧੀਰਜੁ ਏਕ॥**
**ਜਿਉ ਬਸੁਧਾ ਕੋਊ ਖੋਦੈ ਕੋਊ ਚੰਦਨ ਲੇਪ॥**

**[ ਸੁਖਮਨੀ ]**

ਅਰਥਾਤ ਬ੍ਰਹਮ ਗਿਆਨੀ ਇੱਕ ਧੀਰਜ ਨੂੰ ਹੀ ਗ੍ਰਹਿਣ ਰੱਖਦੇ

ਹਨ ਜਿਸ ਤਰ੍ਹਾਂ ਧਰਤੀ ਨੂੰ ਭਾਵੇਂ ਕੋਈ ਕਹੀਆਂ ਕੁਹਾੜੀਆਂ ਨਾਲ ਖੋਦੇ ਅਤੇ ਭਾਵੇਂ ਕੋਈ ਚੰਦਨ ਦਾ ਪੋਚਾ ਦੇਵੇ ਉਹ ਇਕਸਾਰ ਧੀਰਜਵਾਨ ਹੀ ਰਹਿੰਦੀ ਹੈ।

ਇਸ ਤਰ੍ਹਾਂ ਆਪ ਜੀ ਵਾਹਿਗੁਰੂ ਦੇ ਭਾਣੇ ਅੰਦਰ ਰਹਿੰਦੇ ਹੋਏ ਜੇਠ ਸੁਦੀ ਚੌਥ ਸੰਮਤ ੧੬੬੩ ਬਿਕ੍ਰਮੀ ਨੂੰ ਲਾਹੌਰ ਰਾਵੀ ਦੇ ਜਲ ਵਿਚ ਜਲ-ਰੂਪ ਹੀ ਹੋ ਗਏ। "**ਤੇਰਾ ਕੀਆ ਮੀਠਾ ਲਾਗੈ॥ ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ**" ਕਹਿੰਦੇ ਕਹਿੰਦੇ ਸਚਖੰਡ ਆਪਣੇ ਸਰੂਪ ਵਿਚ ਜਾ ਪਰਵੇਸ਼ ਹੋਏ।

ਆਪ ਜੀ ਦੇ ਸਰੀਰ ਤਿਆਗ ਅਸਥਾਨ ਉਤੇ ਗੁਰਦੁਆਰਾ ਡੇਹਰਾ ਸਾਹਿਬ ਪ੍ਰਸਿੱਧ ਹੈ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਆਪਣੀ ਲਾਹੌਰ ਮੁਜੰਗ ਯਾਤਰਾ ਸਮੇਂ ਇਥੇ ਇੱਕ ਸਮਾਧੀ ਅਸਥਾਪਨ ਕੀਤੀ ਸੀ। ਉਪਰੰਤ ਰਣਜੀਤ ਸਿੰਘ ਨੇ ਇਸ ਦੀ ਸੇਵਾ ਕਰਕੇ ਗੁਰਦੁਆਰਾ ਕਾਇਮ ਕੀਤਾ। ਧੰਨ ਸਤਿਗੁਰੂ ਅਰਜਨ ਦੇਵ ਜੀ।



## ਖਾਲਸਾ ਪੰਥ

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸੰਮਤ ੧੫੨੬ ਵਿਚ ਅਵਤਾਰ ਧਾਰਨ ਕੀਤਾ। ਆਪ ਜੀ ਨੇ ਆਪਣੀ ੭੦ ਸਾਲ ਦੀ ਆਯੂ ਪ੍ਰਯੰਤ ਦੇਸਾਂ ਪਰਦੇਸਾਂ ਵਿਚ ਵਿਚਰਕੇ ਸਦ ਗੁਣਾਂ ਦਾ ਪ੍ਰਚਾਰ ਕਰਕੇ ਇਸ ਪੰਥ ਦੀ ਨੀਂਹ ਰਖੀ। ਆਪ ਜੀ ਦੇ ਪਸਚਾਤ ਸ੍ਰੀ ਗੁਰੂ ਅੰਗਦ ਦੇਵ ਜੀ ਤੋਂ ਸ੍ਰੀ ਗੁਰੂ ਤੇਗ ਬਹਾਦਰ ਜੀ ਤਕ ਅਠ ਗੁਰੂ ਸਾਹਿਬਾਂ ਨੇ ਇਸ ਪੰਥ ਦੀ ਤਿਆਰੀ ਉਸਾਰੀ ਕਰਕੇ ਇਸ ਨੂੰ ਪ੍ਰਫੁੱਲਤ ਕੀਤਾ।

ਨੌ ਪਾਤਿਸ਼ਾਹੀਆਂ ਤਕ ਗੁਰੂ ਸਾਹਿਬ ਜੀ ਆਪਣੇ ਸ਼ਰਧਾਲੂ

ਸਿਖਸ਼ਾ ਲੈਣ ਵਾਲਿਆਂ ਨੂੰ ਚਰਨ ਪਾਹੁਲ (ਸੱਜੇ ਪੈਰ ਦਾ ਅੰਗੂਠਾ ਧੋ ਕੇ) ਦੇ ਕੇ ਆਪਣੀ ਸਿੱਖੀ ਬਖਸ਼ਦੇ ਸਨ। ਐਸੇ ਸਿੱਖ ਸੇਵਕਾਂ ਦੀ ਸ਼੍ਰੇਣੀ ਨੂੰ ਤਦੋਂ ਨਾਨਕ ਪੰਥੀ ਜਾਂ ਸਿੱਖ ਕਿਹਾ ਜਾਂਦਾ ਸੀ।

ਪਰੰਤੂ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਅਕਾਰਨ ਸ਼ਹੀਦੀ ਤੇ ਹੋਰ ਗੁਰਸਿਖਾਂ ਉਤੇ ਹਕੂਮਤ ਵਲੋਂ ਜ਼ੁਲਮ ਸਿਤਮ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਧਿਆਨ ਨਿਰੋਲ ਧਾਰਮਿਕ ਅਵਸਥਾ ਵੱਲੋਂ ਰਾਜਨੀਤੀ (ਸਿਆਸਤ) ਵੱਲ ਵੀ ਮੋੜ ਦਿੱਤਾ।

ਆਪ ਜੀ ਨੇ ਵਿਸਾਖ ਸੰਮਤ ੧੭੫੬ ਬਿਕ੍ਰਮੀ ਨੂੰ ਚਰਨ ਪਾਹੁਲ ਦੀ ਥਾਂ ਖੰਡੇ ਦਾ ਅੰਮ੍ਰਿਤ ਤਿਆਰ ਕਰਕੇ ਆਪਣੇ ਸਿੱਖਾਂ ਨੂੰ ਛਕਾਇਆ ਅਤੇ ਅਜਿਹੇ ਅੰਮ੍ਰਿਤਧਾਰੀ ਤੇ ਪੰਜ ਕਕਾਰ ਦੀ ਰਹਿਤ ਬਹਿਤ ਰੱਖਣ ਵਾਲੇ ਸਿੱਖ ਦਾ ਨਾਮ ਆਪ ਜੀ ਨੇ ਖਾਲਸਾ ਰਖਿਆ ਅਤੇ ਫੁਰਮਾਇਆ:-



**ਖ਼ਾਲਸਾ ਮੇਰੋ ਰੂਪ ਹੈ ਖ਼ਾਸ॥ ਖ਼ਾਲਸੇ ਮਹਿ ਹੌ ਕਰੌ ਨਿਵਾਸ॥**

ਅਰਥਾਤ ਇਹ ਖਾਲਸਾ ਮੇਰਾ ਆਪਣਾ ਰੂਪ ਹੈ, ਮੈਂ ਇਸ ਵਿਚ ਵਾਸਾ ਰੱਖਦਾ ਹਾਂ।

ਇਸ ਆਪਣੇ ਖਾਲਸੇ ਨੂੰ ਆਪ ਜੀ ਨੇ ਇੱਕ ਹੱਥ ਸੂਰਬੀਰਤਾ ਦਾ ਛਤ੍ਰੀ ਧਰਮ ਨਿਭਾਉਣ ਵਾਸਤੇ ਤਲਵਾਰ ਫੜਾਈ ਤੇ ਦੂਜੇ ਹੱਥ ਪੰਜ ਬਾਣੀਆਂ ਦਾ ਨਿਤਨੇਮ ਕਰਨ ਵਾਸਤੇ ਗੁਟਕਾ ਦਿੱਤਾ। ਇਸ ਤਰ੍ਹਾਂ ਆਪ ਜੀ ਨੇ ਆਪਣੇ ਖਾਲਸੇ ਨੂੰ ਜੋਗੀ ਭਜਨ ਬੰਦਗੀ ਕਰਨ ਵਾਲਾ ਤੇ ਭੋਗੀ (ਰਾਜਨੀਤਕ ਛਤ੍ਰੀ ਧਰਮ ਨਿਭਾਉਣ ਵਾਲਾ) ਦੋਹਾਂ ਦੇ ਫਰਜ਼ ਪੂਰੇ ਕਰਨ ਵਾਲਾ ਸੰਮਿਲਤ ਧਰਮੀ ਦਾ ਰੂਪ ਦੇ ਦਿੱਤਾ।

ਜਿਥੇ ਸਵੇਰ ਸ਼ਾਮ ਧਾਰਮਿਕ ਦੀਵਾਨ ਸਜਦੇ ਸਨ ਉਥੇ ਨਾਲ

ਹੀ ਤਿਪਹਿਰੇ ਨੂੰ ਸ਼ਿਕਾਰ ਕਰਨ ਵਾਸਤੇ ਜੰਗਲਾਂ ਬੇਲਿਆਂ ਵਿਚ ਜਾ ਕੇ ਖਾਲਸੇ ਨੂੰ ਸ਼ਸਤਰ ਵਿਦਿਆ ਦੇ ਢੰਗ ਸਿਖਾਏ ਜਾਂਦੇ ਸਨ। ਇਸ ਦਾ ਕਾਰਨ ਇਹ ਸੀ ਕਿ ਹਕੂਮਤ ਅਤੇ ਉਸ ਦੇ ਕਰਮਚਾਰੀ ਦੀਨ ਦੁਖੀ ਪਰਜਾ ਉਤੇ ਜ਼ੋਰ ਜ਼ੁਲਮ ਕਰਕੇ ਬਹੁਤ ਕਸ਼ਟ ਦੇ ਰਹੇ ਸਨ, ਜਿਸ ਕਰਕੇ ਦੇਸ਼ ਵਿਚ ਹਾਹਾਕਾਰ ਮਚੀ ਹੋਈ ਸੀ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਹੀਦੀ ਤੇ ਹਿੰਦੂ ਸਿੱਖ ਜਨਤਾ ਦੀ ਦੀਨ ਦਸ਼ਾ ਹਕੂਮਤ ਦੇ ਜ਼ੋਰ ਜ਼ੁਲਮ ਦੀ ਮੂੰਹ ਬੋਲਦੀ ਤਸਵੀਰ ਸੀ। ਜਿਸ ਦੀ ਰੋਕ ਥਾਮ ਵਾਸਤੇ ਆਪਣੇ ਕਰਤਵ ਵਿਚ ਨਿਪੁੰਨ ਕਰਨ ਵਾਸਤੇ ਧਾਰਮਿਕ ਉਪਦੇਸ਼ ਤੇ ਸ਼ਸਤਰ ਵਿਦਿਆ ਦੋਵੇਂ ਨਾਲੋਂ ਨਾਲ ਹੀ ਆਰੰਭ ਕਰ ਦਿੱਤੇ।



ਇਸ ਤਰ੍ਹਾਂ ਆਪ ਜੀ ਨੇ ਖਾਲਸੇ ਦੇ ਦੋ ਆਦਰਸ਼ ਸਥਾਪਨ ਕਰ ਦਿੱਤੇ। ਪਹਿਲਾ ਧਾਰਮਿਕ-ਇਕ ਅਕਾਲ ਦਾ ਪੁਜਾਰੀ। ਦੂਜਾ ਨੀਤਗ-ਗਊ ਗਰੀਬ ਦੀ ਰੱਖਿਆ ਕਰਨ ਵਾਲਾ ਜੋਧਾ।

ਆਪਣੀ ੪੩ ਸਾਲ ਦੀ ਆਯੂ ਵਿਚ ਤੇ ਗੁਰਗੱਦੀ ਤੇ ਬੈਠਣ ਸਮੇਂ ਤੋਂ ੩੩ ਸਾਲ ਵਿਚ ਆਪਣੇ ਸਾਜੇ ਨਿਵਾਜੇ ਖਾਲਸੇ ਨੂੰ ਆਪ ਜੀ ਨੇ ਦੋਹਾਂ ਆਦਰਸ਼ਾਂ ਵਿਚ ਪੂਰਨ ਕਰ ਦਿੱਤਾ। ਇਸ ਸਮੇਂ ਵਿਚ ਸ਼ਾਹੀ ਹਕੂਮਤ ਨਾਲ ਆਪ ਜੀ ਦੇ ਕਈ ਸੰਗਰਾਮ ਹੋਏ ਜਿਹਨਾਂ ਵਿਚ ਆਪ ਜੀ ਨੂੰ ਪੂਰਨ ਸਫਲਤਾ ਹੋਈ ਅਤੇ ਅੰਤ ਨੂੰ ਸ਼ਾਹੀ ਫੌਜਾਂ ਆਪ ਜੀ ਦਾ ਪਿੱਛਾ ਛੱਡ ਕੇ ਲਾਂਭੇ ਹੋ ਗਈਆਂ।

ਆਪ ਜੀ ਨੇ ਕਤਕ ੧੭੬੫ ਨੂੰ ਸ੍ਰੀ ਹਜ਼ੂਰ ਸਾਹਿਬ ਆਪਣੇ ਜੋਤੀ ਜੋਤ ਸਮਾਉਣ ਦੀ ਤਿਆਰੀ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਗੱਦੀ ਦੇ ਕੇ ਫੁਰਮਾਇਆ-"ਇਹ ਬਾਣੀ ਸਾਡਾ ਹਿਰਦਾ ਹੈ

ਅਤੇ ਖਾਲਸਾ ਸਾਡਾ ਸਰੀਰ ਹੈ। ਜਿਸ ਨੇ ਉਪਦੇਸ਼ ਲੈਣਾ ਹੋਵੇ ਉਹ ਗੁਰਬਾਣੀ ਪੜ੍ਹੇ ਅਤੇ ਜਿਸ ਨੇ ਸਾਡੇ ਸਰੀਰਕ ਦਰਸ਼ਨ ਕਰਨੇ ਹੋਣ ਉਹ ਖਾਲਸਾ ਜੀ ਦੇ ਦਰਸ਼ਨ ਕਰੇ।

ਆਪ ਜੀ ਨੇ ਇਹ ਵੀ ਆਗਿਆ ਕੀਤੀ ਕਿ ਖਾਲਸਾ ਜੀ ਨੇ ਜੇ ਕੋਈ ਪੰਥਕ ਕਾਰਜ ਕਰਨਾ ਹੋਵੇ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਬੈਠ ਕੇ ਬਹੁ ਸੰਮਤੀ ਦੀ ਪ੍ਰਵਾਨਗੀ ਲੈ ਕੇ ਕਰਨਾ ਅਤੇ ਉਸ ਨੂੰ ਹਰ ਇੱਕ ਖਾਲਸਾ ਪ੍ਰਵਾਨ ਕਰੇ।

ਆਪ ਜੀ ਦੇ ਜੋਤੀ ਜੋਤ ਸਮਾਉਣ ਉਪਰੰਤ ਪਤਾ ਨਹੀਂ ਦੋ ਧਾਰੇ ਖੰਡੇ ਦਾ ਅੰਮ੍ਰਿਤ ਛਕਣ ਕਰਕੇ ਖਾਲਸਾ ਪੰਥ ਸਦਾ ਦੋ ਧੜਿਆਂ ਵਿਚ ਹੀ ਵੰਡਿਆ ਰਿਹਾ ਹੈ। ਸਭ ਤੋਂ ਪਹਿਲਾਂ ਬੰਦਈ ਖਾਲਸਾ ਤੇ ਤੱਤ ਖਾਲਸਾ। ਫਿਰ ਬਾਰਾਂ ਮਿਸਲਾਂ ਦੇ ਰੂਪ ਵਿਚ ਅਤੇ ਮਹਾਰਾਜਾ ਰਣਜੀਤ ਸਿੰਘ ਜੀ ਦੀ ਮੌਤ ਉਪਰੰਤ ੧੮੫੭ ਤੇ ਗ਼ਦਰ ਤਕ ਡੋਗਰੇ ਤੇ ਸੰਧਾਵਾਲੀਏ ਸਰਦਾਰਾਂ ਦੇ ਰੂਪ ਵਿਚ। ਅੰਗਰੇਜ਼ ਹਕੂਮਤ ਸਮੇਂ ਸਰਕਾਰ ਪੂਜ ਤੇ ਕੌਮ ਪੂਜਾਂ ਦੇ ਰੂਪ ਵਿਚ। ਫਿਰ ਨਾਮਧਾਰੀ ਤੇ ਸਿੰਘ ਸਭਾਈ ਦੇ ਰੂਪ ਵਿਚ, ਪਸਚਾਤ ਚੀਫ ਖਾਲਸਾ ਤੇ ਅਕਾਲੀ ਸਿੱਖ ਦੇ ਰੂਪ ਵਿਚ। ਅੱਜ ਕੱਲ ਅਕਾਲੀ ਸਿੱਖ ਤੇ ਕਾਂਗਰਸੀ ਸਿੱਖ ਦੇ ਰੂਪ ਵਿਚ।

ਦੋਵੇਂ ਧੜੇ ਹੀ ਆਪਣੇ ਆਪ ਨੂੰ ਆਦਿ ਤੋਂ ਅੰਤ ਤਕ ਪੰਥ ਹੱਕਾਂ ਦੇ ਹਿਤੈਸ਼ੀ ਪ੍ਰਗਟ ਕਰ ਕੇ ਆਪਣੇ ਪਿਛਲੱਗੂਆਂ ਨਾਲ ਆਪ ਨੂੰ ਪੰਥ ਕਹਿੰਦੇ ਰਹੇ ਹਨ।

ਐਸ ਵੇਲੇ ਇਕ ਵਿਚਾਰਸ਼ੀਲ ਧੜਾ ਕਹਿੰਦਾ ਹੈ ਕਿ ਧਰਮ ਤੇ ਰਾਜਸੀ ਮਾਮਲੇ ਦੋ ਵਖ ਵਖ ਗੱਲਾਂ ਹਨ। ਇਹਨਾਂ ਦੋਹਾਂ ਨੂੰ ਜੋੜਨਾ

ਨਹੀਂ ਚਾਹੀਦਾ। ਧਾਰਮਿਕ ਸੰਸਥਾ ਕੇਵਲ ਧਾਰਮਿਕ ਪਹਿਲੂ ਨੂੰ ਹੀ ਉਨੱਤ ਕਰਨਾ ਆਪਣਾ ਆਦਰਸ਼ ਬਣਾਵੇ ਅਤੇ ਮੁਲਕੀ ਮਾਮਲਿਆਂ ਵਿਚ ਹਿੱਸਾ ਨਾ ਲਵੇ। ਦੂਸਰੀ ਸੰਸਥਾ ਪੰਥ ਦੀ ਅਗਵਾਈ ਕੇਵਲ ਦੇਸ ਦੇ ਰਾਜਸੀ ਮਾਮਲਿਆਂ ਦੇ ਸੰਬੰਧ ਵਿਚ ਕਰੇ। ਦੋਹਾਂ ਆਦਰਸ਼ਾਂ ਨੂੰ ਇਕੱਠਾ ਕਰ ਕੇ ਗਲਤ ਮਲਤ ਨਹੀਂ ਕਰਨਾ ਚਾਹੀਦਾ।

ਦੂਸਰਾ ਸਿੱਖ ਵੀਰ ਧੜਾ ਕਹਿੰਦਾ ਹੈ ਕਿ ਖਾਲਸਾ ਜੀ ਦੇ ਧਰਮ ਤੇ ਨੀਤੀ ਦੋਵੇਂ ਇਕੱਠੇ ਹਨ, ਵੱਖ ਵੱਖ ਨਹੀਂ ਹੋ ਸਕਦੇ।

ਇਸ ਤਰ੍ਹਾਂ ਜਦ ਪੰਥ ਵਿਚ ਦੋ ਧੜਿਆਂ ਦੇ ਵੱਖ ਵੱਖ ਦ੍ਰਿਸ਼ਟੀਕੋਣ ਹੋਣ ਤਾਂ ਸਾਨੂੰ ਇਸ ਗੱਲ ਦਾ ਨਿਰਣਾ ਕਰਨ ਵਾਸਤੇ ਕਿ ਕਿਹੜਾ ਧੜਾ ਠੀਕ ਹੈ, ਪਿਛਲੇ ਇਤਿਹਾਸ ਨੂੰ ਪੜਚੋਲਣਾ ਚਾਹੀਦਾ ਹੈ।



ਇਤਿਹਾਸ ਦੀ ਪੜਚੋਲ ਸਾਨੂੰ ਦੱਸਦੀ ਹੈ ਕਿ ਜਿਸ ਦੇ ਹੱਥ ਵਿਚ ਰਾਜਸੀ ਤਾਕਤ ਹੁੰਦੀ ਸੀ ਉਸੀ ਦਾ ਧਰਮ ਉੱਨਤੀ ਕਰਦਾ ਸੀ। ਜੈਸਾ ਕਿ ਸਮਰਾਟ ਅਸ਼ੋਕ ਦੇ ਰਾਜ ਸਮੇਂ, ਜਿਸ ਦਾ ਧਰਮ ਬੁੱਧ ਧਰਮ ਦੂਰ ਦੂਰ ਦੇਸਾਂ ਪ੍ਰਦੇਸਾਂ ਵਿਚ ਫੈਲ ਗਿਆ। ਪਰ ਅਸ਼ੋਕ ਦੇ ਪਿਛੋਂ ਇਸ ਧਰਮ ਦੀ ਮਹਾਨਤਾ ਕੇਵਲ ਨਾਮ ਮਾਤਰ ਹੀ ਰਹਿ ਗਈ ਤੇ ਸਮਾਪਤ ਹੋਣ ਤਕ ਪਹੁੰਚ ਗਿਆ।

ਹਿੰਦੂ ਰਾਜਿਆਂ ਦੇ ਰਾਜ ਪ੍ਰਬੰਧ ਸਮੇਂ ਹਿੰਦੂ ਧਰਮ ਉੱਨਤੀ ਦੀ ਚੋਟੀ ਉਤੇ ਪਹੁੰਚ ਗਿਆ ਸੀ, ਪਰ ਜਦ ਦੇਸ ਦੀ ਹਕੂਮਤ ਮੁਸਲਮਾਨਾਂ ਦੇ ਹੱਥ ਆਈ ਤਾਂ ਹਿੰਦੂ ਧਰਮ ਅਜੇਹਾ ਦੀਨ ਦੁਖੀ ਹੋਇਆ ਕਿ ਹਿੰਦੂ ਦਾ ਜੀਊਣਾ ਵੀ ਕਠਿਨ ਹੋ ਗਿਆ। ਇਸ ਦੇ ਉਲਟ ਬਾਹਰੋਂ ਬਿਦੇਸ ਤੋਂ ਆਏ ਮੁਸਲਮਾਨਾਂ ਦਾ ਧਰਮ ਹਕੂਮਤ ਦੇ ਸਿਰ 'ਤੇ ਦਿਨ

ਦੂਣੀ ਤੇ ਰਾਤ ਚੌਗੁਣੀ ਉੱਨਤੀ ਕਰ ਗਿਆ। ਘਰ ਘਰ ਮੀਆਂ ਹੀ ਮੀਆਂ ਹੋਣ ਲੱਗ ਪਈ।

ਇਸ ਮੁਸਲਮਾਨੀ ਰਾਜ ਸਮੇਂ ਸਿੱਖ ਭਾਵੇਂ ਆਪਣੇ ਧਰਮ ਵਿਚ ਪੱਕੇ ਹੀ ਸਨ, ਪਰ ਰਾਜਸੀ ਤਾਕਤ ਹੱਥ ਵਿਚ ਨਾ ਹੋਣ ਕਰਕੇ ਸਿੱਖ ਬਹੁਤ ਕਠਿਨ ਤੇ ਦੁਖੀ ਜੀਵਨ ਬਤੀਤ ਕਰ ਰਹੇ ਸਨ, ਜਿਸ ਕਰਕੇ ਕਈਆਂ ਨੂੰ ਅਤਿ ਦੁਖੀ ਦਸ਼ਾ ਵਿਚ ਧਰਮ ਵੀ ਛੱਡਣਾ ਪੈ ਜਾਂਦਾ ਸੀ।

ਵਾਹਿਗੁਰੂ ਅਕਾਲ ਪੁਰਖ ਦੀ ਕਿਰਪਾ ਨਾਲ ਜਦ ਸਮੇਂ ਨੇ ਪਲਟਾ ਖਾਧਾ ਤਾਂ ਪੰਜਾਬ ਦਾ ਰਾਜ ਪ੍ਰਬੰਧ ਮਹਾਰਾਜਾ ਰਣਜੀਤ ਸਿੰਘ ਦੇ ਹੱਥ ਆ ਗਿਆ। ਬਸ ਫਿਰ ਕੀ ਸੀ ਸਿੱਖ ਧਰਮ ਅਸਥਾਨ ਸੋਨੇ ਦੇ ਕਲਸਾਂ ਵਾਲੇ ਬਣ ਗਏ, ਜਗੀਰਾਂ ਲੱਗ ਗਈਆਂ, ਲੰਗਰ ਤੇ ਕੀਰਤਨ ਦੇ ਪ੍ਰਵਾਹ ਚਲ ਪਏ, ਸਿੱਖ ਧਰਮ ਦਾ ਪਰਚਾਰ ਦੇਸ ਦੇ ਕੋਨੇ ਕੋਨੇ ਵਿਚ ਹੋਣ ਲੱਗ ਪਿਆ, ਇਥੋਂ ਤਕ ਕਿ ਬਹੁਤ ਸਾਰੇ ਦੂਜੇ ਧਰਮਾਂ ਦੇ ਹਿੰਦੂ ਮੁਸਲਮਾਨਾਂ ਕਰਮਚਾਰੀਆਂ ਨੇ ਵੀ ਦਾੜ੍ਹੀਆਂ ਰੱਖ ਲਈਆਂ ਅਤੇ ਸਿਰਾਂ ਤੇ ਦੂਹਰੀਆਂ ਪੱਗਾਂ ਬੰਨ੍ਹ ਲਈਆਂ, ਇਸ ਤਰ੍ਹਾਂ ਦੇਸਾਂ ਪਰਦੇਸਾਂ ਵਿਚ ਸਿੱਖਾਂ ਦੀ ਜੈ ਜੈ ਕਾਰ ਹੋਣ ਲੱਗ ਪਈ।



ਇਹਨਾਂ ਉਪ੍ਰੋਕਤ ਇਤਿਹਾਸਕ ਪ੍ਰਮਾਣਾਂ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਧਰਮ ਉਸੀ ਕੌਮ ਦਾ ਉੱਨਤੀ ਕਰ ਸਕਦਾ ਹੈ ਜਿਸ ਦੇ ਹੱਥ ਰਾਜਸੀ ਤਾਕਤ ਹੋਵੇ।

ਹੁਣ ਦੂਜੇ ਪਾਸੇ ਦੇਖੋ ਤਾਂ ਪਤਾ ਲੱਗਦਾ ਹੈ ਕਿ ਰਾਜ ਪ੍ਰਬੰਧ ਕਰਨ ਵਾਲੇ ਨਾਲ ਜੇਕਰ ਉਸ ਦੇ ਆਪਣੇ ਧਰਮ ਦੇ ਆਦਮੀਆਂ ਦੀ ਬਹੁ ਸੰਮਤੀ ਨਾ ਹੋਵੇ ਤਾਂ ਉਸ ਨੂੰ ਰਾਜ ਪ੍ਰਬੰਧ ਚਲਾਉਣ ਵਿਚ ਬਹੁਤ ਔਕੜਾਂ ਆਉਂਦੀਆਂ ਹਨ। ਜਿਹਨਾਂ ਨੂੰ ਦੂਰ ਕਰਨ ਵਾਸਤੇ

ਉਸ ਨੂੰ ਆਪਣੇ ਧਰਮ ਦਾ ਪਰਚਾਰ ਕਰਕੇ ਉਸ ਨੂੰ ਵਧਾਉਣ ਦੇ ਯਤਨ ਕਰਨੇ ਪੈਂਦੇ ਹਨ। ਜੈਸਾ ਕਿ ਭਾਰਤ ਵਿਖੇ ਪਹਿਲੋਂ ਪਹਿਲ ਆਏ ਮੁਸਲਮਾਨ ਰਾਜਿਆਂ ਅਤੇ ਅੰਗਰੇਜ਼ਾਂ ਨੂੰ ਕਰਨਾ ਪਿਆ ਸੀ। ਪਰ ਫੇਰ ਵੀ ਅੰਤ ਨੂੰ ਏਸੇ ਥੁੜ ਥੁਣੋਂ ਦੋਹਾਂ ਵਿਚੋਂ ਕੋਈ ਵੀ ਟਿਕ ਨਾ ਸਕਿਆ ਅਤੇ ਅੰਤ ਨੂੰ ਦੋਹਾਂ ਦਾ ਅੰਤ ਹੋ ਗਿਆ।

ਇਹਨਾਂ ਦੋ ਪੱਖੀ ਪ੍ਰਮਾਣਾਂ ਤੋਂ ਸਿੱਧ ਹੋ ਜਾਂਦਾ ਹੈ ਕਿ ਧਰਮ ਅਤੇ ਰਾਜ ਕਾਜ ਦਾ ਇੱਕ ਦੂਜੇ ਨਾਲ ਭਾਰੀ ਸੰਬੰਧ ਹੈ। ਧਰਮ ਦੀ ਰਾਖੀ ਤਾਂ ਹੀ ਹੋ ਸਕਦੀ ਹੈ ਜੇਕਰ ਰਾਜ ਕਾਜ ਹੱਥ ਵਿਚ ਹੋਵੇ ਅਤੇ ਰਾਜ ਕਾਜ ਤਾਂ ਹੀ ਪਾਏਦਾਰ ਹੋ ਸਕਦਾ ਹੈ ਜੇਕਰ ਧਰਮ ਚੜ੍ਹਦੀਆਂ ਕਲਾਂ ਵਿਚ ਹੋਵੇ।

ਖਾਲਸਾ ਜੀ ਨੂੰ ਪੰਥ ਦੇ ਧਰਮ ਤੇ ਸਿਆਸਤ ਨੂੰ ਵੱਖ ਵੱਖ ਕਰਨ ਦਾ ਜਤਨ ਨਹੀਂ ਕਰਨਾ ਚਾਹੀਦਾ ਕਿਉਂਕਿ ਦੋਹਾਂ ਦੇ ਪਾਸੇ ਨਾਲ ਪਾਸਾ ਜੋੜ ਕੇ ਚਲਣ ਨਾਲ ਹੀ ਪੰਥ ਉੱਨਤੀ ਕਰ ਸਕਦਾ ਹੈ।

ਇਸ ਗੱਲ ਦੇ ਪੂਰਨੇ ਪਾ ਕੇ ਸਾਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਆਪ ਹੀ ਦੱਸ ਗਏ ਹਨ। ਜੈਸਾ ਕਿ ਅੰਮ੍ਰਿਤ ਛਕਾ ਕੇ ਆਪ ਜੀ ਨੇ ਖਾਲਸਾ ਜੀ ਦੇ ਇੱਕ ਹੱਥ ਰਾਜਸੀ ਕਰਮ ਵਾਸਤੇ ਤਲਵਾਰ ਫੜਾਈ ਤੇ ਦੂਜੇ ਵਿਚ ਪੰਜ ਬਾਣੀਆਂ ਦਾ ਨਿਤਨੇਮ ਕਰਨ ਵਾਸਤੇ ਗੁਰਬਾਣੀ ਦਾ ਪੱਲਾ ਫੜਾਇਆ।

ਇਸ ਤਰ੍ਹਾਂ ਆਪ ਜੀ ਨੇ ਆਪਣੇ ਖਾਲਸਾ ਪੰਥ ਨੂੰ ਬ੍ਰਾਹਮਣ (ਨਿਰੋਲ ਧਰਮ ਕਾਰਜ ਕਰਨ ਵਾਲਾ) ਤੇ ਛਤਰੀ (ਨਿਰੋਲ ਰਾਂਜਸੀ ਕਰਮ ਕਰਨ ਵਾਲਾ) ਦੋ ਸ਼੍ਰੇਣੀਆਂ ਵਿਚ ਨਹੀਂ ਸੀ ਵੰਡਿਆ, ਸਗੋਂ ਬ੍ਰਾਹਮਣ ਤੇ ਛਤਰੀ ਦੋਹਾਂ ਦੇ ਫਰਜ਼ਾਂ ਨੂੰ ਨਿਬਾਹੁਣ ਵਾਲਾ ਇੱਕ

ਇਕੱਲਾ 'ਖਾਲਸਾ' ਸਾਜ ਕੇ ਉਸ ਨੂੰ ਦੋਵੇਂ ਕਾਰਜ ਸੌਂਪ ਦਿੱਤੇ ਸਨ।

ਇਨ੍ਹਾਂ ਉਪ੍ਰੋਕਤ ਇਤਿਹਾਸਕ ਸਚਿਆਈਆਂ ਅਤੇ ਪੰਥ ਦੇ ਸਿਰਜਨਹਾਰ ਸਤਿਗੁਰੂ ਜੀ ਦੇ ਆਪਣੇ ਪਾਏ ਪੂਰਨਿਆਂ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਖਾਲਸਾ ਪੰਥ ਦਾ ਧਰਮ ਤੇ ਰਾਜਸੀ ਕਰਮ ਦੋਵੇਂ ਇਕ ਹੀ ਪਲੇਟ ਫਾਰਮ 'ਤੇ ਵਿਚਾਰੇ ਤੇ ਪ੍ਰਚਾਰੇ ਜਾਣੇ ਯੋਗ ਹਨ।

ਭਾਵੇਂ ਦੋ ਧਾਰੀ ਖੰਡੇ ਦਾ ਅਸਰ ਪੰਥ ਵਿਚ ਦੋ ਧੜਿਆਂ ਦੇ ਰੂਪ ਵਿਚ ਜ਼ਰੂਰ ਪ੍ਰਗਟ ਰਹੇਗਾ, ਪਰ ਖਾਲਸਾ ਜੀ ਨੂੰ ਅੰਮ੍ਰਿਤ ਜਲ ਵਿਚ ਪਏ ਪਤਾਸਿਆਂ ਦੇ ਮਿਠੇ ਨੂੰ ਵੀ ਭੁਲਣਾ ਨਹੀਂ ਚਾਹੀਦਾ ਅਤੇ ਸਦਾ ਆਪਸ ਵਿਚ ਘਿਓ ਖੰਡ ਦੀ ਤ੍ਰਹਾਂ ਇੱਕ ਰੂਪ ਹੋ ਕੇ ਪੰਥ ਦੀ ਏਕਤਾ ਤੇ ਤਾਕਤ ਨੂੰ ਕਾਇਮ ਰੱਖ ਕੇ 'ਨਾਨਕ ਨਾਮ ਚੜ੍ਹਦੀ ਕਲਾ। ਤੇਰੇ ਭਾਣੇ ਸਰਬਤ ਦਾ ਭਲਾ' ਦੀ ਸਦਾ ਹੀ ਅਰਦਾਸ ਕਰਦੇ ਰਹਿਣਾ ਚਾਹੀਦਾ ਹੈ।'



**"ਜੋ ਲੜੇ ਦੀਨ ਕੇ ਹੇਤ ਸੂਰਾ ਸੋਈ'**

ਇੱਕ ਇਹ ਮਾਟੋ ਹੀ ਸਿੱਧ ਕਰਦੀ ਹੈ ਕਿ ਖਾਲਸਾ ਜੀ ਦਾ ਧਰਮ ਤੇ ਸਿਆਸਤ ਇੱਕ ਹਨ। ਦੀਨ ਅਰਥਾਤ ਧਰਮ ਦੇ ਵਾਸਤੇ ਜੋ ਯੁੱਧ ਕਰੇ ਉਹ ਸੂਰਮਾ ਹੈ। ਇਸ ਦਾ ਭਾਵ ਹੈ ਕਿ ਧਰਮ ਦੀ ਰੱਖਿਆ ਵਾਸਤੇ ਸੂਰਮਗਤੀ ਦੀ ਲੋੜ ਹੈ। ਸੂਰਮਗਤੀ ਦਾ ਬਲ ਰਾਜਸੀ ਤਾਕਤਾਂ ਤੋਂ ਬਿਨਾਂ ਨਹੀਂ ਹੋ ਸਕਦਾ। ਤਾਂ ਤੇ ਧਰਮ ਅਤੇ ਰਾਜ ਸ਼ਕਤੀ ਦੋਵੇਂ ਸਿੱਖ ਕੌਮ ਦਾ ਸੱਜਾ ਤੇ ਖੱਬਾ ਅੰਗ ਹਨ।

-- o --

# ਗੁਰੂ ਦਾ ਹੁਕਮ

"ਗੁਰਿ ਕਹਿਆ ਸਾ ਕਾਰ ਕਮਾਵਹੁ॥
ਸਬਦੁ ਚੀਨਿ੍ ਸਹਜ ਘਰਿ ਆਵਹੁ॥'
[ ਬਿ: ਮ: ੩ ਪੰਨਾ ੮੩੨]

ਅਥ ਪ੍ਰੇਮ ਸੁਮਾਰਗ ਗ੍ਰੰਥ ਲਿਖਜਤੇ॥ ਪਾਤਸ਼ਾਹੀ ੧੦



ੴ ਪ੍ਰਸਾਦਿ॥

ਮੇਰਾ ਸਿਖ ਸਿਰ ਕੇ ਕੇਸ ਰਖੇ॥ ਦੂਰ ਨ ਕਰੇ। (ਪੰਨਾ ੧੦)
ਕੇਸਾਂ ਨੂੰ ਗੁਰੂ ਅਕਾਲ ਪੁਰਖ ਦੀ ਮੋਹਰ ਜਾਣੈ। (ਪੰਨਾ ੪੨)
ਗੁਰਾਂ ਸਮਾਨ ਅਦਬ ਰਖੇ, ਜੂਠੇ ਮੀਠੇ ਹਥ ਨ ਲਾਵੇ॥
ਮੇਰਾ ਖਾਲਸਾ ਦਹੀਂ ਆਦਿਕ ਪਾਇਕੈ ਕੇਸੀਂ ਇਸ਼ਨਾਨ ਕਰੇ।
ਸਵਾਹ ਦੀ ਖਾਰ ਕੇਸੀਂ ਨਾ ਪਾਵੈ॥

ਮੇਰਾ ਖਾਲਸਾ ਕੇਸ ਹਰੇ ਕਰਨ ਅਤੇ ਕੰਘਾ ਕਰਨੇ ਦੇ ਬਿਨਾਂ ਕੇਸ ਨੰਗੇ ਨ ਰਖੇ। ਨੰਗੇ ਕੇਸੀ ਨ ਖਾਏ ਨ ਬਾਜ਼ਾਰ ਫਿਰੇ ਨ ਸੋਏ। ਮੇਰਾ ਖਾਲਸਾ ਕੇਸਾਂ ਨੂੰ ਦੋ ਵੇਲੇ ਕੰਘਾ ਕਰ ਦਸਤਾਰ ਸਜਾਏ। ਕਿਉਂਕਿ-

**ਚੌਪਈ-** **ਹੋਇ ਸਿੱਖ ਸਿਰ ਟੋਪੀ ਧਰੈ॥**
**ਸਤਿ ਜਨਮੁ ਕੁਸ਼ਟੀ ਹੋਇ ਮਰੈ॥** (ਪੰਨਾ ੨)

**ਦੋਹਰਾ - ਨਗਨ ਹੋਇ ਬਾਹਰ ਫਿਰੈ ਨਗਨ ਸੀਸ ਜੋ ਖਾਇ॥**
**ਨਗਨ ਪ੍ਰਸਾਦਿ ਜੋ ਬਾਂਟਹੀ ਤਨਖਾਹੀ ਬਡੋ ਕਹਾਇ॥**
**(ਪੰਨਾ ੧੪)**

ਐਸੇ ਪੂਰਨ ਕੇਸਧਾਰੀ ਸਿੱਖ ਨੂੰ ਸਤਿਗੁਰੂ ਦਸਮ ਪਿਤਾ ਜੀ ਨੇ ਆਪਣਾ ਰੂਪ ਕਰਕੇ ਫੁਰਮਾਇਆ ਹੈ ਅਤੇ ਕਥਨ ਕੀਤਾ ਹੈ ਕਿ ਮੈਂ ਐਸੇ ਆਪਣੇ ਰੂਪ ਵਾਲੇ ਸਿੱਖ ਵਿਚ ਨਿਵਾਸ ਰਖਦਾ ਹਾਂ। ਜੈਸਾ ਕਿ-

**ਖ਼ਾਲਸਾ ਮੇਰੋ ਰੂਪ ਹੈ ਖ਼ਾਸ॥ ਖ਼ਾਲਸੇ ਮਹਿ ਹੌਂ ਕਰੌ ਨਿਵਾਸ॥**

ਪਿਆਰੇ ਗੁਰਮੁਖ ਗੁਰਸਿਖ ਭਾਈਓ! ਸਤਿਗੁਰੂ ਜੀ ਨੇ ਸਾਬਤ ਸੂਰਤ "ਕੇਸਾ ਧਾਰੀ" ਬਖਸ਼ ਕੇ ਸਾਨੂੰ ਆਪਣੇ ਜੈਸਾ ਆਪਣਾ ਰੂਪ ਹੀ ਬਣਾ ਕੇ ਸਾਡੇ ਵਿਚ ਆਪਣੀ ਸ਼ਕਤੀ ਸਦਾ ਵਾਸਤੇ ਟਿਕਾ ਦਿੱਤੀ ਹੋਈ ਹੈ। ਸਾਡਾ ਧਰਮ ਹੈ ਕਿ ਅਸੀਂ ਐਸੇ ਸਤਿਗੁਰੂ ਜੀ ਜਿਨ੍ਹਾਂ ਨੇ ਸਾਡੀ ਰੱਖਿਆ ਵਾਸਤੇ ਆਪਣਾ ਸਰਬੰਸ ਕੁਰਬਾਨ ਕਰ ਦਿੱਤਾ, ਉਨ੍ਹਾਂ ਦੇ ਬਖਸ਼ੇ ਹੋਏ ਰੂਪ (ਕੇਸਾਂ) ਦੀ ਬੇ-ਅਦਬੀ ਕਰਕੇ ਗੁਨਾਹਗਾਰ ਨਾ ਬਣੀਏਂ।



ਸਾਡਾ ਫਰਜ਼ ਹੈ ਕਿ ਅਸੀਂ ਸਤਿਗੁਰੂ ਜੀ ਦੇ ਹੁਕਮਾਂ ਦੀ ਪਾਲਣਾ ਕਰੀਏ, ਕੇਸਾਂ ਨੂੰ ਸਤਿਗੁਰੂ ਜੀ ਦੀ ਮੋਹਰ ਜਾਣੀਏਂ ਇਨ੍ਹਾਂ ਦੀ ਬੇ-ਅਦਬੀ ਨਾ ਕਰੀਏ। ਨੰਗੇ ਕਰਕੇ ਬਾਜ਼ਾਰ ਵਿਚ ਨ ਫਿਰੀਏ। ਜੂਠੇ ਮੀਠੇ ਹੱਥ ਨ ਲਾਈਏ, ਸਾਫ ਸੁਥਰੇ ਰੱਖੀਏ ਅਤੇ ਸਿਰ 'ਤੇ ਦਸਤਾਰ ਸਜਾ ਕੇ ਰੱਖੀਏ। ਇਸ ਤਰ੍ਹਾਂ ਜਦ ਅਸੀਂ ਸਤਿਗੁਰੂ ਜੀ ਦਾ "ਰੂਪ" ਅਦਬ ਨਾਲ ਲੈ ਕੇ ਉਨ੍ਹਾਂ ਦੀ ਦਰਗਾਹ ਵਿਚ ਜਾਵਾਂਗੇ ਤਾਂ ਸਤਿਗੁਰੂ ਜੀ ਸਾਨੂੰ ਆਪਣਾ ਰੂਪ ਜਾਣ ਕੇ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਣਗੇ ਨਹੀਂ ਤਾਂ ਦੂਜਾ ਰੂਪ ਵੇਖ ਕੇ ਦੂਰ ਕਰ ਦੇਣਗੇ।

ਯਥਾ:- "ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ॥"

ਮੇਰਾ ਸਿੱਖ ਖੰਡੇ ਦਾ ਅੰਮ੍ਰਿਤ ਛਕੇ। ਪੰਜ ਕੁਰਹਿਤਾਂ (ਤਮਾਕੂ ਕੁੱਠਾ, ਪਰਇਸਤ੍ਰੀ, ਕੇਸਾਂ ਦੀ ਬੇ-ਅਦਬੀ, ਨੜੀਮਾਰ, ਕੁੜੀਮਾਰ ਦਾ ਮੇਲ) ਦਾ ਤਿਆਗ ਕਰੇ ਅਤੇ ਪੰਜ ਰਹਿਤਾਂ (ਕੇਸ, ਕੰਘਾ, ਕੜਾ, ਕ੍ਰਿਪਾਨ, ਕਛਹਿਰਾ) ਦੀ ਧਾਰਨਾ ਨਿਸਚੇ ਕਰੇ। ਧਰਮ ਦੀ ਕਿਰਤ ਵਿਰਤ ਕਰਕੇ ਨਿਰਬਾਹ ਕਰੇ ਅਤੇ ਗੁਰੂ ਕਾ ਦਸਵੰਧ ਦੇਵੇ।

ਸੋ ਇਹ ਗੁਰੂ ਕਾ ਹੁਕਮ ਸਭ ਗੁਰਸਿੱਖ ਮਾਈ ਭਾਈ ਤਾਂਈ ਪ੍ਰਗਟ ਕੀਤਾ ਜਾਂਦਾ ਹੈ। ਅਗੇ ਜਿਵੇਂ ਰਜਾ, ਤਿਵੇਂ ਹੋਵੇ।

## ਨਵਾ ਖੰਡਾ ਵਿਚਿ ਜਾਣੀਐ

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਲਗ ਪਗ ਆਪਣੀ ੩੨-੩੩ ਸਾਲ ਦੀ ਆਯੂ ਵਿਚ 'ਜਗਤ ਜਲੰਦਾ' ਰਖਣ ਵਾਸਤੇ ਸੁਲਤਾਨ ਪੁਰ ਲੋਧੀ ਤੋਂ ਸੰਸਾਰ ਰਟਨਾ ਆਰੰਭ ਕੀਤਾ। ਗੁਰੂ ਜੀ ਦੀ ਜਨਮ ਸਾਖੀ ਅਨੁਸਾਰ ਆਪ ਜੀ ਨੇ ਨੌਂ ਖੰਡ ਪ੍ਰਿਥਵੀ ਦੇ ਜੀਵਾਂ ਨੂੰ ਦਰਸ਼ਨ ਦੇ ਕੇ ਆਪਣੇ ਰੂਹਾਨੀ ਉਪਦੇਸ਼ ਦੁਆਰਾ ਨਿਹਾਲ ਕੀਤਾ।

ਗੁਰੂ ਜੀ ਸ਼ੇਰਾਂ ਦੇ ਖੰਡ ਇਲਾਬ੍ਰਤ ਵਿਚ ਗਏ, ਉਸ ਤੋਂ ਅਗੇ ਸੋਨੇ ਦੀ ਧਰਤੀ ਜਿਸ ਨੂੰ ਹਿਰਨ ਖੰਡ ਕਹਿੰਦੇ ਹਨ, ਪਹੁੰਚੇ। ਏਸ ਖੰਡ ਦੇ ਰਹਿਣ ਵਾਲੇ ਸਦਾ ਜੁਆਨ ਰਹਿੰਦੇ ਹਨ ਅਤੇ ਪ੍ਰਾਣਾਯਾਮੀ ਜੋਗੀਆਂ ਦੀ ਤਰ੍ਹਾਂ ਮਰਨ ਸਮੇਂ ਆਪਣੇ ਪ੍ਰਾਣ ਦਸਮ ਦੁਆਰ ਥਾਣੀ ਕਢਦੇ ਹਨ। ਇਸ ਤੋਂ ਲੰਘ ਕੇ ਕਿੰਪੁਰਖ ਖੰਡ, ਹਰਵਰਖ ਖੰਡ ਅਤੇ ਏਥੋਂ ਕੁਸ਼ ਖੰਡ ਵਿਚ ਜਾ ਬਿਰਾਜੇ।

ਏਥੋਂ ਦੇ ਲੋਕ ਕਿਸੇ ਦੇ ਜਨਮ ਸਮੇਂ ਰੋਂਦੇ ਅਤੇ ਮਰਨ ਸਮੇਂ

ਖੁਸ਼ੀਆਂ ਮਨਾਉਂਦੇ ਹਨ। ਅਤੇ ਚੰਡੀ ਦੇ ਉਪਾਸ਼ਕ ਕੇਤ ਮਾਲ ਖੰਡ ਦੇ ਲੋਕਾਂ ਨੂੰ ਜਾ ਤਾਰਨਾ ਕੀਤਾ। ਚੰਡੀ ਦੀ ਭੇਟਾ ਚੜ੍ਹਾਉਣ ਵਾਸਤੇ ਏਸੇ ਖੰਡ ਵਿਚ ਹੀ ਲੋਕ ਮਰਦਾਨੇ ਨੂੰ ਲਵਾਰਸ ਸਮਝ ਕੇ ਫੜ ਕੇ ਲੈ ਗਏ ਸਨ ਜਿਸ ਨੂੰ ਸਤਿਗੁਰੂ ਜੀ ਨੇ ਆਪਣੀ ਸ਼ਕਤੀ ਨਾਲ ਛੁਡਾਇਆ। ਉਪਰੰਤ ਆਪ ਜੀ ਰੰਮਯ ਖੰਡ ਤੋਂ ਭਦ੍ਰਾਸ ਖੰਡ ਵਿਚ ਜਾ ਪਹੁੰਚੇ। ਏਥੋਂ ਦੇ ਲੋਕਾਂ ਨੂੰ ਮਨੁੱਖਾ ਜੀਵਨ ਦੀ ਮਹਾਨਤਾ ਦ੍ਰਿੜ ਕਰਾਈ।

ਏਨ੍ਹਾਂ ਅੱਠਾਂ ਖੰਡਾਂ ਦੇ ਮਰਦਾਨੇ ਨੂੰ ਚੱਕ੍ਰ ਲੁਆ ਕੇ ਅਤੇ ਸਭ ਧਰਤੀ ਵਿਖਾ ਕੇ ਮੁੜ ਨੌਂ ਖੰਡ ਆਪਣੇ ਭਾਰਤ ਖੰਡ ਵਿਚ ਆ ਵਿਰਾਜੇ। ਭਾਰਤ ਖੰਡ ਵਿਚ ਆਪ ਲੋਕਾਂ ਦੇ ਅੱਡਿਆਂ 'ਤੇ ਪਹੁੰਚ ਕੇ ਉਹਨਾਂ ਨੂੰ ਸਿਧੇ ਰਸਤਿਆਂ 'ਤੇ ਲਾ ਕੇ ਕਰਤਾਰਪੁਰ ਰਾਵੀ ਦੇ ਕੰਢੇ ਗ੍ਰਿਹਸਥ ਆਸ਼ਰਮ ਅਸਥਾਪਨ ਕਰਕੇ ੧੯ ਸਾਲ ਬਾਕੀ ਆਯੂ ਪ੍ਰਯੰਤ ਟਿਕ ਗਏ।



ਇਸ ਤਰ੍ਹਾਂ ਸਤਿਗੁਰੂ ਜੀ ਦੀ ਮਹਿਮਾਂ ਨਵਾਂ ਖੰਡਾਂ ਵਿਚ ਜਾਣੀ ਗਈ। ਜਿਸ ਕਰਕੇ ਲੋਕੀ ਦੂਰ ਦੂਰ ਤੋਂ ਆਪ ਜੀ ਦੇ ਦਰਸ਼ਨ ਅਤੇ ਯਾਤਰਾ ਕਰਨ ਵਾਸਤੇ ਕਰਤਾਰਪੁਰ ਆਉਂਦੇ ਜਾਂਦੇ ਹੀ ਰਹਿੰਦੇ ਸਨ।



# ਪੰਜਵਾਂ ਕਾਂਡ

# ਗੀਤਾ ਗਿਆਨ



ਨਹ ਕਿਛੁ ਜਨਮੈ ਨਹ ਕਿਛੁ ਮਰੈ॥
ਆਪਨ ਚਲਿਤੁ ਆਪ ਹੀ ਕਰੈ॥
[ ਸੁਖਮਨੀ ]

# ਆਰੰਭ

ਇਸ ਕਾਂਡ ਵਿਚ ਪ੍ਰਸਿੱਧ ਭਗਵਤ ਗੀਤਾ ਸ਼ਾਸਤਰ ਦੀ ਜਾਣਕਾਰੀ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕਰਣ ਦਾ ਯਤਨ ਕੀਤਾ ਗਿਆ ਹੈ, ਸੰਪੂਰਨ ਜਾਂ ਪੂਰਨਤਾ ਨਾਲ ਇਸ ਬ੍ਰਹਮ ਵਿਦਿਆ ਦੇ ਸੰਬਾਦ ਨੂੰ ਵਰਣਨ ਕਰਨਾ ਇਨ੍ਹਾਂ ਥੋੜ੍ਹੇ ਜਿਹੇ ਪੰਨਿਆਂ ਵਿਚ ਅਸੰਭਵ ਹੈ। ਪਰੰਤੂ ਇਥੇ ਪਾਠਕਾਂ ਦੀ ਜਾਣਕਾਰੀ ਵਾਸਤੇ ਇਸ 'ਤੇ ਮੁਖ ਸਿਧਾਂਤ ਨੂੰ ਸੰਖੇਪਤਾ ਨਾਲ ਵਰਨਣ ਕਰ ਦਿੱਤਾ ਗਿਆ ਹੈ। ਜਿਸ ਤੋਂ ਇਸ ਦੇ ਪਾਠਕਾਂ ਨੂੰ ਵਿਸ਼ੇਸ਼ ਲਾਭ ਪ੍ਰਾਪਤ ਹੋਵੇਗਾ।



ਗੀਤਾ ਦਾ ਸੂਖਮ ਤੋਂ ਸੂਖਮ ਤਤ ਜੀਵ ਇਸ ਦੀ ਏਕਤਾ ਹੈ ਜੋ ਕਰਮ ਯੋਗ ਅਤੇ ਅਨਿੰਨ ਭਗਤੀ ਦੁਆਰਾ ਪ੍ਰਾਪਤ ਹੁੰਦੀ ਕਥਨ ਕੀਤੀ ਹੈ।

ਗੀਤਾ ਕਿਉਂਕਿ ਜੀਵਾਤਮਾ ਨੂੰ ਅਤੇ ਸਰਬ ਵਿਆਪੀ ਪਰਮਾਤਮਾ ਨੂੰ ਅਭੇਦ ਮੰਨਦੀ ਹੈ, ਇਸ ਵਾਸਤੇ ਕ੍ਰਿਸ਼ਨ ਜੀ ਨੇ ਆਪਣੇ ਆਪ ਨੂੰ ਸਰਬ ਵਿਆਪੀ ਰੂਪ ਵਿਚ ਹਰਤਾ, ਕਰਤਾ, ਭੁਗਤਾ ਤੇ ਭੋਗਤਾ "ਮੈ ਹੂੰ" ਕਥਨ ਕੀਤਾ ਹੈ।

ਅਰਥਾਤ ਇਸ "ਮੈਂ ਹੂੰ" ਸ਼ਬਦ ਦਾ ਪ੍ਰਯੋਗ ਕ੍ਰਿਸ਼ਨ ਜੀ ਨੇ ਆਪਣੇ ਵਿਅਕਤੀਗਤ ਰੂਪ ਵਿਚ ਨਹੀਂ ਸਗੋਂ ਸਰਬੱਗ ਅਭੇਦਤਾ ਦੇ ਰੂਪ ਵਿਚ ਕੀਤਾ ਹੈ।

ਯਥਾ- ਆਤਮ ਰਾਮੁ ਰਾਮੁ ਹੈ ਆਤਮ
ਹਰਿ ਪਾਈਐ ਸਬਦਿ ਵੀਚਾਰਾ ਹੇ॥ ੭॥
[ ਮਾਰੂ ਮਹਲਾ ੧, ਪੰਨਾ ੧੦੩੦ ]

## ਇਤਿਹਾਸ

ਕੌਰੋਂ ਅਤੇ ਪਾਂਡੋ ਦੋਵੇਂ ਤਾਏ ਚਾਚੇ ਦੇ ਪੁੱਤ ਸਨ। ਕੌਰਵਾਂ ਦਾ ਪਿਤਾ ਧ੍ਰਿਤਰਾਸ਼ਟਰ ਪਾਂਡਵਾਂ ਦੇ ਪਿਤਾ ਪੰਡੂ ਦਾ ਵੱਡਾ ਭਾਈ ਸੀ।

ਧ੍ਰਿਤਰਾਸ਼ਟਰ ਭਾਵੇਂ ਵੱਡਾ ਸੀ ਪਰ ਅੱਖਾਂ ਤੋਂ ਅੰਨ੍ਹਾ ਹੋਣ ਦੇ ਕਾਰਨ ਰਾਜਗੱਦੀ ਉਸ ਦੇ ਛੋਟੇ ਭਾਈ ਪੰਡੂ ਨੂੰ ਦਿੱਤੀ ਗਈ ਸੀ। ਪੰਡੂ ਦੀ ਮੌਤ ਪਿਛੋਂ ਧ੍ਰਿਤਰਾਸ਼ਟਰ ਦਾ ਵੱਡਾ ਪੁੱਤਰ ਦੁਰਯੋਧਨ ਚਾਹੁੰਦਾ ਸੀ ਕਿ ਹਸਤਨਾਪੁਰ (ਦਿੱਲੀ) ਦੀ ਰਾਜਗੱਦੀ ਉਤੇ ਉਹ ਬੈਠੇ, ਉਸ ਦਾ ਹੱਕ ਹੈ।



ਏਸੇ ਇੱਛਾ ਦੇ ਅਧੀਨ ਹੋ ਕੇ ਉਹ ਪਾਂਡਵਾਂ ਨੂੰ ਹਰ ਤਰ੍ਹਾਂ ਤੰਗ ਕਰ ਰਿਹਾ ਸੀ। ਉਸ ਨੇ ਜੂਆ ਖੇਡ ਕੇ ਪਾਂਡਵਾਂ ਦੀ ਸਾਰੀ ਧਨ ਸੰਪਤੀ ਤੇ ਉਨ੍ਹਾਂ ਦੀ ਇਸਤ੍ਰੀ ਦਰੋਪਤੀ ਵੀ ਜਿੱਤ ਲਈ ਅਤੇ ਬਹੁਤ ਨਿਰਾਦਰੀ ਕਰਕੇ ਪਾਂਡਵਾਂ ਨੂੰ ਚੌਦਾਂ ਸਾਲ ਵਾਸਤੇ ਦੇਸ ਨਿਕਾਲਾ ਦੇ ਦਿੱਤਾ।

ਦੇਸ ਨਿਕਾਲੇ ਦਾ ਸਮਾਂ ਕੱਟ ਕੇ ਜਦ ਪਾਂਡੋ ਵਾਪਸ ਹਸਤਨਾ ਪੁਰ ਆਏ ਤਾਂ ਦੁਰਯੋਧਨ ਨੇ ਉਹਨਾਂ ਦਾ ਰਾਜ ਭਾਗ ਵਾਪਸ ਕਰਨ ਤੋਂ ਨਾਂਹ ਕਰ ਦਿਤੀ। ਏਥੋਂ ਤਕ ਕਿ ਪੰਜਾਂ ਭਰਾਵਾਂ ਨੂੰ ਪੰਜ ਪਿੰਡ ਦੇਣੇ ਵੀ ਸਵੀਕਾਰ ਨ ਕੀਤੇ।

ਅੰਤ ਨੂੰ ਪਾਂਡਵਾਂ ਨੇ "ਮਰਦਾ ਕੀ ਨਹੀਂ ਕਰਦਾ" ਦੇ ਅਖਾਣ ਅਨੁਸਾਰ ਸਾਰੇ ਯਤਨ ਤੇ ਨਿਆਂ ਨਿਸਫਲ ਹੁੰਦੇ ਵੇਖ ਕੇ ਕੌਰਵਾਂ ਪਾਸੋਂ ਆਪਣਾ ਹੱਕ ਜੁੱਧ ਕਰਕੇ ਲੈਣ ਦਾ ਫੈਸਲਾ ਕਰ ਲਿਆ।

ਇਸ ਗੱਲ ਦਾ ਕੌਰਵਾਂ ਨੂੰ ਜਦ ਪਤਾ ਲੱਗਾ ਤਾਂ ਦੋਵੇਂ ਪਾਸੇ ਆਪੋ ਆਪਣੀ ਸੈਨਾ ਨੂੰ ਲੈ ਕੇ ਕੁਰਕਛੇਤਰ ਦੇ ਮੈਦਾਨ ਵਿਚ ਆ ਆਹਮੋ ਸਾਹਮਣੇ ਹੋਏ। ਜਦ ਦੋਹਾਂ ਪਾਸਿਆਂ ਦੇ ਆਹਮੋ ਸਾਹਮਣੇ ਨਰ ਸਿੰਘੇ ਤੇ ਨਗਾਰੇ ਆਦਿ ਵੱਜੇ ਅਤੇ ਅਰਜਨ ਪਾਂਡੋ ਦੇ ਰੱਥ ਨੂੰ ਜਦ ਸ੍ਰੀ ਕ੍ਰਿਸ਼ਨ ਜੀ ਲੈ ਕੇ ਕੌਰਵਾਂ ਦੇ ਸਾਹਮਣੇ ਹੋਏ ਤਾਂ ਉਸ ਨੇ ਕਿਹਾ ਕਿ ਮੈਂ ਜੁੱਧ ਨਹੀਂ ਕਰਨਾ ਚਾਹੁੰਦਾ ਕਿਉਂਕਿ ਜਿਨ੍ਹਾਂ ਸੰਬੰਧੀਆਂ ਵਾਸਤੇ ਅਸੀਂ ਰਾਜ ਭੋਗ ਦਾ ਸੁਖ ਚਾਹੁੰਦੇ ਹਾਂ ਉਹ ਆਪ ਸਭ ਕੁਝ ਤਿਆਗ ਕੇ ਜੁੱਧ ਵਿਚ ਸਾਡੇ ਸਾਹਮਣੇ ਆ ਖੜੇ ਹੋਏ ਹਨ। ਇਸ ਵਾਸਤੇ ਇਨ੍ਹਾਂ ਨੂੰ ਮਾਰ ਕੇ ਜੇ ਮੈਨੂੰ ਤਿੰਨ ਲੋਕਾਂ ਦਾ ਰਾਜ ਵੀ ਮਿਲ ਜਾਵੇ ਤਾਂ ਵੀ ਇਨ੍ਹਾਂ ਨਾਲ ਜੁੱਧ ਕਰਨ ਵਾਸਤੇ ਤਿਆਰ ਨਹੀਂ ਹਾਂ। ਇਨ੍ਹਾਂ ਆਪਣੇ ਕੁਟੰਬੀਆਂ ਨੂੰ ਮਾਰ ਕੇ ਸਾਨੂੰ ਕੋਈ ਖੁਸ਼ੀ ਨਹੀਂ ਹੋਵੇਗੀ। ਕੁਟੰਬੀਆਂ ਨਾਲ ਹੀ ਸਾਰੇ ਸੁਖ ਹੁੰਦੇ ਹਨ ਅਤੇ ਜੇਕਰ ਕੁਟੰਬੀ ਹੀ ਮਰ ਗਏ ਤਾਂ ਫੇਰ ਸੁਖ ਕਿਸ ਤਰ੍ਹਾਂ ਹੋ ਸਕਦਾ ਹੈ? ਭਾਵੇਂ ਦੁਰਯੋਧਨ ਆਦਿਕ ਲੋਭ ਵੱਸ ਹੋਏ ਹੋਏ ਇਸ ਦੋਸ਼ ਨੂੰ ਨਹੀਂ ਸਮਝਦੇ ਪਰ ਸਾਨੂੰ ਇਹ ਕੁਲ ਨਾਸ ਦਾ ਪਾਪ ਕਰਮ ਕਦਾਚਿਤ ਨਹੀਂ ਕਰਨਾ ਚਾਹੀਦਾ। ਇਸ ਨਾਲ ਖਾਨਦਾਨ ਦੀਆਂ ਇਸਤ੍ਰੀਆਂ ਦੂਸਤ ਹੋ ਜਾਣਗੀਆਂ, ਅਤੇ ਇਸਤ੍ਰੀਆਂ ਦੇ ਦੂਸ਼ਤ ਹੋ ਜਾਣ ਕਰਕੇ ਵਰਨ ਸ਼ੰਕਰ ਪੈਦਾ ਹੋ ਜਾਏਗਾ। ਇਸ ਨਾਲ ਜਾਤੀ ਤੇ ਕੁਲ ਦੋਹਾਂ ਦਾ ਨਾਸ ਹੋ ਜਾਂਦਾ ਹੈ ਅਤੇ ਕੁਲ ਨਰਕ ਗਾਮੀ ਹੋ ਜਾਂਦੀ ਹੈ।

ਆਪਣੇ ਅਜਿਹੇ ਵਿਚਾਰ ਸ੍ਰੀ ਕ੍ਰਿਸ਼ਨ ਜੀ ਅੱਗੇ ਪ੍ਰਗਟ ਕਰਕੇ ਅਰਜਨ ਨੇ ਆਪਣਾ ਧਨੁਖ ਬਾਣ ਰੱਖ ਦਿੱਤਾ ਅਤੇ ਜੁੱਧ ਕਰਨ ਤੋਂ ਨਾਂਹ ਕਰ ਦਿੱਤੀ।

ਅਰਜਨ ਦੀ ਇਸ ਸ਼ੋਕਮਈ ਦੀਨ ਦਸ਼ਾ ਨੂੰ ਵੇਖ ਕੇ ਸ੍ਰੀ ਕ੍ਰਿਸ਼ਨ ਜੀ ਨੇ ਉਸ ਨੂੰ ਇਸ ਤਰ੍ਹਾਂ ਸਮਝਾਇਆ-ਕਿ "ਆਤਮਾ ਨਿੱਤ ਹੈ, ਇਹ ਨ ਜਨਮਦਾ ਹੈ ਅਤੇ ਨ ਹੀ ਮਰਦਾ ਹੈ। ਇਹ ਪਿਛੇ ਵੀ ਸੀ, ਹੁਣ ਵੀ ਹੈ ਅਤੇ ਅੱਗੇ ਨੂੰ ਵੀ ਹੋਵੇਗੀ। ਹਾਂ! ਜਿਸ ਤਰ੍ਹਾਂ ਇਸ ਜੀਵ ਆਤਮਾ ਦੀ ਇਸ ਦੇਹੀ ਵਿਚ ਬਾਲ, ਜਵਾਨੀ ਤੇ ਬ੍ਰਿਧ ਅਵਸਥਾ ਹੁੰਦੀ ਹੈ, ਵੈਸੇ ਹੀ ਇਸ ਨੂੰ ਇਹ ਸਰੀਰ ਤਿਆਗ ਕੇ ਦੂਸਰੇ ਸਰੀਰ ਦੀ ਪ੍ਰਾਪਤੀ ਹੁੰਦੀ ਹੈ।

ਜਿਸ ਤਰ੍ਹਾਂ ਬਾਲ, ਜਵਾਨੀ ਤੇ ਬ੍ਰਿਧ ਅਵਸਥਾ ਰੂਪ ਸਥੂਲ ਸਰੀਰ ਦਾ ਵਿਕਾਰ ਅਗਿਆਨ ਕਰਕੇ ਆਤਮਾ ਵਿਚ ਭਾਸਦਾ ਹੈ, ਏਸੇ ਤਰ੍ਹਾਂ ਇਕ ਸਥੂਲ ਸਰੀਰ ਨੂੰ ਛੱਡ ਕੇ ਦੂਸਰੇ ਸਰੀਰ ਨੂੰ ਪ੍ਰਾਪਤ ਹੋਣ ਰੂਪ ਸੂਖਸ਼ਮ ਸਰੀਰ ਦਾ ਵਿਕਾਰ ਵੀ ਅਗਿਆਨ ਕਰਕੇ ਹੀ ਆਤਮਾ ਵਿਚ ਭਾਸਦਾ ਹੈ। ਇਸ ਕਰਕੇ ਇਸ ਅਸਲ ਭੇਦ ਦੇ ਜਾਣਨ ਵਾਲਾ ਪੁਰਸ਼ ਸਰੀਰ ਦੇ ਨਾਸ ਹੋਣ ਦਾ ਕੋਈ ਸ਼ੋਕ ਨਹੀਂ ਕਰਦਾ। ਆਤਮਾ ਅਬਿਨਾਸ਼ੀ ਹੈ, ਸੰਪੂਰਨ ਜਗਤ ਵਿਚ ਵਿਆਪਕ ਹੈ, ਇਸਨੂੰ ਕੋਈ ਵੀ ਨਾਸ ਨਹੀਂ ਕਰ ਸਕਦਾ। ਪ੍ਰੰਤੂ ਇਸ ਨਿਤ ਸਰੂਪ ਜੀਵ ਆਤਮਾ ਦੇ ਸਭ ਸਰੀਰ ਨਾਸਵਾਨ ਹਨ।

ਇਸ ਵਾਸਤੇ ਤੂੰ ਇਨ੍ਹਾਂ ਸਰੀਰਾਂ ਦੇ ਵਿਜੋਗ ਦਾ ਸ਼ੋਕ ਤਿਆਗ ਕੇ ਜੁੱਧ ਕਰਨ ਵਾਸਤੇ ਸਾਵਧਾਨ ਹੋ। ਸਰੀਰ ਨੂੰ ਜੀਵਆਤਮਾ ਪੁਰਾਣੇ ਕਪੜੇ ਦੀ ਤਰ੍ਹਾਂ ਬਦਲਦਾ ਰਹਿੰਦਾ ਹੈ। ਇਸ ਦੇ ਨਾਸ ਹੋਣ ਦਾ ਸ਼ੋਕ ਕਰਨਾ ਠੀਕ ਨਹੀਂ ਹੈ।

ਆਤਮਾ ਨੂੰ ਸ਼ਸਤ੍ਰ ਕੱਟ ਨਹੀਂ ਸਕਦਾ, ਇਹ ਅਛੇਦ ਹੈ। ਅੱਗ ਇਸ ਨੂੰ ਸਾੜ ਨਹੀਂ ਸਕਦੀ, ਇਹ ਸੜਨ ਰਹਿਤ ਹੈ। ਪਾਣੀ ਇਸ

ਨੂੰ ਡੁਬੋ ਨਹੀਂ ਸਕਦਾ, ਇਹ ਡੁੱਬਣ ਰਹਿਤ ਹੈ। ਹਵਾ ਇਸ ਨੂੰ ਸੁਕਾ ਨਹੀਂ ਸਕਦੀ, ਇਹ ਸੁੱਕਣ ਰਹਿਤ ਹੈ।

ਇਹ ਆਤਮਾ ਨਿੱਤ, ਸਰਬ ਵਿਆਪਕ ਹੈ, ਅਚੱਲ, ਸਥਿਰ ਅਤੇ ਸਨਾਤਨ ਹੈ। ਇਹ ਇੰਦ੍ਰਿਆਂ ਦਾ ਅਵਿਸ਼ਾ ਹੈ। ਮਨ ਦਾ ਅਵਿਸ਼ਾ ਅਤੇ ਵਿਕਾਰ ਰਹਿਤ ਅਰਥਾਤ ਨ ਬਦਲਣ ਵਾਲਾ ਸਦਾ ਇੱਕ ਸਾਰ ਰਹਿਣ ਵਾਲਾ ਹੈ। ਇਸ ਤਰ੍ਹਾਂ ਜਾਣ ਕਰਕੇ ਤੂੰ ਇਸ ਦੇ ਨਾਸ ਹੋਣ ਦੀ ਚਿੰਤਾ ਨ ਕਰ।

ਪਰੰਤੂ ਸਰੀਰ ਜੋ ਨਾਸ ਹੋ ਜਾਣ ਵਾਲੀ ਵਸਤੂ ਹੈ ਉਸ ਦੇ ਸ਼ੋਕ ਨੂੰ ਅਤੇ ਆਤਮਾ ਜੋ ਅਬਿਨਾਸ਼ੀ ਹੈ, ਉਸਦੇ ਨਾਸ ਹੋਣ ਦੇ ਭੈ ਨੂੰ ਤਿਆਗ ਕੇ, ਤੂੰ ਤਕੜਾ ਹੋ ਕੇ ਜੁੱਧ ਕਰ।

ਇਸ ਤਰ੍ਹਾਂ ਜੁੱਧ ਵਿਚ ਪ੍ਰਵਿਰਤ ਕਰਨ ਵਾਸਤੇ ਸ੍ਰੀ ਕ੍ਰਿਸ਼ਨ ਜੀ ਨੇ ਜੋ ਉਪਦੇਸ਼ ਅਰਜਨ ਨੂੰ ਦਿੱਤਾ ਸੀ ਉਹ ਬਿਆਸ ਰਿਖੀ ਨੇ ਆਪਣੀ ਲਿਖਤ ਮਹਾਂ ਭਾਰਤ ਦੇ ਭੀਖਮ ਪਰਬ ਵਿਚ ਲਿਖਿਆ ਅਤੇ ਉਪਰੰਤ ਉਹੀ ਗੀਤਾ ਦੇ ਉਪਨਾਮ ਨਾਲ ਪੋਥੀ ਦੇ ਰੂਪ ਵਿਚ ਪ੍ਰਚਲਤ ਹੋਇਆ।

ਇਸ ਵਿਚ ਸੰਸਾਰ ਦਸ਼ਾ ਅਤੇ ਜੀਵ ਦੇ ਜਨਮ ਮਰਨ ਤੇ ਕਰਮ ਦੇ ਸੁਭਾਅ ਤੇ ਫਲ ਭੋਗਣ ਅਤੇ ਅੰਤ ਗਤੀ ਨੂੰ ਕਈ ਤਰ੍ਹਾਂ ਦੀਆਂ ਉਕਤੀਆਂ ਜੁਗਤੀਆਂ ਦੁਆਰਾ ਅਰਜਨ ਨੂੰ ਸਮਝਾਇਆ ਗਿਆ ਹੈ। ਇਸ ਦੇ ਅਠਾਰਾਂ ਅਧਿਆਏ ਹਨ, ਜਿਨ੍ਹਾਂ ਵਿਚ-੧ ਸਲੋਕ ਧ੍ਰਿਤਰਾਸ਼ਟਰ ਦਾ, ੪੩ ਸੰਜੈ ਦੇ, ੮੪ ਅਰਜਨ ਦੇ ੫੭੨ ਸ੍ਰੀ ਕ੍ਰਿਸ਼ਨ ਜੀ ਦੇ ਹਨ। ਕੁਲ ੭੦੦ ਸਲੋਕ ਹਨ। ਹਰ ਇਕ ਅਧਿਆਏ ਦੇ ਅੰਤ ਵਿਚ ਸਮਾਪਤੀ ਤੇ "ਬ੍ਰਹਮ ਵਿਦਿਆ ਯੋਗ ਸ਼ਾਸਤਰ" ਲਿਖਿਆ

ਹੋਇਆ ਇਹ ਸਿੱਧ ਕਰਦਾ ਹੈ ਕਿ ਇਹ ਪਾਤੰਜਲੀ ਰਿਸ਼ੀ ਦੇ ਯੋਗ ਸ਼ਾਸਤਰ ਦੇ ਆਧਾਰ 'ਤੇ ਹੈ। ਇਸ ਵਿਚ ਕਰਮ ਯੋਗ (ਅਰਥਾਤ ਕਰਮ ਦੇ ਫਲ ਦੀ ਇੱਛਾ ਤੇ ਉਸ ਦੀ ਹਉਮੈ ਦਾ ਤਿਆਗ) ਨੂੰ ਪ੍ਰਧਾਨ ਮੰਨਿਆਂ ਹੈ।

ਯੋਗ ਸ਼ਾਸਤਰ ਦੇ ਕਰਤਾ ਪਾਤੰਜਲੀ ਰਿਖੀ ਦਾ ਕਹਿਣਾ ਹੈ ਕਿ "ਯੋਗ ਮਾਰਗ" ਤੋਂ ਬਿਨਾਂ ਸਿੱਧੀ ਪ੍ਰਾਪਤ ਨਹੀਂ ਹੁੰਦੀ। ਪਰ ਗੀਤਾ ਵਿਚ ਸ੍ਰੀ ਕ੍ਰਿਸ਼ਨ ਜੀ ਨੇ ਅਰਜਨ ਨੂੰ ਕਰਮ ਯੋਗ ਕਰਨਾ ਉੱਤਮ ਦੱਸਿਆ ਹੈ।

## ਸਾਂਖ ਤੇ ਕਰਮ ਯੋਗ



ਸਾਂਖ ਯੋਗ - ਇਸ ਵਿਚ ਕਰਮ ਦਾ ਤਿਆਗ ਪ੍ਰਧਾਨ ਹੁੰਦਾ ਹੈ। ਅਰਥਾਤ ਕੋਈ ਕਰਮ ਨ ਕਰਨਾ ਕੇਵਲ ਈਸ਼ਵਰ ਪਰਾਇਣ ਹੀ ਰਹਿਣਾ। ਸਾਂਖ ਯੋਗੀ ਨੂੰ ਦੇਹੀ ਦਾ ਅਭਿਮਾਨ ਤਿਆਗ ਦੇਣਾ ਹੁੰਦਾ ਹੈ।

ਕਰਮ ਯੋਗ - ਇਸ ਵਿਚ ਕਰਮ ਪ੍ਰਧਾਨ ਹੁੰਦਾ ਹੈ। ਪਰੰਤੂ ਕਰਮ ਕਰਕੇ ਉਸ ਦੇ ਬੁਰੇ ਭਲੇ ਫਲ ਦੀ ਇੱਛਾ ਨਹੀਂ ਕਰਨੀ ਚਾਹੀਦੀ। ਨਿਸਕਾਮ (ਇੱਛਾ ਰਹਿਤ) ਕਰਮ ਕਰਨੇ ਇਸ ਯੋਗ ਦਾ ਮੁਖ ਉਦੇਸ਼ ਹੈ।

ਕਰਮ ਯੋਗ ਨੂੰ ਮੁਖ ਰੱਖ ਕੇ ਹੀ ਅਰਜਨ ਨੂੰ ਸਮਝਾਇਆ ਹੈ ਕਿ ਤੂੰ ਕਰਮ ਯੋਗੀ ਹੋ ਕੇ ਇਸ ਜੁਧ ਦਾ ਕਰਮ ਕਰ, ਤੈਨੂੰ ਇਸ ਦਾ ਕੋਈ ਦੋਸ਼ ਨਹੀਂ ਲੱਗੇਗਾ।

ਏਥੋਂ ਤਕ ਗੀਤਾ ਦੇ ਪਹਿਲੇ ਤੇ ਦੂਜੇ ਅਧਿਆਏ ਦਾ ਸੰਖੇਪ

ਭਾਵ ਦਿੱਤਾ ਗਿਆ ਹੈ। ਇਸ ਤੋਂ ਅੱਗੇ ਏਸੇ ਤਰ੍ਹਾਂ ਹੀ ਪਾਠਕਾਂ ਨੂੰ ਤੀਜੇ ਤੋਂ ਅਠਾਰਵੇਂ ਧਿਆਇ ਤਕ ਗੀਤਾ ਦੇ ਦਰਸ਼ਨ ਕਰਾਏ ਜਾਂਦੇ ਹਨ।

## ਕਰਮ

ਕਰਮ ਕਰਨ ਤੋਂ ਬਿਨਾਂ ਇਸ ਸੰਸਾਰ ਵਿਚ ਕੋਈ ਪੁਰਸ਼ ਵੀ ਇਕ ਛਿਨ ਭਰ ਨਹੀ ਰਹਿ ਸਕਦਾ। ਖਾਣਾ ਪੀਣਾ, ਹਸਣਾ ਰੋਣਾ, ਸੌਣਾ, ਉਠਣਾ, ਬੈਠਣਾ ਇਹ ਸਭ ਕਰਮ ਹਨ। ਕਰਮ ਵੇਦ ਤੋਂ ਅਤੇ ਵੇਦ ਪਰਮਾਤਮਾ ਤੋਂ ਉਤਪੰਨ ਹੁੰਦੇ ਹਨ। ਕਰਮ ਕਰਨ ਨਾਲ ਯੱਗ, ਯੱਗ ਤੋਂ ਮੀਂਹ, ਮੀਂਹ ਤੋਂ ਅੰਨ ਅਤੇ ਅੰਨ ਤੋਂ ਜੀਵ ਪੈਦਾ ਹੁੰਦੇ ਹਨ। ਇਸ ਕਰਕੇ ਹਰੇਕ ਪੁਰਸ਼ ਵਾਸਤੇ ਕਰਮ ਕਰਨੇ ਅਵੱਸ਼ ਜ਼ਰੂਰੀ ਹਨ। ਪੁਰਸ਼ ਆਪਣੇ ਕਰਮ ਆਪ ਹੀ ਬਣਾਉਂਦਾ ਹੈ, ਉਸ ਨੂੰ ਚੰਗਾ ਜਾਂ ਮੰਦਾ ਫਲ ਆਪਣੇ ਕਰਮਾਂ ਤੋਂ ਹੀ ਮਿਲਦਾ ਹੈ।



ਗਿਆਨਵਾਨ ਨੂੰ ਵੀ ਸਰਬ ਭਲਾਈ ਦੇ ਕਰਮ ਕਰਦੇ ਰਹਿਣਾ ਚਾਹੀਦਾ ਹੈ। ਇਸ ਨਾਲ ਜਗਤ ਕਰਮ ਕਰਨ ਦੀ ਮਰਯਾਦਾ ਬੱਝੀ ਰਹਿੰਦੀ ਹੈ।

## ਧਰਮ

ਮਨੁਸ਼ ਮਾਤ੍ਰ ਦਾ ਸਮਾਨ ਧਰਮ ਇੱਕ ਹੀ ਹੈ, ਜਿਸ ਵਿਚ ਜ਼ਾਤ ਪਾਤ ਵਰਨ ਆਸ਼ਰਮ ਦਾ ਕੋਈ ਭੇਦ ਨਹੀਂ ਹੈ। ਜੈਸਾ ਕਿ ਸੱਚ ਬੋਲਣਾ, ਮਾਤਾ ਪਿਤਾ ਦੀ ਸੇਵਾ, ਮਨ ਇੰਦ੍ਰਿਆਂ ਦਾ ਸੰਜਮ, ਬ੍ਰਹਮਚਰਯ, ਸੰਤੋਖ, ਦਯਾ, ਦਾਨ, ਪਵਿੱਤ੍ਰਤਾ, ਪ੍ਰਾਰਥਨਾ ਆਦਿਕ ਸ੍ਰੇਸ਼ਟ ਗੁਣ ਹਨ।

ਹਰੇਕ ਪੁਰਸ਼ ਨੂੰ ਆਪਣੇ ਧਰਮ ਦੀ ਪਾਲਣਾ ਕਰਨੀ ਚਾਹੀਦੀ ਹੈ ਭਾਵ ਉਹ ਕੈਸਾ ਹੋਵੇ। ਜੈਸਾ ਕਿ ਬ੍ਰਾਹਮਣ, ਛਤ੍ਰੀ, ਸ਼ੂਦਰ ਤੇ ਵੈਸ਼ ਆਦਿਕ ਵਰਨ ਆਸ਼ਰਮਾਂ ਦੇ ਆਪੋ ਆਪਣੇ ਸੁਭਾਵ ਅਨੁਸਾਰ ਕਿਰਤ ਵਿਰਤ ਦੇ ਵਖ ਵਖ ਧਰਮ ਹਨ ਜੋ ਉਹਨਾਂ ਨੂੰ ਅਵੱਸ਼ ਕਰਨੇ ਚਾਹੀਦੇ ਹਨ। ਕਿਉਂਕਿ-

ਆਪਣਾ ਧਰਮ ਭਾਵੇਂ ਗੁਣ ਰਹਿਤ ਵੀ ਹੋਵੇ ਤਾਂ ਵੀ ਉਹ ਉੱਤਮ ਹੈ। ਆਪਣੇ ਧਰਮ ਵਿਚ ਮਰਨਾ ਵੀ, ਮੁਕਤੀ ਦੇਣ ਵਾਲਾ ਹੁੰਦਾ ਹੈ, ਪਰੰਤੂ ਦੂਜੇ ਦਾ ਧਰਮ ਭੈ ਦੇਣ ਵਾਲਾ ਹੁੰਦਾ ਹੈ।

## ਤਿੰਨ ਗੁਣ

ਸੰਸਾਰ ਤਿੰਨਾਂ ਗੁਣਾਂ ਵਿਚ ਵਰਤ ਰਿਹਾ ਹੈ, ਜੈਸਾ ਕਿ-



ਰਜੋ ਗੁਣ - ਵੱਡੇ ਬਣਨ ਦੀ ਇੱਛਿਆ, ਜੋ ਦੁਖ ਰੂਪ ਹੈ।

ਸਤੋ ਗੁਣ - ਚੰਗੇ ਸ੍ਰੇਸ਼ਟ ਕਰਮ ਕਰਨ ਦੀ ਇੱਛਿਆ, ਜੋ ਸੁੱਖ ਸ਼ਾਂਤੀ ਰੂਪ ਹੈ।

ਤਮੋ ਗੁਣ - ਬੁਰੇ ਕਰਮਾਂ ਵਿਚ ਲਗਨ, ਜੋ ਪੁਰਸ਼ ਨੂੰ ਨੀਵਾਂ ਲੈ ਜਾਂਦੀ ਹੈ।

ਨਿਰਗੁਣ ਬ੍ਰਹਮ (ਆਤਮਾ) ਆਪ ਕੁਛ ਨਹੀਂ ਕਰਦਾ ਪਰ ਸਭ ਦਾ ਸਾਖੀ ਹੁੰਦਾ ਹੈ। ਸੰਸਾਰ ਦੀ ਖੇਡ ਆਪਣੇ ਆਪ ਹੀ ਆਪਣੇ ਨਿਯਮ ਦੇ ਅਧੀਨ ਚਲ ਰਹੀ ਹੈ। ਆਤਮਾ ਜਾਂ ਪਰਮਾਤਮਾ ਕੁਛ ਨਹੀਂ ਕਰਦਾ, ਅਰਥਾਤ ਪ੍ਰਕ੍ਰਿਤੀ (ਸੁਭਾਵ) ਦੇ ਗੁਣ ਹੀ ਗੁਣਾਂ ਵਿਚ ਵਰਤ ਰਹੇ ਹਨ।

ਤਿੰਨਾਂ ਗੁਣਾਂ ਤੋਂ ਉਪਰ ਉਠ ਕੇ ਹੀ ਪੁਰਸ਼ ਆਪਣੇ ਸਰੂਪ ਦੀ

ਪ੍ਰਾਪਤੀ ਕਰ ਸਕਦਾ ਹੈ। ਇਹਨਾਂ ਗੁਣਾਂ ਦਾ ਆਧਾਰ ਪ੍ਰਕ੍ਰਿਤੀ ਹੈ ਕਿਉਂਕਿ ਪ੍ਰਕ੍ਰਿਤੀ ਦੀ ਸ਼ਕਤੀ ਤੋਂ ਹੀ ਇਨ੍ਹਾਂ ਦੀ ਉਤਪਤੀ ਹੁੰਦੀ ਹੈ। ਇਹ ਪ੍ਰਕ੍ਰਿਤੀ ਤੋਂ ਉਪਜ ਕੇ ਪ੍ਰਕ੍ਰਿਤੀ ਵਿਚ ਹੀ ਸਮਾ ਜਾਂਦੇ ਹਨ। ਆਤਮਾ ਗੁਣਾ ਦੇ ਅੰਦਰ ਨਹੀਂ ਹੈ, ਗੁਣ ਆਤਮਾ ਦੇ ਅੰਦਰ ਹਨ। ਜਿਵੇਂ ਰਾਗ ਵਿਚ ਰਾਗੀ ਨਹੀਂ ਹੁੰਦਾ, ਰਾਗੀ ਵਿਚ ਰਾਗ ਹੁੰਦਾ ਹੈ।

## ਪਰਮਾਤਮਾ

ਪਰਮਾਤਮਾ ਆਪਣੀ ਮਹਿਮਾਂ ਵਿਚ ਹੀ ਇਸਥਿਤ ਰਹਿੰਦਾ ਹੈ। ਸਾਰਾ ਜਗਤ ਕਿਉਂਕਿ ਪਰਮਾਤਮਾ ਤੋਂ ਹੀ ਉਤਪੰਨ ਹੋਇਆ ਹੈ ਇਸ ਵਾਸਤੇ ਪਰਮਾਤਮਾ ਜਗਤ ਦਾ ਮਾਤਾ ਪਿਤਾ ਹੈ।

ਜਿਸ ਦੇਵੀ ਦੇਵਤੇ ਦੀ ਕੋਈ ਪੁਰਸ਼ ਭਗਤੀ ਕਰਦਾ ਹੈ ਉਹ ਉਸ ਦੇ ਹੀ ਰੂਪ ਅਤੇ ਭੋਗ ਨੂੰ ਪ੍ਰਾਪਤ ਹੁੰਦਾ ਹੈ। ਪ੍ਰੰਤੂ ਪਰਮਾਤਮਾ ਦੇ ਭਗਤ ਪਰਮਾਤਮਾ ਨੂੰ ਪ੍ਰਾਪਤ ਹੁੰਦੇ ਹਨ। ਜੈਸਾ ਕਿ-

ਭੂਤ ਆਦਿਕਾਂ ਦੀ ਪੂਜਾ ਮਨੌਤ ਤਾਮਸਿਕ ਪੂਜਾ ਹੈ।

ਦੇਵਤਿਆਂ ਤੇ ਪਿਤਰਾਂ ਦੀ ਰਾਜਸਿਕ ਪੂਜਾ ਹੈ।

ਪਰਮਾਤਮਾ ਦੀ ਪੂਜਾ ਸ਼ਾਂਤਿਕ ਪੂਜਾ।

ਪਰਮਾਤਮਾ ਨੂੰ ਪ੍ਰਾਪਤ ਕਰਨ ਵਾਸਤੇ ਮਨ ਦੀ ਸ਼ੁੱਧੀ ਤੇ ਸੁਭਾਵਕ ਇਕਾਗਰਤਾ ਦੀ ਲੋੜ ਹੈ। ਵੇਦ ਪੜ੍ਹ ਕੇ, ਯੱਗ ਕਰ ਕੇ, ਦਾਨ ਤੇ ਕਠਨ ਤਪ ਕਰਕੇ ਪਰਮਾਤਮਾ ਨੂੰ ਕੋਈ ਪ੍ਰਾਪਤ ਨਹੀਂ ਕਰ ਸਕਦਾ, ਜਦ ਤਕ ਕਿ ਉਸ ਦੀ ਕ੍ਰਿਪਾ ਦ੍ਰਿਸ਼ਟੀ ਨ ਹੋਵੇ। ਜੋ ਪ੍ਰੇਮਾ ਭਗਤੀ ਨਾਲ ਹੁੰਦੀ ਹੈ।

ਜੋ ਇੱਕ ਚਿਤ ਹੋ ਕੇ ਸਰਬ ਵਿਚ ਪਰਮਾਤਮਾ ਦਾ ਰੂਪ ਹੀ ਵੇਖਦਾ ਹੈ ਅਤੇ ਸਾਂਝੀ ਭਲਾਈ ਵਾਸਤੇ ਆਪਣੇ ਸਾਰੇ ਕਾਰ-ਵਿਹਾਰ ਕਰਦਾ ਹੈ, ਉਹ ਪਰਮਾਤਮਾ ਦਾ ਅਨਿਨ ਭਗਤ ਹੈ। ਅਨਿਨ ਭਗਤੀ ਗਿਆਨ ਨਾਲੋਂ ਸ੍ਰੇਸ਼ਟ ਹੈ ਅਤੇ ਨਿਸ਼ਕਾਮ ਕਰਮ ਭਗਤੀ ਨਾਲੋਂ ਵੀ ਸ੍ਰੇਸ਼ਟ ਹਨ।

ਪਰਮਾਤਮਾ ਦਾ ਧਿਆਨ ਹੀ ਉਸ ਦਾ ਅਨੁਭਵੀ ਦਰਸ਼ਨ ਹੈ, ਕਿਉਂਕਿ ਉਹ ਰੂਪ ਰੰਗ ਰਹਿਤ ਹੈ, ਇਸ ਕਰਕੇ ਉਸ ਦਾ ਸਰੂਪ ਰੂਪੀ ਦਰਸ਼ਨ ਨਹੀਂ ਹੋ ਸਕਦਾ।

## ਜਗਤ ਉਤਪੱਤੀ

ਜਗਤ ਦੀ ਉਤਪੱਤੀ ਪ੍ਰਕ੍ਰਿਤੀ (ਸੁਭਾਵ-ਜੜ) ਅਤੇ ਚੇਤਨ (ਪੁਰਸ਼) ਦੇ ਮੇਲ ਤੋਂ ਹੁੰਦੀ ਹੈ। ਇਸ ਕਰਕੇ ਜੜ ਪ੍ਰਕ੍ਰਿਤੀ ਆਪਣੇ ਆਪ ਕੁਛ ਨਹੀਂ ਕਰ ਸਕਦੀ। ਇਹ ਬ੍ਰਹਮ ਦੀ ਯੋਨੀ ਹੈ ਜਿਸ ਵਿਚ ਜਗਤ ਦਾ ਬੀਜ ਪੈਂਦਾ ਹੈ ਤੇ ਜਗਤ ਦੇ ਜੀਵ ਮਨੁਖ, ਪਸ਼ੂ, ਪੰਛੀ, ਕੀਟ ਪਤੰਗ ਆਦਿ ਆਪੋ ਆਪਣੇ ਕਰਮਾਂ ਅਨੁਸਾਰ ਉਤਪੱਤ ਹੁੰਦੇ ਹਨ।

ਪ੍ਰਕ੍ਰਿਤੀ ਤੋਂ ਤਿੰਨ ਗੁਣ ਪੈਦਾ ਹੋ ਕੇ ਅਬਿਨਾਸ਼ੀ ਜੀਵ ਨੂੰ ਸਰੀਰ ਵਿਚ ਬੰਨ੍ਹਦੇ ਹਨ ਅਤੇ ਤਿੰਨ (ਰਜੋ, ਤਮੋ, ਸਤੋ) ਗੁਣਾਂ ਦੇ ਮੇਲ ਕਰਕੇ ਪ੍ਰਕ੍ਰਿਤੀ ਬਣਦੀ ਹੈ।

ਆਪਣੇ ਆਪਣੇ ਪ੍ਰਧਾਨ ਗੁਣਾਂ ਦੇ ਅਨੁਸਾਰ ਹੀ ਜੀਵਾਂ ਨੂੰ ਜੂਨਾਂ ਮਿਲਦੀਆਂ ਹਨ। ਪ੍ਰੰਤੂ ਗੁਣ ਅਤੀਤ ਹੋਣ ਕਰ ਕੇ ਮੁਕਤੀ ਪ੍ਰਾਪਤ ਹੁੰਦੀ ਹੈ।

ਦੇਹੀ ਦੇ ਅਭਿਮਾਨ ਕਰਕੇ ਤਿੰਨਾਂ ਗੁਣਾਂ ਦਾ ਪ੍ਰਭਾਵ ਪੈਂਦਾ ਹੈ ਅਤੇ ਜਿਸ ਨੂੰ ਦੇਹੀ ਅਭਿਮਾਨ ਨ ਹੋਵੇ ਉਸ ਨੂੰ ਇਹ ਗੁਣ ਜੂਨਾਂ ਵਿਚ ਬੰਨ੍ਹ ਨਹੀਂ ਸਕਦੇ।

ਇਨਸਾਨ ਜੂਨੀ, ਕਰਮ ਜੂਨੀ ਹੈ, ਅਤੇ ਬਾਕੀ ਜੂਨੀਆਂ ਨੂੰ ਭੋਗ ਜੂਨੀਆਂ ਕਥਨ ਕੀਤਾ ਜਾਂਦਾ ਹੈ। ਕਿਉਂਕਿ ਇਹ ਬੁਧੀ ਹੀਨ ਹੋਣ ਕਰਕੇ ਕਰਮ ਨਹੀਂ ਕਰ ਸਕਦੀਆਂ ਕੇਵਲ ਪਿਛਲੇ ਕਰਮਾਂ ਦਾ ਫਲ ਭੋਗਣ ਵਾਸਤੇ ਇਹ ਜੂਨੀਆਂ ਪ੍ਰਾਪਤ ਕਰਦੇ ਹਨ।

ਜੋ ਪੁਰਸ਼ ਕਿਸੇ ਕਰਮ ਨੂੰ ਆਪਣਾ ਕੀਤਾ ਮੰਨਦਾ ਹੈ ਉਹ ਉਸ ਦਾ ਫਲ ਭੋਗਦਾ ਹੈ, ਜੋ ਪਰਮਾਤਮਾ ਨਮਿਤ ਇੱਛਾ ਰਹਿਤ ਹੋ ਕੇ ਕਰਮ ਕਰਦਾ ਹੈ ਉਹ ਉਸ ਦਾ ਫਲ ਨਹੀਂ ਭੋਗਦਾ।

ਸਭ ਤੋਂ ਉੱਤਮ ਪੁਰਸ਼ ਉਹ ਹੈ ਜਿਹੜਾ ਸੰਸਾਰ ਦੇ ਕਰਨ ਯੋਗ ਕਰਮ ਸਭ ਦੇ ਭਲੇ ਹਿਤ ਕਰਕੇ ਆਪਣੀ ਸ਼ਕਤੀ ਨੂੰ ਵਰਤਦਾ ਰਹਿੰਦਾ ਹੈ।



## ਮਰਨ ਉਪਰੰਤ

ਆਤਮਾ ਅਮਰ ਹੈ, ਮਰਦਾ ਜਨਮਦਾ ਨਹੀਂ। ਇਹ ਨਿਰਲੇਪ ਤੇ ਨਿਰਦੋਸ਼ ਹੈ। ਪੰਜ ਭੂਤਕ ਸਰੀਰ ਹੀ ਕੇਵਲ ਜਨਮਦਾ ਮਰਦਾ ਨਜ਼ਰ ਆਉਂਦਾ ਹੈ।

ਮਰਨ ਉਪਰੰਤ ਜੀਵ ਪੰਜ ਭੂਤਕ ਸਰੀਰ ਨੂੰ ਸੰਸਾਰ ਵਿਚ ਛੱਡ ਕੇ ਅੰਤਹਕਰਨ ਅਤੇ ਗਿਆਨ ਇੰਦ੍ਰਿਆਂ ਨੂੰ ਨਾਲ ਲੈ ਜਾਂਦਾ ਹੈ। ਅੱਗੇ ਜਾ ਕੇ ਇਸ ਦੀ ਹੇਠ ਲਿਖੇ ਅਨੁਸਾਰ ਦਸ਼ਾ ਹੁੰਦੀ ਹੈ।

੧. ਗਿਆਨੀ ਪੁਰਸ਼ ਸਰੀਰ ਨੂੰ ਛਡ ਕੇ ਆਤਮ ਪਦ (ਬ੍ਰਹਮ) ਵਿਚ ਲੀਨ ਹੋ ਜਾਂਦਾ ਹੈ।

੨. ਸ਼ੁਧ ਕਰਮ ਕਰਨ ਵਾਲਾ ਪੁਰਸ਼ ਸਰੀਰ ਛੱਡ ਕੇ ਸੁਰਗ ਲੋਕ ਵਿਚ ਜਾਂਦਾ ਹੈ।

੩. ਮੰਦ ਕਰਮੀ ਪੁਰਸ਼ ਸਰੀਰ ਛੱਡ ਕੇ ਨਰਕਾਂ ਨੂੰ ਜਾਂਦਾ ਹੈ। ਸ਼ੁਧ ਕਰਮੀ ਤੇ ਮੰਦ ਕਰਮੀ ਸੁਰਗ ਨਰਕ ਭੋਗ ਕੇ ਫਿਰ ਜਨਮ ਲੈਂਦੇ ਹਨ। ਨਰਕੀ ਜੀਵ ਕੀੜੇ ਮਕੌੜੇ ਤੇ ਹੋਰ ਰੋਗੀ ਸੋਗੀ ਨੀਚ ਲੋਕਾਂ ਦੇ ਘਰ ਜਨਮ ਲੈਂਦੇ ਹਨ। ਸੁਰਗੀ ਲੋਕ ਉੱਚ ਜਾਤੀਆਂ ਤੇ ਉੱਚ ਘਰਾਣਿਆਂ ਵਿਚ ਜਨਮ ਲੈਂਦੇ ਹਨ, ਜਿਸ ਕਰਕੇ ਉਹ ਫਿਰ ਸ਼ੁਭ ਕਰਮ ਕਰ ਸਕਣ ਅਤੇ ਮੁਕਤੀ ਨੂੰ ਪ੍ਰਾਪਤ ਹੋ ਸਕਣ। ਗਿਆਨੀ ਪੁਰਸ਼ ਜਨਮ ਮਰਨ ਰਹਿਤ ਹੋ ਜਾਂਦਾ ਹੈ।

## ਸਿਧਾਂਤ



ਅੰਤ ਵਿਚ ਸ੍ਰੀ ਕ੍ਰਿਸ਼ਨ ਜੀ ਨੇ ਕਿਹਾ ਕਿ ਇਸ ਗੁਹਜ ਸਿਧਾਂਤ ਨੂੰ ਜੋ ਕੋਈ ਆਪ ਸਮਝ ਕੇ ਹੋਰਨਾਂ ਨੂੰ ਸਮਝਾਏਗਾ ਉਹ ਪਰਮ ਪਦ ਨੂੰ ਪ੍ਰਾਪਤ ਹੋਵੇਗਾ।

## ਸੰਬਾਦ ਦਾ ਸਿੱਟਾ

ਕ੍ਰਿਸ਼ਨ ਜੀ ਦੇ ਇਸ ਉਪਦੇਸ਼ ਨੂੰ ਸੁਣ ਕੇ ਅਰਜਨ ਦਾ ਆਪਣੇ ਪਰਾਏ ਦੇ ਮਰਨ ਮਾਰਨ ਦਾ ਜੋ ਸੰਸੇ ਯੁਕਤ ਭਰਮ ਸੀ ਉਹ ਦੂਰ ਹੋ ਗਿਆ ਅਤੇ ਰਣਭੂਮੀ ਵਿਚ ਜੁੱਧ ਕਰ ਕੇ ਕੌਰਵਾਂ ਦੀ ਬੇਅੰਤ ਸੈਨਾ ਨੂੰ ਮਾਰ ਕੇ ਪੰਜਾਂ ਭਾਈਆਂ ਨੇ ਹਸਤਨਾਪੁਰ ਦੀ ਰਾਜਗੱਦੀ ਉਤੇ ਬੈਠ ਕੇ ਬਹੁਤ ਚਿਰ ਰਾਜ ਕੀਤਾ।

☆ ☆ ☆

# ਛੇਵਾਂ ਕਾਂਡ

# ਜਪੁ ਜੀ ਗਿਆਨ



ਏਤੁ ਰਾਹਿ ਪਤਿ ਪਵੜੀਆ
ਚੜੀਐ ਹੋਇ ਇਕੀਸ॥

(ਜਪੁ ਜੀ)

# ਪਤਿ ਪਵੜੀਆਂ

## ੧ੴ ਗੁਰਪ੍ਰਸਾਦਿ ॥

ਪਰਮਾਤਮਾ ਇੱਕ ਹੈ, ਸ੍ਰਿਸ਼ਟੀ ਦੀ ਉਤਪੱਤੀ, ਪਾਲਣਾ ਤੇ ਨਾਸ ਕਰਨਾ ਉਸ ਦੇ ਸੁਭਾਵ ਹਨ। ਉਹ ਸੱਚੇ ਨਾਮ ਵਾਲਾ ਕਰਤਾ ਪੁਰਖ ਹੈ, ਉਹ ਭੈ ਰਹਿਤ, ਵੈਰ ਰਹਿਤ ਅਤੇ ਕਾਲ ਰਹਿਤ ਸਰੂਪ ਵਾਲਾ ਹੈ। ਉਹ ਜੂਨਾਂ ਰਹਿਤ ਆਪਣੇ ਆਪ ਪ੍ਰਕਾਸ਼ ਵਾਲਾ ਹੈ। ਐਸਾ ਅਕਾਲ ਪੁਰਖ ਗੁਰੂ ਦੀ ਕ੍ਰਿਪਾ ਨਾਲ ਪ੍ਰਾਪਤ ਹੁੰਦਾ ਹੈ।

**ਆਦਿ ਸਚੁ-** ਉਹ ਸਦਾ ਹੀ ਸਦੀਵ ਕਾਲ ਸਤਜ ਹੈ।

**ਸੋਚੈ ਸੋਚਿ ਤੋਂ ਥਾਪਿਆ ਨ ਜਾਇ :-**

ਸੋਚ ਪਵਿੱਤ੍ਰਤਾ ਨਾਲ ਚੁਪ ਰਹਿਣ ਨਾਲ, ਤਥਾ ਸਮਾਧੀਆਂ ਲਾਉਣ ਨਾਲ ਵਾਹਿਗੁਰੂ ਦੀ ਪ੍ਰਾਪਤੀ ਨਹੀਂ ਹੁੰਦੀ, ਅਤੇ ਨ ਹੀ ਕੋਈ ਉਸ ਅੱਗੇ ਚਤੁਰਾਈ ਚਲ ਸਕਦੀ ਹੈ। ਪੁਰਸ਼ ਨੂੰ ਉਸ ਦੇ ਹੁਕਮ ਵਿਚ ਰਹਿਣਾ ਚਾਹੀਦਾ ਹੈ, ਸਭ ਕੁਝ ਉਸ ਦੇ ਹੁਕਮ ਅੰਦਰ ਹੁੰਦਾ ਹੈ। ਸਭ ਕੋਈ ਆਪੋ ਆਪਣੀ ਸ਼ਰਧਾ ਤੇ ਸ਼ਕਤੀ ਅਨੁਸਾਰ ਉਸ ਦੇ ਗੁਣ ਗਾਉਂਦਾ ਹੈ। ਉਸ ਦੇ ਗੁਣਾਂ ਦਾ ਅੰਤ ਨਹੀਂ ਪੈਂਦਾ। ਉਹ ਸੱਚਾ ਸਾਹਿਬ ਸਭ ਨੂੰ ਦੇ ਰਿਹਾ ਹੈ। ਉਸ ਦੀ ਸਿਫਤ ਕਰਨੀ ਅਤੇ ਨਾਮ ਜਪਣਾ ਚਾਹੀਦਾ ਹੈ। ਉਹ ਕਿਸੇ ਦਾ ਬਣਾਇਆ ਹੋਇਆ ਜਾਂ ਕੀਤਾ ਹੋਇਆ ਨਹੀਂ ਹੈ, ਸਾਰਿਆਂ ਨੂੰ ਰੋਜ਼ੀ ਦੇਣ ਵਾਲਾ ਉਹ ਇਕੋ ਇੱਕ ਹੈ।

**ਤੀਰਥਿ ਨਾਵਾ ਤੋਂ ਜੇ ਜੁਗ:-**

ਤੀਰਥਾਂ ਦੇ ਇਸ਼ਨਾਨ ਤਦ ਹੀ ਸਫਲ ਹੋ ਸਕਦੇ ਹਨ ਜੇ ਉਸ ਨੂੰ ਪ੍ਰਵਾਨ ਹੋਣ, ਬਹੁਤਾ ਭਟਕਣ ਨਾਲ ਕੁਝ ਪ੍ਰਾਪਤ ਨਹੀਂ ਹੁੰਦਾ। ਜੇਕਰ ਪੁਰਸ਼ ਗੁਰਾਂ ਦੀ ਸਿੱਖ ਮਤ ਗ੍ਰਹਿਣ ਕਰ ਲਵੇ ਤਾਂ ਇਸ ਨੂੰ ਅੰਦਰੋਂ ਹੀ ਸਭ ਕੁਝ ਪ੍ਰਾਪਤ ਹੋ ਜਾਂਦਾ ਹੈ।

ਜੇ ਪਰਮਾਤਮਾ ਦੀ ਨਜ਼ਰ ਸਵੱਲੀ ਨ ਹੋਵੇ ਤਾਂ ਬਹੁਤੀ ਵੱਡੀ ਉਮਰ ਕਰਕੇ ਜਾਂ ਦੁਨੀਆਂ ਤੋਂ ਵੱਡਾ ਅਖਵਾ ਕੇ, ਉਸ ਦੀ ਦਰਗਾਹ ਵਿਚ ਪੁਰਸ਼ ਪ੍ਰਵਾਨ ਨਹੀਂ ਹੋ ਸਕਦਾ।

**ਸੁਣਿਐ ਸਿਧ ਤੋਂ ਸੁਣਿਐ ਸਰਾ ਗੁਣਾ:-**

ਸ਼ਰਧਾ ਅਤੇ ਨਿਸਚੇ ਨਾਲ ਪਰਮਾਤਮਾ ਦਾ ਨਾਮ ਸੁਣਨ ਕਰਕੇ ਵੱਡੇ ਵੱਡੇ ਰਿਖੀ ਮੁਨੀ ਦੇਵਤੇ ਤੇ ਮਹਾਤਮਾ ਹੋਏ ਹਨ, ਉਸ ਦੇ ਨਾਮ ਦਾ ਅਸਰ ਸਦਕਾ ਹੀ ਧਰਤੀ ਤੇ ਆਕਾਸ਼ ਖੜੇ ਹਨ। ਵੇਦਾਂ ਸ਼ਾਸਤ੍ਰਾਂ ਦਾ ਗਿਆਨ ਅਤੇ ਸਰੀਰਕ ਭੇਦ ਗੁਰ ਉਪਦੇਸ਼ ਨੂੰ ਸੁਣ ਕਰਕੇ ਹੀ ਪ੍ਰਾਪਤ ਹੁੰਦਾ ਹੈ। ਨਾਮ ਸੁਣਨ ਵਾਲਿਆਂ ਦੇ ਦੁਖਾਂ ਤੇ ਪਾਪਾਂ ਦਾ ਨਾਸ ਹੋ ਜਾਂਦਾ ਹੈ। ਉਹ ਸਦਾ ਹੀ ਪ੍ਰਸੰਨ ਰਹਿੰਦੇ ਹਨ।

**ਮੰਨੇ ਕੀ ਗਤਿ ਤੋਂ ਮੰਨੈ ਪਾਵਹਿ:-**

ਸ਼ਰਧਾ ਅਤੇ ਨਿਸਚੇ ਨਾਲ ਗੁਰ ਉਪਦੇਸ਼ ਤਥਾ ਨਾਮ ਨੂੰ ਮੰਨਣ ਵਾਲਿਆਂ ਦੀ ਅਵਸਥਾ ਕਥਨ ਨਹੀਂ ਕੀਤੀ ਜਾ ਸਕਦੀ। ਇਸ ਨਾਲ ਆਤਮਾ ਪਰਮਾਤਮਾ ਅਤੇ ਸਾਰੇ ਸ੍ਰਿਸ਼ਟੀ ਸੂਤਰਾਂ ਦੀ ਸੂਝ ਹੋ ਜਾਂਦੀ ਹੈ। ਨਾਮ ਨੂੰ ਮੰਨਣ ਵਾਲਾ ਸੰਗੀਆਂ ਸਾਥੀਆਂ ਸਹਿਤ ਸੰਸਾਰ ਜਗਤ ਤੋਂ ਤਰ ਜਾਂਦਾ ਹੈ। ਪਰਮਾਤਮਾ ਦਾ ਨਾਮ ਐਸਾ ਹੈ ਕਿ ਜੇ ਕੋਈ ਇਸ ਨੂੰ ਹਿਰਦੇ ਵਿਚ ਵਸਾ ਲਵੇ ਤਾਂ ਉਸ ਨੂੰ ਸਭ ਫਲ ਪ੍ਰਾਪਤ ਹੁੰਦੇ ਹਨ।

**ਪੰਚ ਪਰਵਾਣ:-**

ਪੰਜਾਂ ਕਾਮ ਕ੍ਰੋਧ ਆਦਿਕ ਨੂੰ ਕਾਬੂ ਕਰਕੇ ਪੰਜਾਂ ਸਤ ਸੰਤੋਖ ਆਦਿਕ ਦੈਵੀ ਗੁਣਾਂ ਨੂੰ ਗ੍ਰਹਿਣ ਕਰਨ ਵਾਲੇ ਮਹਾਤਮਾ ਏਥੇ ਓਥੇ ਸਾਰੇ ਹੀ ਪ੍ਰਵਾਨ ਹੁੰਦੇ ਹਨ। ਉਹਨਾਂ ਦਾ ਧਿਆਨ ਕੇਵਲ ਇੱਕ ਪਰਮਾਤਮਾ ਵੱਲ ਹੀ ਹੁੰਦਾ ਹੈ। ਉਹ ਸੰਸਾਰਕ ਪਦਾਰਥਾਂ ਵੱਲੋਂ ਬੇ ਧਿਆਨ ਬੇ ਪ੍ਰਵਾਹ ਹੁੰਦੇ ਹਨ।

ਪ੍ਰਿਥਵੀ, ਦਇਆ, ਧਰਮ ਅਤੇ ਸੰਤੋਖ ਦੇ ਆਸਰੇ ਖੜੀ ਹੈ। ਜੇ ਧਰਤੀ ਧੌਲੇ ਬੈਲ ਨੇ ਚੁਕੀ ਹੋਈ ਮੰਨੀਏ ਤਾਂ ਫਿਰ ਧੌਲੇ ਕਿਸ ਦੇ ਆਸਰੇ ਖੜਾ ਹੈ? ਜੀਵਾਂ ਦੇ ਕਰਮ ਜੋ ਅਨੰਤ ਤੇ ਬੇਅੰਤ ਹਨ ਪਰਮਾਤਮਾ ਪਹਿਲਾਂ ਹੀ ਲਿਖ ਦੇਂਦਾ ਹੈ। ਉਸ ਨੇ ਇੱਕ ਆਵਾਜ਼ ਨਾਲ ਹੀ ਸਭ ਸ੍ਰਿਸ਼ਟੀ ਦਾ ਪਸਾਰਾ ਕੀਤਾ, ਜਿਸ ਤੋਂ ਬੇਅੰਤ ਰਚਨਾਵਾਂ ਹੋਈਆਂ। ਉਸ ਦਾ ਅੰਤ ਨਹੀਂ ਪੈ ਸਕਦਾ। ਉਹ ਆਪਣੀ ਇੱਛਾ ਨਾਲ ਜੋ ਕਰਦਾ ਹੈ ਚੰਗਾ ਹੀ ਕਰਦਾ ਹੈ।



**ਅਸੰਖ ਜਪ ਤੋਂ ਅਸੰਖ ਨਾਵ:-**

ਸ੍ਰਿਸ਼ਟੀ ਵਿਚ ਅਨਗਿਣਤ ਜੀਵ ਆਪੋ ਆਪਣੀ ਸ਼ਰਧਾ ਅਨੁਸਾਰ ਜਪ ਤਪ ਆਦਿਕ ਕਰਮ ਕਾਂਡ ਕਰਦੇ ਹਨ। ਅਨਗਿਣਤ ਜੀਵ ਤਰ੍ਹਾਂ ਤਰ੍ਹਾਂ ਦੇ ਖੋਟੇ ਕਰਮ ਕਰਦੇ ਹਨ। ਅਨਗਿਣਤ ਹੀ ਪਰਮਾਤਮਾ ਦੀ ਕੁਦਰਤ ਹੈ ਆਖੀ ਨਹੀਂ ਜਾ ਸਕਦੀ, ਜੋ ਉਸ ਨੂੰ ਪਰਵਾਨ ਹੋਵੇ ਜੀਵ ਦੀ ਕੀਤੀ ਹੋਈ ਉਹੀ ਕਾਰ ਸਫਲ ਹੁੰਦੀ ਹੈ।

**ਭਰੀਐ ਹਥੁ:-**

ਜਿਸ ਤਰ੍ਹਾਂ ਹਰ ਕਪੜੇ ਆਦਿ ਦੀ ਮੈਲ ਪਾਣੀ ਸਾਬਣ ਨਾਲ ਧੋਤਿਆਂ ਲਥ ਜਾਂਦੀ ਹੈ, ਇਸ ਤਰ੍ਹਾਂ ਜੋ ਬੁੱਧੀ ਪਾਪਾਂ ਦੀ ਮੈਲ ਨਾਲ

ਭਰ ਜਾਵੇ ਤਾਂ ਉਹ ਮੈਲ ਨਾਮ ਜਪਣ ਨਾਲ ਦੂਰ ਹੋ ਜਾਂਦੀ ਹੈ। ਜਦ ਪੁੰਨਾਂ ਪਾਪਾਂ ਦਾ ਅੱਗੇ ਜਾ ਕੇ ਨਿਰਨਾ ਹੁੰਦਾ ਹੈ ਤਾਂ ਪੁਰਸ਼ ਨੂੰ ਉਸ ਦਾ ਫਲ ਸੁੱਖ ਦੁਖ ਭੋਗਣਾ ਪੈਂਦਾ ਹੈ।

**ਤੀਰਥੁ ਤਪੁ ਤੋਂ ਸਾਲਾਹੀ ਸਾਲਾਹਿ:-**

ਤੀਰਥ ਇਸ਼ਨਾਨ, ਤਪ, ਦਇਆ ਤੇ ਦਾਨ ਆਦਿਕ ਕਰਮ ਕਰਨ ਨਾਲ ਕੇਵਲ ਤੁਛ ਮਾਤਰ ਹੀ ਮਾਨ ਵਡਿਆਈ ਮਿਲਦੀ ਹੈ। ਪਰੰਤੂ ਜਿਹਨਾਂ ਨੇ ਸੁਣ ਅਤੇ ਮੰਨ ਕੇ ਮਨ ਵਿਚ ਉਸ ਦਾ ਪ੍ਰੇਮ ਧਾਰਨ ਕੀਤਾ ਹੈ, ਉਹ ਆਪਣੇ ਅੰਦਰਲੇ ਤੀਰਥ ਵਿਚ ਹੀ ਇਸ਼ਨਾਨ ਕਰਦੇ ਹਨ ਕਿਉਂਕਿ ਸ਼ੁਭ ਕਰਮ ਪਰਮਾਤਮਾ ਦੇ ਨਾਮ ਵਿਚ ਹਨ। ਸ੍ਰਿਸ਼ਟੀ ਦੇ ਰਚਨ ਕਾਲ ਦਾ ਕੋਈ ਨਿਰਨਾ ਨਹੀਂ ਕਰ ਸਕਿਆ, ਉਸ ਦੀ ਰਚਨਾ ਵਿਚ ਲੱਖਾਂ ਹੀ ਪਾਤਾਲ ਤੇ ਆਕਾਸ਼ ਹਨ। ਉਸ ਦੀ ਸਿਫਤ ਸਲਾਹ ਕਰਨ ਵਾਲੇ ਉਸ ਦਾ ਅੰਤ ਨਹੀਂ ਪਾ ਸਕਦੇ, ਉਹ ਉਸ ਵਿਚ ਮਿਲ ਕੇ ਇੱਕ ਰੂਪ ਹੋ ਜਾਂਦੇ ਹਨ। ਪਰਮਾਤਮਾ ਦੀ ਦਰਗਾਹ ਵਿਚ ਨਾਮ ਸਿਮਰਨ ਵਾਲੇ ਨੀਚ ਨੂੰ ਆਦਰ ਸਤਿਕਾਰ ਮਿਲਦਾ ਹੈ। ਉਹ ਵੱਡੇ ਤੋਂ ਵੱਡੇ ਨਾਮ ਹੀਣ ਧਨੀ ਪੁਰਸ਼ ਨੂੰ ਵੀ ਨਹੀਂ ਮਿਲਦਾ।



**ਅੰਤੁ ਨ ਸਿਫਤੀ ਤੋਂ ਬਹੁਤਾ ਕਰਮੁ:-**

ਪਰਮਾਤਮਾ ਦੀਆਂ ਸਿਫਤਾਂ ਅਥਵਾ ਉਸ ਦੀ ਰਚਨਾ ਵਿਚ ਕਿਸੇ ਸ਼ੈਅ ਦਾ ਅੰਤ ਨਹੀਂ ਪੈ ਸਕਦਾ ਉਸ ਦਾ ਨਾਮ ਸਭ ਤੋਂ ਉੱਚਾ ਹੈ, ਉਹ ਸਭ ਤੋਂ ਵੱਡਾ ਦਾਤਾ ਹੈ, ਉਸ ਨੂੰ ਕੋਈ ਇੱਛਿਆ ਨਹੀਂ। ਉਸ ਪਾਸੋਂ ਬੇਅੰਤ ਜੀਵ ਆਪਣਾ ਮਨੋਰਥ ਮੰਗ ਰਹੇ ਹਨ। ਪਰੰਤੂ ਸਭ ਤੋਂ ਵੱਡੀ ਦਾਤ ਉਸ ਦੀ ਆਪਣੀ ਸਿਫਤ ਸਲਾਹ ਹੈ। ਜਿਸ ਨੂੰ ਉਹ ਦੇਂਦਾ ਹੈ ਉਹ ਨਿਹਾਲ ਹੋ ਜਾਂਦਾ ਹੈ।

**ਅਮੁਲ ਗੁਣ ਤੋਂ ਸੋ ਦਰੁ:-**

ਪਰਮਾਤਮਾ ਦੀ ਮਹਿਮਾਂ ਦੇ ਗੁਣਾਂ ਦਾ ਮੁੱਲ ਨਹੀਂ ਪੈ ਸਕਦਾ, ਉਸ ਦੀ ਮਹਿਮਾ ਅਪਰ ਅਪਾਰ ਹੈ, ਸਭ ਤੋਂ ਵੱਡੇ ਵੱਡੇ ਦੇਵੀ ਦੇਵਤੇ ਤੇ ਰਿਖੀ ਮੁਨੀ ਉਸ ਦੇ ਗੁਣਾਂ ਦਾ ਕਥਨ ਕਰਦੇ ਹਨ ਪ੍ਰੰਤੂ ਉਸਦੇ ਵਡੱਪਣ ਨੂੰ ਪਹੁੰਚ ਕੋਈ ਨਹੀਂ ਸਕਦਾ। ਪਰਮਾਤਮਾ ਦੇ ਦਰਬਾਰ ਦੀ ਸ਼ੋਭਾ ਕਥਨ ਨਹੀਂ ਕੀਤੀ ਜਾ ਸਕਦੀ, ਉਸ ਦੀ ਸ਼ੋਭਾ ਦੇ ਗੁਣ ਉਸ ਦੀਆਂ ਪੈਦਾ ਕੀਤੀਆਂ ਹੋਈਆਂ ਸਭ ਸ਼ਕਤੀਆਂ ਤੇ ਵਿਅਕਤੀਆਂ ਗਾ ਰਹੀਆਂ ਹਨ।

**ਮੁੰਦਾ ਸੰਤੋਖੁ ਤੋਂ ਆਸਣੁ ਲੋਇ:-**

ਬਾਹਰ ਦੇ ਸਰੀਰਕ ਭੇਖਾਂ ਨਾਲ ਪਰਮਾਤਮਾ ਦੀ ਪ੍ਰਾਪਤੀ ਨਹੀਂ ਹੁੰਦੀ, ਇਹ ਅੰਦਰ ਦੀ ਸਫਾਈ ਤੇ ਵਾਹਿਗੁਰੂ ਨੂੰ ਇਸ਼ਟ ਮੰਨਣ ਨਾਲ ਹੀ ਹੋ ਸਕਦੀ ਹੈ। ਆਪਣੇ ਪੈਦਾ ਕੀਤੇ ਹੋਏ ਸਭਨਾਂ ਨੂੰ ਉਹ ਆਪਣੇ ਹੁਕਮ ਅਨੁਸਾਰ ਚਲਾਉਂਦਾ ਹੈ। ਸਭ ਦੇ ਭਾਗ ਉਹ ਇੱਕ ਵੇਰ ਹੀ ਉਨ੍ਹਾਂ ਲੇਖਾਂ ਵਿਚ ਲਿਖ ਦੇਂਦਾ ਹੈ। ਉਹ ਪਰਮਾਤਮਾ ਧੰਨਤਾ ਯੋਗ ਹੈ, ਜੋ ਆਦਿ ਅੰਤ ਤੇ ਰੂਪ ਰੰਗ ਤੋਂ ਰਹਿਤ ਹੈ।

**ਇਕਦੂ ਜੀਭੌ ਤੋਂ ਆਖਣਿ ਜੋਰੁ:-**

ਪਰਮਾਤਮਾ ਦੀ ਪ੍ਰਾਪਤੀ ਉਸ ਦੀ ਬਾਰ ਬਾਰ ਸਿਫਤ ਸਲਾਹ ਕਰਨ ਨਾਲ ਹੁੰਦੀ ਹੈ। ਫੋਕੀਆਂ ਰੀਸਾਂ ਜਾਂ ਗੱਪਾਂ ਮਾਰਨ ਨਾਲ ਨਹੀਂ ਹੁੰਦੀ। ਜੀਵ ਆਪਣੇ ਜ਼ੋਰ ਨਾਲ ਕੁਝ ਵੀ ਨਹੀਂ ਕਰ ਸਕਦਾ, ਸਭ ਪ੍ਰਕਾਰ ਦਾ ਜ਼ੋਰ ਪਰਮਾਤਮਾ ਦੇ ਆਪਣੇ ਹੱਥ ਵਿਚ ਹੀ ਹੈ, ਉਸ ਨੂੰ ਉਹ ਜਿਥੇ ਤੇ ਜਿਵੇਂ ਚਾਹੇ ਵਰਤ ਸਕਦਾ ਹੈ।

**ਰਾਤੀ ਰੁਤੀ ਤੋਂ ਸਚ ਖੰਡਿ:-**

(ਧਰਮ ਖੰਡ, ਗਿਆਨ ਖੰਡ ਸਰਮ ਖੰਡ ਅਤੇ ਕਰਮ ਖੰਡ)

ਪੁਰਸ਼ ਦੇ ਕਰਮ ਕਾਂਡ ਕਰਨ ਵਾਸਤੇ ਈਸ਼੍ਵਰ ਨੇ ਦਿਨ ਰਾਤ ਪੌਣ ਪਾਣੀ ਅਗਨੀ ਅਤੇ ਧਰਤੀ ਆਦਿਕ ਰਚੇ ਹਨ। ਇਸ ਕਾਂਡ ਨੂੰ ਧਰਮ ਖੰਡ ਕਥਨ ਕੀਤਾ ਹੈ, ਜਿਸ ਵਿਚ ਜੈਸਾ ਕੋਈ ਕਰੇ ਵੈਸਾ ਪਾਉਂਦਾ ਹੈ। ਸ੍ਰੇਸ਼ਟ ਕਰਮ ਕਰਕੇ ਪੁਰਸ਼ ਨੂੰ ਗਿਆਨ ਅਵਸਥਾ ਪ੍ਰਾਪਤ ਹੋ ਜਾਂਦੀ ਹੈ। ਇਸ ਵਿਚ ਈਸ਼ਵਰ ਦੀ ਰਚਨਾ ਬੇਅੰਤ ਰੂਪਾਂ ਵਿਚ ਨਜ਼ਰ ਆਉਂਦੀ ਹੈ, ਤਦ ਪੁਰਸ਼ ਆਪਣੇ ਆਪ ਨੂੰ ਸੰਕੋਚ ਵਿਚ ਰੱਖਦਾ ਹੈ ਤੇ ਈਸ਼੍ਵਰੀ ਹੁਕਮਾਂ ਦੀ ਉਲੰਘਣਾ ਨਹੀਂ ਕਰਦਾ। ਪਸਚਾਤ ਕਰਮ (ਬਖਸ਼ਿਸ਼) ਖੰਡ ਵਿਚ ਪਹੁੰਚ ਕੇ ਪੁਰਸ਼ ਇੱਕ ਈਸ਼੍ਵਰ ਪਰਾਇਣ ਹੋ ਜਾਂਦਾ ਹੈ, ਇਸ ਅਵਸਥਾ ਦੀ ਪ੍ਰਾਪਤੀ ਉਪਰੰਤ ਪੁਰਸ਼ ਸਚ ਖੰਡ ਦਾ ਵਾਸੀ ਹੋ ਕੇ ਸਰਬ ਵਿਆਪੀ ਰੂਪ ਹੀ ਹੋ ਜਾਂਦਾ ਹੈ।



**ਜਤੁ ਪਾਹਾਰਾ:-**

ਜਿਸ ਤਰ੍ਹਾਂ ਸੱਚੀ ਟਕਸਾਲ ਦੇ ਘੜੇ ਹੋਏ ਰੁਪੈ ਪੈਸੇ ਹਰ ਜਗ੍ਹਾ ਪ੍ਰਵਾਨ ਹੁੰਦੇ ਹਨ ਏਸੇ ਤਰ੍ਹਾਂ ਹੀ ਜਤ, ਤਪ, ਭੈ ਤੇ ਭਾਉ ਸ੍ਰੇਸ਼ਟ ਮਤ ਧੀਰਜ ਗਿਆਨ ਅਤੇ ਨਾਮ ਗੁਣਾਂ ਦੇ ਧਾਰਨ ਵਾਲਾ ਪੁਰਸ਼ ਹਰ ਥਾਂ ਲੋਕ ਪ੍ਰਲੋਕ ਵਿਚ ਸੱਚੀ ਟਕਸਾਲ ਦੇ ਸਿਕੇ ਵਾਂਗੂ ਸਤਿਕਾਰਿਆ ਜਾਂਦਾ ਹੈ।

**ਸਲੋਕ:-**

ਸਰਬ ਰੂਪ ਵਿਆਪਕ ਹੋਣ ਕਰਕੇ ਹਵਾ ਜਗਤ ਦਾ ਗੁਰੂ ਹੈ। ਜਿਸ ਦੇ ਰਾਹੀਂ ਜਗਤ ਜੀਵ ਸਭ ਕੁਝ ਸੁਣਦੇ ਹਨ। ਏਸੇ ਤਰ੍ਹਾਂ ਹੀ ਪਾਣੀ ਜਗਤ ਦਾ ਪਿਤਾ ਹੈ ਜਿਸ ਤੋਂ ਹਰ ਇਕ ਚੀਜ਼ ਉਤਪੰਨ ਹੁੰਦੀ

ਹੈ। ਧਰਤੀ ਮਾਤਾ ਹੈ ਜੋ ਜਗਤ ਜੀਵਾਂ ਨੂੰ ਸਭ ਕੁਝ ਖਾਣ ਪੀਣ ਪਹਿਨਣ ਨੂੰ ਦੇਂਦੀ ਹੈ, ਅਤੇ ਉਹਨਾਂ ਦਾ ਮਲ ਮੂਤਰ ਸਮੇਟ ਲੈਂਦੀ ਹੈ। ਦਿਨ ਸਭ ਨੂੰ ਆਪਣੇ ਆਪਣੇ ਕਾਰ ਵਿਹਾਰਾਂ ਵਿਚ ਖਿਡਾਉਣ ਵਾਲਾ ਖਿਡਾਵਾ ਹੈ ਅਤੇ ਰਾਤ ਆਪਣੇ ਨਾਲ ਸਭ ਨੂੰ ਆਰਾਮ ਦੇਣ ਵਾਲੀ ਖਿਡਾਵੀ ਹੈ। ਸਭ ਦੀਆਂ ਨੇਕੀਆਂ ਤੇ ਬਦੀਆਂ ਧਰਮ ਰਾਜ ਦੇ ਸਾਹਮਣੇ ਚਿਤਰ ਗੁਪਤ ਪੜ੍ਹਦੇ ਹਨ। ਜਿਸ ਦਾ ਫਲ ਸਰੂਪ ਆਪਣੇ ਕਰਮਾਂ ਅਨੁਸਾਰ ਕੋਈ (ਨੇੜੇ) ਸੁਰਗਵਾਸੀ ਤੇ ਕੋਈ (ਦੂਰ) ਨਰਕਵਾਸੀ ਹੋ ਜਾਂਦਾ ਹੈ। ਸੁਰਗਵਾਸੀ ਸੁਰਗ ਭੋਗ ਕੇ ਫੇਰ ਮਨੁਖ ਜੂਨ ਵਿਚ ਜਨਮ ਲੈਂਦੇ ਹਨ, ਜਿਸ ਕਰ ਕੇ ਇਹ ਪਰਮਾਤਮਾ ਦੇ ਨੇੜੇ ਕਥਨ ਕੀਤੇ ਗਏ ਹਨ, ਅਤੇ ਨਰਕਵਾਸੀ ਨਰਕ ਭੋਗ ਕੇ ਪਸ਼ੂ, ਪੰਛੀ ਤਥਾ ਬਿਰਛ ਆਦਿਕ ਅਥਵਾ ਬਹੁਤ ਨੀਚ ਜੂਨੀਆਂ ਵਿਚ ਜਨਮ ਲੈਂਦੇ ਹਨ, ਜਿਸ ਕਰ ਕੇ ਇਹ ਪਰਮਾਤਮਾ ਤੋਂ ਦੂਰ ਕਥਨ ਕੀਤੇ ਜਾਂਦੇ ਹਨ, ਜਿਹੜਾ ਵੀ ਪੁਰਸ਼ ਨਾਮ ਸਿਮਰਨ ਕਰਦਾ ਹੈ ਉਹ ਆਪਣੀ ਮਨੁਖਾ ਜਨਮ ਦੀ ਕਮਾਈ ਨੂੰ ਸਫਲ ਕਰ ਜਾਂਦਾ ਹੈ ਅਤੇ ਉਹਨਾਂ ਦੇ ਨਾਲ ਹੋਰ ਵੀ ਅਨੇਕਾਂ ਦਾ ਭਲਾ ਹੁੰਦਾ ਹੈ।



## ਸਾਰੰਸ਼

ਇਹ ਸ੍ਰੀ ਜਪੁ ਜੀ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਉਚਾਰਨ ਕੀਤੀ ਹੋਈ ਬਾਣੀ ਹੈ। ਆਪ ਜੀ ਨੇ ਸ੍ਰੀ ਗੁਰੂ ਅੰਗਦ ਦੇਵ ਜੀ ਪਾਸੋਂ ਕਰਤਾਰਪੁਰ (ਰਾਵੀ) ਵਿਖੇ ਇਸ ਨੂੰ ਆਪਣੇ ਉਪਦੇਸ਼ਾਂ ਦੀ ਲੜੀ ਵਿਚੋਂ ਚੁਣ ਕੇ ਪਉੜੀਆਂ ਦੀ ਤਰਤੀਬ ਵਿਚ ਕਰਾਇਆ ਸੀ।

ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮੁਖ ਬਾਣੀ ਹੈ। ਇਸ ਵਿਚ

ਸਿਖਸ਼ਾ ਉਪਦੇਸ਼ ਦੇ ਰੂਪ ਵਿਚ ਪ੍ਰਾਣੀ ਮਾਤਰ ਦੇ ਕਰਨ ਯੋਗ ਸਾਰੇ ਸਦਗੁਣਾਂ ਦਾ ਵਰਣਨ ਕੀਤਾ ਗਿਆ ਹੈ। ਜੈਸਾ ਕਿ ਅਕਾਲ ਪੁਰਖ ਹਰਤਾ ਕਰਤਾ ਹੈ, ਉਹ ਸੱਚਾ ਸਰੂਪ ਹੈ। ਉਸ ਦੇ ਭਾਣੇ ਵਿਚ ਰਹਿ ਕੇ ਭਜਨ ਸਿਮਰਨ ਕਰਨ ਵਾਲੇ, ਸ੍ਰੇਸ਼ਟ ਉਪਦੇਸ਼ਾਂ ਨੂੰ ਸੁਣ ਕੇ ਮੰਨ ਕੇ ਹਿਰਦੇ ਵਿਚ ਵਸਾਉਣ ਵਾਸਤੇ ਜਪੀ ਤਪੀ, ਮੂਰਖ, ਨੀਚ, ਮੰਦ ਕਰਮੀ, ਪੁੰਨੀ ਤੇ ਪਾਪੀ ਪੁਰਸ਼ਾਂ ਦਾ ਕਰਮ ਫਲ ਅਤੇ ਸ੍ਰਿਸ਼ਟੀ ਦੀ ਉਤਪੱਤੀ ਦਾ ਵਰਣਨ ਹੈ। ਉਪਰੰਤ ਸਿਫਤ ਸਲਾਹ ਕਰਨ ਵਾਲੇ, ਮਹਾਂ ਪੁਰਸ਼ਾਂ ਦਾ ਪਰਮਾਤਮਾ ਦੇ ਅਮੋਲਕ ਗੁਣਾਂ ਦਾ ਭੇਖਾਂ ਦੇ ਚਿੰਨ੍ਹਾਂ ਦਾ; ਪ੍ਰਭੂ ਪ੍ਰਾਪਤੀ ਲਈ ਯਤਨਾਂ ਦਾ ਵਰਣਨ ਕਰ ਕੇ ਫਿਰ ਧਰਮ (ਗਿਆਨ) ਸਰਮ (ਮਿਹਨਤ ਜਪ ਤਪ ਦੀ) ਕਰਮ (ਬਖਸ਼ਿਸ਼) ਸਚਖੰਡ (ਮੁਕਤ ਪਦ) ਅਤੇ ਮਨੁਖ ਜੀਵਨ ਨੂੰ ਉਚਿਆਂ ਕਰਨ ਵਾਲੀ ਸੁਚੱਜੀ ਘਾੜਤ ਦਾ ਵਰਣਨ ਹੈ। ਅੰਤ ਵਿਚ ਸੰਸਾਰ ਪ੍ਰਤਿ ਪੌਣ ਪਾਣੀ, ਧਰਤੀ, ਦਿਨ ਰਾਤ ਦੇ ਕਰਤੱਵ ਅਤੇ ਨਾਮ ਜਪਣ ਦੀ ਮਹਿਮਾਂ ਦਾ ਮਹਾਤਮ ਕਥਨ ਕੀਤਾ ਹੈ।



ਇਹ ਹਨ ਪਤੀ ਪਰਮਾਤਮਾ ਤਕ ਪਹੁੰਚਣ ਦੀਆਂ ਉਪਦੇਸ਼ ਰੂਪੀ ਪਉੜੀਆਂ, ਜਿਹੜਾ ਇਹਨਾਂ ਨੂੰ ਕਮਾਵੇਗਾ ਉਹੀ ਉਸ ਦੇ ਮਹਿਲ (ਸਰੂਪ) ਨੂੰ ਪਾਵੇਗਾ। ਸਤਿਗੁਰੂ ਜੀ ਦਾ ਹੁਕਮ ਹੈ:-

**"ਜਪਹੁ ਤ ਏਕੋ ਨਾਮਾ॥ ਅਵਰਿ ਨਿਰਾਫਲ ਕਾਮਾ॥'**

**[ ਸੂਹੀ ਮਹਲਾ ੧ ਪੰਨਾ ੭੨੮]**



# ਸੱਤਵਾਂ ਕਾਂਡ

# ਸਰੂਪ ਗਿਆਨ



ਜੋਤੀ ਜੋਤਿ ਰਲੀ
ਸੰਪੂਰਨੁ ਥੀਆ ਰਾਮ॥
[ਬਿਲਾ: ਮ: ੫ ਪੰਨਾ ੭੪੬]

# ਸਰੂਪ ਗਿਆਨ

ਮਹਾਂ ਪੁਰਸ਼ਾਂ ਤਥਾ ਗ੍ਰੰਥਾਂ ਨੇ ਪਰਮਾਤਮਾ ਪ੍ਰਾਪਤੀ ਦੀਆਂ ਸੱਤ ਭੂਮਕਾ ਕਥਨ ਕੀਤੀਆਂ ਹਨ। ਪਹਿਲੀਆਂ ਛੇ ਤਾਂ ਦਰਜੇਵਾਰ ਉਪਰ ਚੜ੍ਹਨ ਦੀਆਂ ਪਉੜੀਆਂ ਹੀ ਹਨ ਤੇ ਸਤਵੀਂ ਮਹਿਲ ਪ੍ਰਵੇਸ਼ ਹੈ।

ਇਸ ਕਾਂਡ ਤੋਂ ਪਹਿਲੇ ਛੇ ਕਾਂਡ ਪਹਿਲੀਆਂ ਛੇ ਭੂਮਕਾ ਦੇ ਸਮਾਨ ਹਨ। ਜੈਸਾ ਕਿ ਪਹਿਲੀ, ਪਰਮਾਤਮਾ ਦਾ ਮੰਗਲਾ ਚਰਨ, ਦੂਜੀ, ਪਰਮਾਤਮਾ ਦੀ ਰਚਨਾ-ਸਰੀਰ। ਤੀਜੀ, ਸਰੀਰ ਦਾ ਕਰਨ-ਕਰਮ। ਚੌਥੀ, ਕਰਮਾਂ ਦਾ ਬੀਜ, ਸ੍ਰੇਸ਼ਟ ਆਚਾਰ। ਪੰਜਵੀਂ, ਜੀਵਾਤਮਾ ਤੇ ਪਰਮਾਤਮਾ ਦੀ ਅਭੇਦਤਾ ਅਤੇ ਛੇਵੀਂ ਇਸ (ਪਰਮਾਤਮਾ ਦੇ) ਰਾਹ ਦੀਆਂ ਪਉੜੀਆਂ। ਵਿਚਾਰਸ਼ੀਲ ਪਾਠਕ ਇਹ ਛੀਏ ਪੜ੍ਹ ਚੁਕੇ ਹਨ। ਜਿਹਨਾਂ ਨੇ ਇਹਨਾਂ ਨੂੰ ਪੜ੍ਹ ਸੁਣ ਕੇ ਨਿਸਚੇ ਕਰ ਲਿਆ ਹੈ ਉਹਨਾਂ ਵਾਸਤੇ ਮਹਿਲ ਵਿਚ ਪ੍ਰਵੇਸ਼ (ਸਰੂਪ ਪ੍ਰਾਪਤੀ) ਕਰਨਾ ਹੀ ਹੁਣ ਬਾਕੀ ਹੈ।

ਵੇਦ ਸ਼ਾਸਤ੍ਰ ਤੇ ਗ੍ਰੰਥ ਤੋਂ ਇਹ ਗੱਲ ਸਿੱਧ ਹੈ ਕਿ ਪਰਮਾਤਮਾ ਦਾ ਰੂਪ ਰੰਗ ਭੇਖ ਆਦਿਕ ਕੋਈ ਸਰੀਰਕ ਚਿੰਨ੍ਹ ਨਹੀਂ ਹੈ। ਇਸ ਕਰ ਕੇ ਇਨ੍ਹਾਂ ਅੱਖਾਂ ਨਾਲ ਉਸ ਦਾ ਕੋਈ ਦਰਸ਼ਨ ਨਹੀਂ ਹੋ ਸਕਦਾ। ਉਹ ਅੱਖਾਂ ਦਾ ਵਿਸ਼ਾ ਨਹੀਂ ਹੈ। ਅੱਖਾਂ ਨਾਲ ਕੇਵਲ ਉਹ ਚੀਜ਼ ਦਿੱਸ

ਸਕਦੀ ਹੈ, ਜਿਹੜੀ ਪੰਜਾਂ ਤੱਤਾਂ ਤੋਂ ਬਣੀ ਹੋਈ ਹੋਵੇ, ਪਰ ਪਰਮਾਤਮਾ ਕਿਸੇ ਤਤ ਦਾ ਵੀ ਬਣਿਆਂ ਹੋਇਆ ਨਹੀਂ ਹੈ। ਉਂਞ ਉਹ ਆਪ ਸਾਰੇ ਤੱਤਾਂ ਵਿਚ ਸਮਾਇਆ ਹੋਇਆ ਹੈ। ਜੈਸਾ ਕਿ ਫੁਲ ਜੋ ਪੰਜ ਤੱਤਾਂ ਦਾ ਬਣਿਆ ਹੋਇਆ ਹੈ ਉਹ ਨਜ਼ਰ ਆਉਂਦਾ ਹੈ, ਪਰ ਫੁੱਲ ਦੀ ਸੁਗੰਧੀ ਜੋ ਤੱਤ ਰਹਿਤ ਹੈ ਨਜ਼ਰ ਨਹੀਂ ਪੈਂਦੀ। ਉਂਞ ਉਹ ਸੁਗੰਧੀ ਸਾਰੇ ਫੁਲ ਵਿਚ ਸਮਾਈ ਹੋਈ ਹੈ, ਜਿਸ ਨੂੰ ਅਸੀਂ ਨਾਸਕਾ ਇੰਦ੍ਰੇ ਦੁਆਰਾ ਪ੍ਰਤੀਤ ਕਰਦੇ ਹਾਂ।

ਤਾਤਪਰਜ ਇਹ ਹੋਇਆ ਕਿ ਤੱਤਾਂ ਰਹਿਤ ਚੀਜ਼ ਦਾ ਕੋਈ ਸਰੂਪ ਨਹੀਂ ਹੁੰਦਾ ਅਤੇ ਇਸ ਕਰ ਕੇ ਉਹ ਦਿੱਸ ਨਹੀਂ ਸਕਦੀ। ਕਈ ਸੱਜਣ ਕਹਿੰਦੇ ਹਨ ਕਿ ਉਹਨਾਂ ਨੂੰ ਪਰਮਾਤਮਾ ਦੇ ਪ੍ਰਤੱਖ ਦਰਸ਼ਨ ਹੁੰਦੇ ਹਨ, ਅਥਵਾ ਹੋਏ ਹਨ। ਪਰੰਤੂ ਉਹਨਾਂ ਦੀ ਇਹ ਗੱਲ ਭੁਲੇਖੇ ਜਨਕ ਪ੍ਰਤੀਤ ਹੁੰਦੀ ਹੈ। ਕਿਉਂ?



ਜੈਸਾ ਕਿ ਉਪਰ ਦੱਸਿਆ ਗਿਆ ਹੈ, ਜੋ ਚੀਜ਼ ਜਲ, ਅਗਨੀ ਮਿੱਟੀ ਤੇ ਹਵਾ, ਤੱਤਾਂ ਤੋਂ ਬਿਨਾਂ ਹੈ ਉਹ ਦਿੱਸ ਨਹੀਂ ਸਕਦੀ ਤਾਂ ਫਿਰ ਦਰਸ਼ਨ ਕਿਸ ਤਰ੍ਹਾਂ ਹੋ ਸਕਦੇ ਹਨ? ਹਾਂ।

ਸਰੂਪ ਦਰਸ਼ਨ ਦੋ ਤਰ੍ਹਾਂ ਦੇ ਹਨ:-

੧. ਸੁਧ ਬ੍ਰਹਮ ਦੇ ਪ੍ਰਕਾਸ਼ ਦਰਸ਼ਨ ਤੇ

੨. ਇਸ਼ਟ ਮੂਰਤੀ ਦੇ ਸਰੂਪ ਦਰਸ਼ਨ।

ਸ਼ੁੱਧ ਬ੍ਰਹਮ ਦੇ ਸਰੂਪ ਦਰਸ਼ਨ ਦੇ ਅਭਿਲਾਖੀ ਆਪਣੇ ਅਗੇ ਕੋਈ ਮੂਰਤੀ ਅਥਵਾ ਚਿੰਨ੍ਹ ਆਦਿਕ ਨਹੀਂ ਰਖਦੇ ਉਹਨਾਂ ਦਾ ਧੇਯ (ਜਿਸ ਵਿਚ ਧਿਆਨ ਲਾਇਆ ਜਾਵੇ) ਕੇਵਲ ਪ੍ਰਕਾਸ਼ ਰੂਪ ਪਰਮਾਤਮਾ ਹੀ ਹੁੰਦਾ ਹੈ। ਇਸ ਦਾ ਅਭਿਆਸ ਪਹਿਲੇ ਪਹਿਲ ਕਈ

ਜਗਿਆਸੂ ਘਿਉ ਦੀ ਦੀਵੀ ਆਦਿਕ ਜਗਾ ਕੇ ਉਹਦੀ ਜੋਤ ਵਿਚ ਧਿਆਨ ਲਗਾ ਕੇ ਸਮਾਧੀ ਵਿਚ ਲੀਨ ਹੋ ਜਾਂਦੇ ਹਨ। ਐਸੇ ਅਭਿਆਸੀਆਂ ਨੂੰ ਜਦ ਦਰਸ਼ਨ ਹੁੰਦੇ ਹਨ ਤਾਂ ਪ੍ਰਕਾਸ਼ ਹੀ ਪ੍ਰਕਾਸ਼ ਜੋ ਕ੍ਰੋੜਾਂ ਸੂਰਜਾਂ ਦੇ ਤੁੱਲ ਹੁੰਦਾ ਹੈ, ਦਿੱਸਦਾ ਹੈ, ਹੋਰ ਕੋਈ ਮੂਰਤ ਸੂਰਤ ਦ੍ਰਿਸ਼ਟੀ ਨਹੀਂ ਆਉਂਦੀ ਕਿਉਂਕਿ ਬ੍ਰਹਮ ਹੋਇਆ ਜੋ ਨਿਰਾ ਪ੍ਰਕਾਸ਼ ਹੀ ਪ੍ਰਕਾਸ਼ ਹੋਰ ਦਿਸੇ ਵੀ ਕੀ? ਫਿਰ ਇਸ ਤਰ੍ਹਾਂ ਜਿਨ੍ਹਾਂ ਦਾ ਅਭਿਆਸ ਪੱਕ ਜਾਵੇ ਉਹ ਜਿਤਨਾ ਸਮਾਂ ਚਾਹੁਣ ਇਸ ਪ੍ਰਕਾਸ਼ ਸਰੂਪ ਨੂੰ ਹਿਰਦੇ ਵਿਚ ਸਥਿਰ ਰੱਖ ਸਕਦੇ ਹਨ ਪਰ ਜਿਹਨਾਂ ਦਾ ਅਭਿਆਸ ਥੋੜ੍ਹਾ ਹੋਵੇ ਉਹਨਾਂ ਨੂੰ ਇਹ ਪ੍ਰਕਾਸ਼ ਸਮੁੰਦਰ ਦੀਆਂ ਲਹਿਰਾਂ ਵਾਂਗੂੰ ਕਦੀ ਛਿਨ ਭਰ ਆਉਂਦਾ ਤੇ ਕਦੀ ਛਿਨ ਵਿਚ ਚਲਿਆ ਜਾਂਦਾ ਹੈ। ਐਸੇ ਧਿਆਨੀਆਂ ਦਾ, ਜੋ ਉਸ ਪ੍ਰਕਾਸ਼ ਸਰੂਪ ਨੂੰ ਆਪਣੇ ਅੰਦਰ ਸਥਿਰ ਕਰ ਲੈਂਦੇ ਹਨ ਆਪਣਾ ਆਤਮ ਸਰੂਪ ਉਸ ਜਯੋਤੀ ਬ੍ਰਹਮ ਦੇ ਸਰੂਪ ਵਿਚ ਜਿਵੇਂ ਸੂਰਜ ਦੀ ਕਿਰਨ ਸੂਰਜ ਵਿਚ ਲੀਨ ਹੋ ਜਾਂਦੀ ਹੈ, ਮਿਲ ਜਾਂਦੀ ਹੈ। ਇਸ ਦਾ ਨਾਮ ਹੀ ਆਤਮ ਦਰਸ਼ਨ ਕਥਨ ਕੀਤਾ ਜਾਂਦਾ ਹੈ। ਐਸਾ ਅਭਿਆਸੀ ਉੱਤਮ ਜੋਗੀ ਹੁੰਦਾ ਹੈ।



ਦੂਸਰੇ ਇਸ਼ਟ ਮੂਰਤੀ ਦੇ ਸਰੂਪ ਦਰਸ਼ਨ ਦੇ ਅਭਿਲਾਖੀ ਆਪਣੇ ਅੱਗੇ ਆਪਣੇ ਇਸ਼ਟ, ਰਾਮ, ਕ੍ਰਿਸ਼ਨ, ਸ਼ਿਵਲਿੰਗ, ਮਹਾਂ ਬਲੀ, ਅਸ਼ਟ ਭੁਜੀ, ਭੈਰੋਂ ਜਤੀ, ਗੁਰੂ ਨਾਨਕ ਅਥਵਾ ਹੋਰ ਕਿਸੇ ਆਪਣੇ ਮੰਨੇ ਹੋਏ ਇਸ਼ਟ ਦੀ ਮੂਰਤੀ ਰੱਖ ਲੈਂਦੇ ਹਨ। ਉਸ ਇਸ਼ਟ ਮੂਰਤੀ ਨੂੰ ਅੱਗੇ ਰੱਖ ਕੇ ਕੁਛ ਚਿਰ ਅੱਖਾਂ ਖੋਲ੍ਹ ਕੇ ਉਸ ਵਲ ਧਿਆਨ ਲਾਈ ਰਖਦੇ ਹਨ ਅਤੇ ਫਿਰ ਅੱਖਾਂ ਮੀਟ ਕੇ ਉਸ ਮੂਰਤੀ ਨੂੰ ਹਿਰਦੇ ਵਿਚ ਉਤਾਰ ਕੇ ਸਮਾਧ਼ੀ ਸਥਿਤ ਹੋ ਜਾਂਦੇ ਹਨ।

ਸਮਾਧੀ ਸਥਿਰਤਾ ਦਾ ਜਿਉਂ ਜਿਉਂ ਅਭਿਆਸ ਪੱਕਾ ਹੁੰਦਾ ਜਾਂਦਾ ਹੈ ਤਿਉਂ ਤਿਉਂ ਉਹ ਇਸ਼ਟ ਜਿਸ ਦੀ ਮੂਰਤੀ ਹਿਰਦੇ ਵਿਚ ਉਤਾਰ ਕੇ ਸਮਾਧੀ ਲਾਈ ਜਾਂਦੀ ਹੈ। ਸਮਾਧੀ ਵਿਚ ਪ੍ਰਤੱਖ ਹੋ ਕੇ ਦਿੱਸਣ ਲੱਗ ਪੈਂਦਾ ਹੈ। ਜੋ ਅਭਿਆਸ ਇਸ ਤੋਂ ਵੀ ਵਧ ਜਾਵੇ ਤਾਂ ਜੋ ਇਸ਼ਟ ਸਰੂਪ ਅੱਖਾਂ ਮੀਟੀਆਂ ਸਮਾਧੀ ਵਿਚ ਨਜ਼ਰ ਆਉਂਦਾ ਸੀ ਉਹ ਕੁਝ ਚਿਰ ਵਾਸਤੇ ਜਦ ਤਕ ਮਨ ਇਕਾਗਰ ਰਹੇ, ਅੱਖਾਂ ਖੋਲ੍ਹ ਲੈਣ ਨਾਲ ਵੀ ਨਜ਼ਰ ਆਉਂਦਾ ਰਹਿੰਦਾ ਹੈ। ਜਿਵੇਂ ਕੋਈ ਸੁਪਨਾਕਾਰ ਹੁੰਦਾ ਹੈ।

ਇਸ ਦਸ਼ਾ ਨੂੰ ਜਗਿਆਸੂ ਜਨ ਪ੍ਰਤੱਖ ਦਰਸ਼ਨ ਤਥਾ ਹਾਜ਼ਰ ਨਾਜ਼ਰ ਕਹਿੰਦੇ ਹਨ। ਇਹ ਸਭ ਕੁਝ ਤਦ ਹੀ ਹੋ ਸਕਦਾ ਹੈ ਜੇਕਰ ਸਮਾਧੀ ਅਭਿਆਸ ਦੇ ਨਾਲ ਭਗਤ ਨੂੰ ਸ਼ਰਧਾ ਅਤੇ ਪ੍ਰੇਮ ਵੀ ਅਥਾਹ ਹੋਵੇ। ਪ੍ਰੇਮ ਤੇ ਸ਼ਰਧਾ ਦਾ ਬੱਝਾ ਹੋਇਆ ਹੀ ਅਭਿਲਾਸ਼ੀ ਪਰਤੱਖ ਦਰਸ਼ਨ ਤੇ ਹਾਜ਼ਰ ਨਾਜ਼ਰ ਦੇ ਵਲਵਲੇ ਵਿਚ ਬਿਹਬਲ ਹੋਇਆ ਇਸ਼ਟ ਸਰੂਪ ਨੂੰ ਸਮਾਧੀ ਵਿਚ ਲੈ ਕੇ ਪ੍ਰਸੰਨ ਹੁੰਦਾ ਹੈ ਅਤੇ ਆਪਣੇ ਸ਼ਰਧਾ ਪ੍ਰੇਮ ਦੇ ਉਪਹਾਰ ਉਸ ਦੀ ਭੇਟ ਕਰਦਾ ਹੈ ਅਤੇ ਫਿਰ ਅੰਦਰ ਹੀ ਅੰਦਰ ਮਸਤ ਹੋਇਆ ਝੂਮ ਝੂਮ ਪੈਂਦਾ ਹੈ।

ਇਹ ਇਸ਼ਟ ਸਰੂਪ ਦਰਸ਼ਨ ਕੇਵਲ ਮਨੋ ਕਾਮਨਾਂ ਰਿਧੀਆਂ ਸਿਧੀਆਂ ਪੂਰੀਆਂ ਕਰਨ ਵਾਲਾ ਹੀ ਹੁੰਦਾ ਹੈ, ਮੁਕਤੀ ਦਾਤਾ ਨਹੀਂ ਹੁੰਦਾ ਹੈ। ਐਸਾ ਅਭਿਆਸੀ ਮਧਮ ਜੋਗੀ ਹੁੰਦਾ ਹੈ।

ਬ੍ਰਹਮ ਤਥਾ ਆਤਮ ਦਰਸ਼ਨ ਕੇਵਲ ਅਨੁਭਵੀ ਦਰਸ਼ਨ ਹੈ। ਅੱਖਾਂ ਦਾ ਵਿਸ਼ਾ ਨਾ ਹੋਣ ਕਰ ਕੇ ਇਹਨਾਂ ਦਾ ਕੋਈ ਮੂਰਤੀ ਮਾਨ ਦਰਸ਼ਨ ਨਹੀਂ ਹੁੰਦਾ ਪਰੰਤੂ ਇਸ਼ਟ ਦੇਵਾਂ ਦੇ ਦਰਸ਼ਨ ਜਿਨ੍ਹਾਂ ਦੀਆਂ

ਮੂਰਤੀਆਂ ਨੂੰ ਧੇਜ ਕੀਤਾ ਜਾਂਦਾ ਹੈ ਅਭਿਆਸੀ ਦੀ ਸ਼ਰਧਾ ਪਰੇਮ ਅਤੇ ਇਕਾਗਰਤਾ ਕਰ ਕੇ ਉਹਨਾਂ ਦੀ ਮੂਰਤ ਸੂਰਤ ਦੇ ਦਰਸ਼ਨ ਹੁੰਦੇ ਹਨ।

ਸ਼ੁਧ ਆਤਮਾ ਕੇਵਲ ਆਪਣੀ ਸ਼ੁੱਧਤਾ ਦੀ ਪਹੁੰਚ ਤਕ ਹੀ ਪਰਮਾਤਮਾ ਦੇ ਅਨੁਭਵੀ ਦਰਸ਼ਨ ਕਰ ਸਕਦਾ ਹੈ ਪਰੰਤੂ ਉਸ ਦਾ ਕੁਛ ਵਰਣਨ ਨਹੀਂ ਕਰ ਸਕਦਾ।

ਇਸ ਵਿਸ਼ੇ 'ਤੇ ਇਕ ਵੇਰ ਪਾਕਪਟਨ ਵਿਚ ਸ਼ੇਖ ਬ੍ਰਹਮ ਨੇ ਸਤਿਗੁਰੂ ਨਾਨਕ ਦੇਵ ਜੀ ਤੋਂ ਪੁੱਛਿਆ ਸੀ ਕਿ ਜਿਨ੍ਹਾਂ ਨੂੰ ਚਾਨਣਾ ਹੋਇਆ ਹੈ ਉਹਨਾਂ ਦੀ ਬਿਰਤੀ ਕੈਸੀ ਹੁੰਦੀ ਹੈ? ਆਪ ਜੀ ਨੇ ਫੁਰਮਾਇਆ ਸੀ ਕਿ ਉਹਨਾਂ ਦੀ ਬਿਰਤੀ ਵਿਚ ਕੁਝ ਪਰਮਾਤਮਾ ਦੀ ਸ਼ਕਤੀ ਹੀ ਵਰਤ ਰਹੀ ਹੁੰਦੀ ਹੈ।



ਯਥਾ- **ਕੁਦਰਤਿ ਦਿਸੈ ਕੁਦਰਤਿ ਸੁਣੀਐ**
**ਕੁਦਰਤਿ ਭਉ ਸੁਖ ਸਾਰੁ॥**
**ਕੁਦਰਤਿ ਪਾਤਾਲੀ ਆਕਾਸੀ**
**ਕੁਦਰਤਿ ਸਰਬ ਆਕਾਰੁ॥**

**[ਆਸਾ ਦੀ ਵਾਰ]**

ਇਸ ਤੋਂ ਸਪਸ਼ਟ ਹੋਇਆ ਕਿ ਵਾਹਿਗੁਰੂ ਦੇ ਦਰਸ਼ਨ ਕਿਸੇ ਵਿਸ਼ੇਸ਼ ਵਿਅਕਤੀਗਤ ਸਰੂਪ ਦੇ ਦਰਸ਼ਨ ਨਹੀਂ ਹਨ ਸਗੋਂ ਉਸ ਦੀ ਸਰਬ ਪ੍ਰਕਾਰ ਦੀ ਸ਼ਕਤੀ ਦਾ ਚਮਤਕਾਰ ਹੀ ਉਸ ਦੇ ਦਰਸ਼ਨ ਹਨ।

**ਸੇਈ ਪੂਰੇ ਸਾਹ ਜਿਨੀ ਪੂਰਾ ਪਾਇਆ॥**
**ਅਠੀ ਵੇਪਰਵਾਹ ਰਹਨਿ ਇਕਤੈ ਰੰਗਿ॥**
**ਦਰਸਨਿ ਰੂਪਿ ਅਥਾਹ ਵਿਰਲੇ ਪਾਈਅਹਿ॥**

**ਕਰਮਿ ਪੂਰੈ ਪੂਰਾ ਗੁਰੂ ਪੂਰਾ ਜਾ ਕਾ ਬੋਲੁ॥**
**ਨਾਨਕ ਪੂਰਾ ਜੇ ਕਰੇ ਘਟੈ ਨਾਹੀ ਤੋਲੁ॥ ੨॥**

**[ ਮਾਝ ਮ: ੨, ਪੰਨਾ ੧੪੬]**

ਸਤਿਗੁਰੂ ਦੀ ਕਿਰਪਾ ਨਾਲ ਹੀ ਉਸ ਪੂਰੇ ਦੇ ਬੇਅੰਤ ਦਰਸ਼ਨ ਨੂੰ ਜਿਹੜਾ ਕਦੀ ਵਧਦਾ ਘਟਦਾ ਨਹੀਂ ਉਸ ਦੀ ਅਨੇਕਤਾ ਵਿਚ ਪਾਇਆ ਜਾਂਦਾ ਹੈ। ਜਿਨ੍ਹਾਂ ਨੇ ਇਸ ਪੂਰਨ ਦਰਸ਼ਨ ਨੂੰ ਪਾਇਆ ਹੈ। ਉਹੀ ਪੂਰੇ ਸ਼ਾਹ ਹਨ।

## ਸੰਕੇਤ

**ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ॥**

**ਪੀਪ ਪ੍ਰਣਵੈ ਪਰਮ ਤਤੁ ਹੈ ਸਤਿਗੁਰੁ ਹੋਇ ਲਖਾਵੈ॥**

**[ ਧਨਾਸਰੀ, ਪੰਨਾ ੬੯੫]**



# ਅੱਠਵਾਂ ਕਾਂਡ

# ਮਿਸ਼ਰਤ ਗਿਆਨ



- ਇਸ ਵਿਚ -

੧. ਗ੍ਰਿਹਸਥ ਧਰਮ ਅਤੇ ਇਸਤ੍ਰੀ ਧਰਮ, ੨. ਨਾਮ,
੩. ਮੁਕਤੀ, ੪. ਮੌਤ ਅਤੇ ੫. ਮਰਨ
ਉਪਰੰਤ ਦੇ ਪ੍ਰਕਰਣ ਸੰਗ੍ਰਹਿ ਹਨ।

*ਜਿਨ ਕਉ ਨਦਰਿ ਕਰਮੁ ਤਿਨ ਕਾਰ॥*
*ਨਾਨਕ ਨਦਰੀ ਨਦਰਿ ਨਿਹਾਲ॥*

*[ਜਪੁ ਜੀ]*

# ਗ੍ਰਿਹਸਥ ਧਰਮ ਦੀ ਮਹਾਨਤਾ ਅਤੇ ਅਸੂਲ

**ਏਕ ਜੋਤਿ ਦੁਇ ਮੂਰਤੀ ਧਨ ਪਿਰੁ ਕਹੀਐ ਸੋਇ॥**

ਜਿਸ ਤਰ੍ਹਾਂ ਗੱਡੀ ਦੇ ਪਹੀਏ ਇਧਰ ਉਧਰ ਫਿਰ ਫਿਰਾ ਕੇ ਆਪਣੇ ਧੁਰੇ ਨਾਲ ਲੱਗੇ ਰਹਿੰਦੇ ਹਨ, ਏਸੇ ਤਰ੍ਹਾਂ ਘਰ ਦੇ ਕੁਟੰਬੀਆਂ ਨੂੰ ਆਪੋ ਆਪਣੇ ਕਾਰ ਵਿਹਾਰ ਵਿਚ ਵੱਖ ਵੱਖ ਕਰ ਕੇ ਵੀ ਏਕਤਾ ਵਿਚ ਰਹਿਣਾ ਚਾਹੀਦਾ ਹੈ। ਜੋ ਕੁਝ ਖੱਟੀ ਕਮਾਈ ਸਭ ਲਿਆਵਣ ਉਹ ਇਕੱਠੀ ਇਕ ਥਾਂ ਹੀ ਰੱਖੀ ਜਾਵੇ ਅਤੇ ਘਰ ਦੇ ਨਿਯਮ ਅਨੁਸਾਰ ਵਰਤੀ ਜਾਵੇ।



ਗ੍ਰਿਹਸਥੀ ਵਿਚ ਦਇਆ ਦਾ ਹੋਣਾ ਜ਼ਰੂਰੀ ਹੈ। ਆਪਸ ਵਿਚ ਸਭ ਨੂੰ ਬਰਾਬਰ ਸਮਝਣਾ। ਇਕ ਦੂਜੇ ਨਾਲ ਹਿਤ ਕਰਨਾ। ਇਕ ਦੂਜੇ ਦੀ ਸਹਾਇਤਾ ਕਰਨੀ। ਸਭ ਨਾਲ ਮਿਤਰਤਾ ਰੱਖਣੀ।

ਗ੍ਰਿਹਸਥੀ ਦੇ ਆਸਰੇ ਹੀ ਬ੍ਰਹਮਚਾਰੀ, ਬਾਨਪ੍ਰਸਤ ਸੰਨਿਆਸੀ ਜੋਗੀ ਆਦਿਕ ਸਭ ਹੁੰਦੇ ਹਨ। ਇਸ ਵਿਚੋਂ ਹੀ ਸਭ ਦੀ ਉਤਪੱਤੀ ਅਤੇ ਪਾਲਣਾ ਹੁੰਦੀ ਹੈ।

੧. ਗ੍ਰਿਹਸਥ ਧਰਮ ਚਿੱਟੇ ਕਪੜੇ ਦੇ ਤੁੱਲ ਹੈ ਜਿਸ ਨੂੰ ਜਰਾ ਵੀ ਦਾਗ਼ ਲਗ ਜਾਵੇ ਤਾਂ ਚਮਕਣ ਲੱਗ ਪੈਂਦਾ ਹੈ।

੨. ਗ੍ਰਿਹਸਥ ਧਰਮ ਇੱਕ ਬ੍ਰਿਛ ਹੈ ਜਿਸ ਦੀ ਕੁਲ (ਜਾਤੀ) ਜੜ ਹੁੰਦੀ ਹੈ, ਧਰਮ ਟਾਹਣੀ, ਮਨੁੱਖ ਪੱਤੇ ਅਤੇ ਦੁੱਖ ਕਲ੍ਹਾ ਕਲੇਸ਼ ਜ਼ੋਰਦਾਰ ਹਵਾ ਹੈ। ਇਸ ਹਵਾ ਦੇ ਚੱਲਣ ਨਾਲ ਇਸ ਬ੍ਰਿਖ

ਦੇ ਉਖੜ ਜਾਣ ਦਾ ਡਰ ਰਹਿੰਦਾ ਹੈ।

ਸ੍ਰੇਸ਼ਟ ਬੁਧੀ ਇਸ ਦਾ ਰਸ ਹੈ। ਜਦ ਤਕ ਇਹ ਬ੍ਰਿਛ ਸੁਰੱਖਜਤ ਰਹਿੰਦਾ ਹੈ ਤਦ ਤਕ ਇਸ ਦੀ ਛਾਂ ਅਤੇ ਫਲ ਮਿਠੇ ਹੁੰਦੇ ਹਨ ਅਤੇ ਈਰਖਾ ਦਵੈਖ ਆਦਿ ਸੂਰਜ ਦੀਆਂ ਕਿਰਨਾਂ ਤੇ ਤਪਤ ਤੋਂ ਬਚੇ ਰਹਿੰਦੇ ਹਨ।

ਜੇਕਰ ਬੁਧੀ ਰੂਪੀ ਰਸ ਅਤੇ ਸ਼ੀਲ ਰੂਪੀ ਜਲ ਨਾ ਹੋਵੇ ਤਾਂ ਇਹ ਬ੍ਰਿਛ ਸੁੱਕ ਜਾਂਦਾ ਹੈ।

੩. ਗ੍ਰਿਹਸਥ ਇੱਕ ਗੱਡੀ ਹੈ, ਜਿਸ ਦਾ ਧੁਰਾ ਧਰਮ ਹੈ, ਮੇਲ ਤੇ ਪ੍ਰੀਤ ਦੋ ਪਹੀਏ ਹਨ। ਇਸਤਰੀ ਤੇ ਪੁਰਸ਼ ਦੋਵੇਂ ਇਸ ਦੇ ਬੈਲ ਹਨ, ਜੇਕਰ ਮਿਹਨਤ ਤੇ ਹਿੰਮਤ ਨਾਲ ਚੰਗੇ ਰਸਤੇ ਰਲ ਕੇ ਚਲਣਗੇ ਤਾਂ ਅੰਤਮ ਟਿਕਾਣੇ 'ਤੇ ਪਹੁੰਚ ਜਾਣਗੇ, ਨਹੀਂ ਤਾਂ ਖੋਟੇ ਰਸਤੇ ਪੈ ਕੇ ਗੱਡੀ ਨੂੰ ਚਕਨਾਚੂਰ ਕਰ ਦੇਣਗੇ।



੪. ਗ੍ਰਿਹਸਥ ਦਾ ਮੂਲ ਪ੍ਰੀਤ ਹੈ ਅਤੇ ਨਿੰਮ੍ਰਤਾ ਇਸ ਦਾ ਫੁਲ ਹੈ। ਫੁੱਲ ਤੋਂ ਬਿਨਾਂ ਫਲ ਨਹੀਂ ਲਗਦਾ ਤੇ ਫਲ ਤੋਂ ਬਿਨਾਂ ਕੋਈ ਚੀਜ਼ ਤਥਾ ਬ੍ਰਿਛ ਬੇ-ਅਰਥ ਹੈ। ਇਹ ਫਲ ਹੀ ਇਸ ਦਾ ਸੁੱਖ ਹੈ, ਨਹੀਂ ਤਾਂ ਕੰਡੇ ਆਦਿਕ ਦੁਖ ਹੀ ਰਹਿੰਦਾ ਹੈ। ਸੁੱਖ ਫਲ ਨਾਲ ਗ੍ਰਿਹਸਥ ਦਾ ਬ੍ਰਿਛ ਨੀਵਾਂ ਹੁੰਦਾ ਅਤੇ ਦੁਖ ਫਲ ਨਾਲ ਉੱਚਾ, ਜੋ ਸੁਖ ਫਲ ਨਾਲ ਨੀਵਾਂ ਹੁੰਦਾ ਹੈ ਉਸ ਨੂੰ ਸੰਸਾਰ ਦੇ ਆਮ ਮਨੁੱਖਾਂ ਨਾਲੋਂ ਭਾਰਾ ਸਮਝਣਾ ਚਾਹੀਏ।

ਜਿਸ ਦੇ ਸਿਰ 'ਤੇ ਬੋਝ ਹੋਵੇ ਉਹ ਝੁਕਦਾ ਹੈ ਅਤੇ ਨ ਝੁਕੇ (ਨੀਵਾਂ ਹੋਵੇ) ਤਾਂ ਉਸ ਦਾ ਭਾਰ ਨਾਲ ਲੱਕ ਟੁਟ ਜਾਂਦਾ ਹੈ ਇਹੀ ਹਾਲ ਗ੍ਰਿਹਸਥੀ ਦਾ ਹੈ। ਜੋ ਨਿੰਮ੍ਰਤਾ ਨਾਲ ਚਲਦਾ ਹੈ ਉਹੀ ਸੁੱਖੀ

ਰਹਿੰਦਾ ਹੈ।

ਸੋ ਦੁੱਖੀ ਪੁਰਸ਼ਾਂ ਦੀ ਇਹੀ ਪਛਾਣ ਹੈ ਕਿ ਉਹ ਸਦਾ ਆਕੜ ਕੇ ਚਲਦੇ ਹਨ। ਗ੍ਰਿਹਸਥੀ ਨੂੰ ਸਦਾ ਗਹਿਰ ਗੰਭੀਰ ਰਹਿਣਾ ਚਾਹੀਦਾ ਹੈ ਅਤੇ ਆਪਣੇ ਸ਼ੀਲ ਸੁਭਾਵ ਦੀ ਮਰਯਾਦਾ ਨੂੰ ਕਦੀ ਛੱਡਣਾ ਨਹੀਂ ਚਾਹੀਦਾ।

ਗ੍ਰਿਹਸਥੀ ਨੂੰ ਸੰਤੋਖੀ, ਸ਼ਾਂਤੀਵਾਨ ਅਤੇ ਧੀਰਜਵਾਨ ਹੋਣਾ ਜ਼ਰੂਰੀ ਹੈ। ਜਦ ਤਕ ਧੀਰਜ ਤੇ ਸੰਤੋਖ ਨ ਹੋਵੇ ਤਦ ਤਕ ਸੁੱਖ ਦੀ ਪ੍ਰਾਪਤੀ ਨਹੀਂ ਹੁੰਦੀ। ਸੰਤੋਖਹੀਨ ਸਦਾ ਭਟਕਦਾ ਰਹਿੰਦਾ ਹੈ।

ਸ਼ਾਂਤੀ ਠੰਢਾ ਲੋਹਾ ਹੈ ਜਿਸ ਨਾਲ ਕ੍ਰੋਧ ਆਦਿਕ ਗਰਮ ਲੋਹਾ ਕੱਟੇ ਜਾਂਦੇ ਹਨ, ਇਸ ਵਾਸਤੇ ਗ੍ਰਿਹਸਥੀ ਨੂੰ ਸਦਾ ਸ਼ਾਂਤੀ ਦਾ ਪਾਲਣ ਕਰਨਾ ਚਾਹੀਦਾ ਹੈ।



ਇਸ ਤੋਂ ਬਿਨਾਂ ਗ੍ਰਿਹਸਥੀ ਨੂੰ ਉੱਦਮ ਕਦੀ ਨਹੀਂ ਛੱਡਣਾ ਚਾਹੀਦਾ। ਆਲਸ ਗਰੀਬੀ ਦਾ ਘਰ ਹੈ। ਉੱਦਮ ਤੋਂ ਬਿਨਾਂ ਗ੍ਰਿਹਸਥ ਦਾ ਪਾਲਣ ਪੋਸਣ ਨਹੀਂ ਹੋ ਸਕਦਾ। ਉੱਦਮੀ ਪੁਰਸ਼ ਨਦੀ ਦੀ ਤਰ੍ਹਾਂ ਸਦਾ ਚੱਲਦਾ ਰਹਿੰਦਾ ਹੈ ਅਤੇ ਆਲਸੀ ਸਰੋਵਰ ਦੀ ਤਰ੍ਹਾਂ ਸਮਾਂ ਖਾ ਕੇ ਸੁੱਕ ਜਾਂਦਾ ਹੈ।

ਗ੍ਰਿਹਸਥੀ ਨੂੰ ਮਿਹਨਤੀ ਹੋਣਾ ਵੀ ਜ਼ਰੂਰੀ ਹੈ। ਮਿਹਨਤ ਕਰਨ ਦੀ ਆਦਤ ਤੋਂ ਬਿਨਾਂ ਪੁਰਸ਼ ਪੱਥਰ ਦਾ ਇੱਕ ਢੇਲਾ ਹੈ।

ਆਪਣੀ ਵਿਤ ਤੋਂ ਵਧ ਕੇ ਗ੍ਰਿਹਸਥੀ ਨੂੰ ਕੋਈ ਕੰਮ ਨਹੀਂ ਕਰਨਾ ਚਾਹੀਦਾ। ਚਾਦਰ ਵੇਖ ਕੇ ਪੈਰ ਪਸਾਰਨੇ ਚਾਹੀਦੇ ਹਨ। ਗ੍ਰਿਹਸਥ ਸਭ ਧਰਮਾਂ ਤੋਂ ਸ੍ਰੇਸ਼ਟ ਹੈ, ਭਾਈ ਗੁਰਦਾਸ ਜੀ ਲਿਖਦੇ ਹਨ:-

**ਜੈਸੇ ਸਰ ਸਰਿਤਾ ਮੈ ਸਕਲ ਮੈ ਸਮੁੰਦ੍ਰ ਬਡੋ,**

ਮੇਰੁ ਮੈ ਸੁਮੇਰੁ ਬਡੋ ਜਗਤਿ ਬਖਾਨਿ ਹੈ॥
ਤਰਵਰ ਵਿਖੈ ਜੈਸੇ ਚੰਦਨ ਬਿਰਖ ਬਡੋ,
ਧਾਤੂ ਮੈ ਕਨਿਕ ਅਤਿ ਉਤਮ ਕੈ ਮਾਨਿ ਹੈ॥
ਪੰਛੀਅਨ ਮੈ ਹੰਸ ਮ੍ਰਿਗ ਰਾਜਨ ਮੈ ਸਾਰਦੂਲ,
ਰਾਗਨ ਮੈ ਸਿਰੀ ਰਾਗ ਪਾਰਸ ਪਖਜਾਨ ਹੈ॥
ਗਿਆਨਨੁ ਮੈ ਗਿਆਨ ਅਰੁ ਧਿਆਨਨੁ ਮੈ ਧਿਆਨ
ਗੁਰੁ ਸਕਲ ਧਰਮ ਮੈ ਗ੍ਰਿਹਸਤ ਪ੍ਰਧਾਨ ਹੈ॥੩੭੬॥

[ ਕਬਿੱਤ ਸਵੱਯੇ ਭਾਈ ਗੁਰਦਾਸ ਜੀ]

## ਇਸਤ੍ਰੀ ਧਰਮ

**ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ॥**
**ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ॥**



ਸੰਸਾਰ ਵਿਚ ਇਸਤ੍ਰੀ ਦੇ ਕਰਮ ਧਰਮ ਬਹੁਤ ਹਨ। ਧਰਮ ਗ੍ਰੰਥ ਤੇ ਸ਼ਾਸਤਰ ਇਹਨਾਂ ਦੀ ਵਿਆਖਿਆ ਨਾਲ ਭਰੇ ਪਏ ਹਨ, ਜੈਸਾ ਕਿ:-

ਕੁਲ, ਧਰਮ, ਜਾਤੀ ਧਰਮ, ਸਮਾਜਕ ਧਰਮ ਆਦਿਕ ਕਈ ਪ੍ਰਕਾਰ ਦੇ ਧਰਮ ਹਨ। ਪ੍ਰੰਤੂ ਦੇਸ, ਕਾਲ ਅਤੇ ਵਸਤੂ ਅਨੁਸਾਰ ਧਰਮ ਬਦਲਦਾ ਰਹਿੰਦਾ ਹੈ। ਕੋਈ ਅਜਿਹਾ ਧਰਮ ਨਹੀਂ ਹੈ ਜਿਸ ਉਤੇ ਸਮੇਂ ਸ਼ਮੇਂ ਪਰ ਸੋਚਣਾ ਨ ਪਵੇ। ਪ੍ਰੰਤੂ ਇਸਤ੍ਰੀਆਂ ਦਾ ਧਰਮ ਐਸਾ ਹੈ, ਜਿਸ ਉਤੇ ਕਦੀ ਸੋਚਣ ਦੀ ਲੋੜ ਨਹੀਂ, ਸਦੀਵ ਕਾਲ ਇੱਕ ਜੈਸਾ ਹੀ ਰਹਿੰਦਾ ਹੈ। ਉਹ ਆਦਰਸ਼ਕ ਧਰਮ ਹੈ ਕਿ ਇਸਤ੍ਰੀ ਪਤੀ ਪ੍ਰਾਇਣ ਹੋਵੇ। ਪਤੀ ਦੀ ਭਗਤੀ ਸੇਵਾ ਸਭ ਤੋਂ ਸ੍ਰੇਸ਼ਟ ਜਾਣੇ। ਪਤੀ ਦਾ ਸਦਾ ਹਿਰਦੇ ਵਿਚ ਧਿਆਨ ਰੱਖੇ। ਜੋ ਇਸਤ੍ਰੀ ਐਸੀ ਹੁੰਦੀ ਹੈ ਉਸ ਦੀ ਸਦਾ

ਕਲਿਆਨ ਹੁੰਦੀ ਹੈ ਅਤੇ ਇਹੀ ਇਸਤ੍ਰੀ ਦਾ ਪਤੀਬ੍ਰਤ ਧਰਮ ਹੈ। ਜਿਹੜੀ ਇਸਤ੍ਰੀ ਐਸਾ ਨਹੀਂ ਕਰਦੀ ਉਹ ਪਿਸਾਚਨੀ ਦੀ ਤਰ੍ਹਾਂ ਸਦਾ ਦੁਖੀ ਤੇ ਕਲਪਦੀ ਰਹਿੰਦੀ ਹੈ। ਪਤੀ ਭਾਵੇਂ ਕੈਸਾ ਹੋਵੇ ਕੰਗਾਲ, ਕਮਜ਼ੋਰ, ਰੋਗੀ, ਐਬੀ ਹੋਵੇ ਪਰੰਤੂ ਇਸਤ੍ਰੀ ਦਾ ਧਰਮ ਹੈ ਕਿ ਉਸ ਦੀ ਸੇਵਾ ਕਰੇ।

ਐਸੀ ਪਤੀਬ੍ਰਤ ਇਸਤ੍ਰੀ ਦਾ ਪਤੀ ਕਦੀ ਨਿਰਧਨ, ਕਮਜ਼ੋਰ, ਰੋਗੀ ਆਦਿਕ ਨਹੀਂ ਹੋ ਸਕਦਾ। ਐਸੀ ਇਸਤ੍ਰੀ ਪਤੀ ਨੂੰ ਧਨ ਦਾ, ਬਲ ਦਾ ਅਤੇ ਬੁੱਧੀ ਦਾ ਖਜ਼ਾਨਾ ਬਣਾ ਦੇਂਦੀ ਹੈ ਜਿਸ ਘਰ ਵਿਚ ਧਨ ਬਲ ਤੇ ਬੁੱਧੀ ਨਾ ਹੋਵੇ ਸਮਝੋ ਕਿ ਉਸ ਘਰ ਦੀਆਂ ਇਸਤ੍ਰੀਆਂ ਵਿਚ ਕੋਈ ਦੋਸ਼ ਹੈ। ਉਹ ਧਰਮ ਨੂੰ ਨਹੀਂ ਜਾਣਦੀਆਂ ਅਥਵਾ ਧਰਮ ਦੀ ਪਾਲਣਾ ਨਹੀਂ ਕਰਦੀਆਂ। ਇਸਤ੍ਰੀ ਪਤੀ ਭਗਤੀ ਕਰਕੇ ਆਪਣੇ ਘਰ ਨੂੰ ਸਵਰਗ ਬਣਾ ਸਕਦੀ ਹੈ। ਜਿਹੜੀ ਇਸਤ੍ਰੀ ਮਨ ਬਚਨ ਤੇ ਕਰਮ ਕਰ ਕੇ ਦੂਸਰੇ ਪੁਰਸ਼ ਦਾ ਖਿਆਲ ਵੀ ਮਨ ਵਿਚ ਨਹੀਂ ਲਿਆਉਂਦੀ ਉਹ ਉੱਤਮ ਇਸਤ੍ਰੀ ਹੈ।

**ਜਿਨ੍ਹਾ ਨਾਉ ਸੁਹਾਗਣੀ ਤਿਨ੍ਹਾ ਝਾਕ ਨ ਹੋਰ॥**

**[ਸਲੋਕ ਫਰੀਦ ਜੀ]**

ਐਸੀ ਇਸਤ੍ਰੀ ਵਿਚ ਅਪਾਰ ਆਤਮਿਕ ਸ਼ਕਤੀ ਹੁੰਦੀ ਹੈ ਉਹ ਜੋ ਚਾਹੇ ਕਰ ਸਕਦੀ ਹੈ।

ਯਥਾ ਗੁਰੂ ਉਪਦੇਸ਼-

**ਜਾਇ ਪੁਛਹੁ ਸੋਹਾਗਣੀ ਵਾਹੈ ਕਿਨੀ ਬਾਤੀ ਸਹੁ ਪਾਈਐ॥**
**ਜੋ ਕਿਛੁ ਕਰੇ ਸੋ ਭਲਾ ਕਰਿ ਮਾਨ੍ਹੀਐ ਹਿਕਮਤਿ ਹੁਕਮੁ ਚੁਕਾਈਐ॥**
**ਜਾ ਕੈ ਪ੍ਰੇਮਿ ਪਦਾਰਥੁ ਪਾਈਐ ਤਉ ਚਰਣੀ ਚਿਤੁ ਲਾਈਐ॥**

**ਸਹੁ ਕਹੈ ਸੋ ਕੀਜੈ ਤਨੁ ਮਨੋ ਦੀਜੈ ਐਸਾ ਪਰਮਲੁ ਲਾਈਐ॥**
**ਏਵ ਕਹਹਿ ਸੋਹਾਗਣੀ ਭੈਣੇ ਇਨੀ ਬਾਤੀ ਸਹੁ ਪਾਈਐ॥ ੩ ॥**

**[ ਤਿਲੰਗ ਮ: ੧]**

## ਨਾਮ ਕੀ ਹੈ ?

**ਜੇਤਾ ਕੀਤਾ ਤੇਤਾ ਨਾਉ॥**
**ਵਿਣੁ ਨਾਵੈ ਨਾਹੀ ਕੋ ਥਾਉ॥**

ਧਰਮ ਗ੍ਰੰਥ, ਵੇਦ ਸ਼ਾਸਤਰ ਅਤੇ ਮਹਾਂ ਪੁਰਸ਼ ਮਹਾਤਮਾ ਸਭ ਏਹੀ ਨਿਸਚੇ ਕਰਾਉਂਦੇ ਹਨ ਕਿ ਪਰਮਾਤਮਾ ਦਾ ਨਾਮ ਜਪੋ, ਨਾਮ ਸਿਮਰਨ ਕਰੋ। ਨਾਮ ਲੈਣ ਨਾਲ ਪੁਰਸ਼ ਦਾ ਜੰਮਣ ਮਰਣ ਕਟਿਆ ਜਾਂਦਾ ਹੈ, ਦੁਖਾਂ ਤੋਂ ਛੁਟਕਾਰਾ ਮਿਲ ਜਾਂਦਾ ਹੈ, ਜੀਵਨ ਸੁਖੀ ਤੇ ਸਫਲ ਹੋ ਜਾਂਦਾ ਹੈ, ਆਦਿ।



ਪਰੰਤੂ ਇਹ ਨਾਮ ਕੀ ਹੈ? ਇਸ ਪ੍ਰਥਾਇ ਅਨੇਕਾਂ ਸੰਸੇ ਅਤੇ ਪੁੱਛਾਂ ਹੁੰਦੀਆਂ ਰਹਿੰਦੀਆਂ ਹਨ।

ਵਿਦਵਾਨ ਪੁਰਸ਼ ਆਪੋ ਆਪਣੇ ਢੰਗ ਨਾਲ ਇਨ੍ਹਾਂ ਪੁੱਛਾਂ ਦਾ ਭਲੀ ਭਾਂਤ ਉੱਤਰ ਦੇਂਦੇ ਰਹਿੰਦੇ ਹਨ ਅਤੇ ਕਈ ਲਿਖਤਾਂ ਵਿਚ ਵੀ ਆ ਚੁੱਕਾ ਹੈ। ਪਰੰਤੂ ਇਸ ਵਿਸ਼ੇ ਪੁਰ ਵਿਦਵਾਨਾਂ ਦਾ ਉੱਤਰ ਸਮਝਣਾ ਇੱਕ ਸਾਧਾਰਨ ਪੁਰਸ਼ ਵਾਸਤੇ ਕਠਿਨ ਹੁੰਦਾ ਹੈ, ਇਸ ਵਾਸਤੇ ਇਸ ਲੇਖ ਵਿਚ ਇਸ ਪ੍ਰਸ਼ਨ ਨੂੰ ਠੇਠ, ਸੌਖੀ ਬੋਲੀ ਵਿਚ ਸਮਝਾਉਣ ਦਾ ਯਤਨ ਕੀਤਾ ਗਿਆ ਹੈ।

ਨਾਮ ਦੇ ਦੋ ਭੇਦ ਹਨ:-

੧. ਵਸਤੂ ਵਾਚਕ-(ਜੋ ਕਿਸੇ ਵਸਤੂ ਦਾ ਬੋਧ (ਗਿਆਨ ਕਰੇ) ਜੈਸਾ ਕਿ ਮਨੁੱਖ, ਪਹਾੜ, ਕਣਕ, ਛੋਲੇ ਆਦਿਕ।

੨. ਭਾਵ ਵਾਚਕ-(ਜੋ ਕਿਸੇ ਸੱਤਾ ਤਥਾ ਹੋਂਦ ਦਾ ਬੋਧ (ਕਰੇ) ਜੈਸਾ ਕਿ ਸੂਰਮਤਾ, ਸੁੰਦਰਤਾ, ਭਰੱਪਣ, ਭਲਮਣਸਊ ਆਦਿਕ।

ਯਥਾ-ਸ੍ਰੀ ਜਪੁ ਜੀ ਸਾਹਿਬ ਦਾ ਵਾਕ ਹੈ:

**ਜੇਤਾ ਕੀਤਾ ਤੇਤਾ ਨਾਉ॥ ਵਿਣੁ ਨਾਵੈ ਨਾਹੀ ਕੋ ਥਾਉ॥**

**[ਪਉੜੀ ੧੯]**

ਸ੍ਰਿਸ਼ਟੀ ਵਿਚ ਜੋ ਵੀ ਵਸਤੂ ਜਾਂ ਹੋਂਦ ਪਰਮਾਤਮਾ ਨੇ ਪੈਦਾ ਕੀਤੀ ਹੈ ਸਭ ਉਸ ਦਾ ਨਾਮ ਹੀ ਹੈ।

ਗਿਆਨਵਾਨ ਜਦ ਵੀ ਕਿਸੇ ਵਸਤੂ ਜਾਂ ਹੋਂਦ ਨੂੰ ਵੇਖਦਾ ਹੈ ਤਾਂ ਉਸ ਵਿਚ ਉਹ ਪਰਮਾਤਮਾ ਦੀ ਸ਼ਕਤੀ ਅਤੇ ਹੋਂਦ ਨੂੰ ਵੇਖ ਕੇ ਉਸ ਨੂੰ ਯਾਦ ਕਰਦਾ ਹੈ,

**ਯਥਾ:- ਗਾਵੈ ਕੋ ਦਾਤਿ ਜਾਣੈ ਨੀਸਾਣੁ॥**
**ਗਾਵੈ ਕੋ ਗੁਣ ਵਡਿਆਈਆ ਵਿਚਾਰ॥**



ਏਥੇ ਏਹੀ ਉਸ ਦਾ "ਨਾਮ" ਹੈ ਜਿਸ ਨੂੰ ਕੋਈ ਉਸ ਦੀਆਂ ਬਖਸ਼ਿਸ਼ਾਂ ਨੂੰ ਵੀਚਾਰ ਕੇ ਅਤੇ ਕੋਈ ਉਸ ਦੇ ਪਰਉਪਕਾਰੀ ਗੁਣਾਂ ਦੀ ਮਹਿਮਾ ਨੂੰ ਵਿਚਾਰ ਕੇ ਗਾਉਂਦਾ ਅਤੇ ਬੇਅੰਤ ਬੇਅੰਤ ਕਹਿੰਦਾ ਹੈ।

ਪਰੰਤੂ ਨਾਮ ਉਸ ਦਾ ਹੀ ਹੁੰਦਾ ਹੈ ਜਿਸ ਦਾ ਕੋਈ ਸਰੂਪ ਹੋਵੇ। ਇਸ ਵਾਸਤੇ ਪਹਿਲਾਂ ਇਸ ਗੱਲ ਦਾ ਨਿਰਨਾ ਹੋਣਾ ਚਾਹੀਦਾ ਹੈ ਕਿ ਪਰਮਾਤਮਾ ਦਾ ਸਰੂਪ ਕੀ ਹੈ? ਕਿਉਂਕਿ ਜਦ ਤਕ ਅਸੀਂ ਕਿਸੇ ਦੇ ਸਰੂਪ ਨੂੰ ਨ ਵੇਖੀਏ ਤਥਾ ਵਿਚਾਰੀਏ ਤਦ ਤਕ ਉਸ ਦਾ ਨਾਮ ਸਾਨੂੰ ਯਾਦ ਨਹੀਂ ਆ ਸਕਦਾ। ਫਿਰ ਜਦ ਕੋਈ ਚੀਜ਼ ਯਾਦ ਹੀ ਨ ਆਵੇ ਤਦ ਉਸ ਦਾ ਹਿਰਦੇ ਵਿਚ ਟਿਕਣਾ ਅਤੇ ਉਸ ਨੂੰ ਯਾਦ ਰਖਣਾ ਕਿਸ ਤਰ੍ਹਾਂ ਹੋ ਸਕਦਾ ਹੈ? ਇਸ ਵਾਸਤੇ ਪਰਮਾਤਮਾ ਦੇ "ਨਾਮ"

ਤੋਂ ਪਹਿਲਾਂ ਸਾਨੂੰ ਉਸ ਦੇ ਸਰੂਪ ਦਾ ਗਿਆਨ ਹੋਣਾ ਜ਼ਰੂਰੀ ਹੈ।

ਵਿਦਵਾਨਾਂ ਨੇ ਪਰਮਾਤਮਾ ਦੇ ਦੋ ਸਰੂਪ ਵਰਣਨ ਕੀਤੇ ਹਨ:-

੧. ਨਿਰਗੁਣ-ਜਿਸ ਵਿਚ ਮਾਇਆ ਦਾ ਕੋਈ ਗੁਣ (ਰਜੋ, ਸਤੋ ਅਤੇ ਤਮੋ) ਨਾ ਹੋਵੇ, ਸ਼ੁੱਧ ਬ੍ਰਹਮ ਪੰਜ ਭੂਤਕ ਸਰੂਪ ਤੋਂ ਰਹਿਤ।

੨. ਸਰਗੁਣ-ਮਾਇਆ ਦੇ ਤਿੰਨ ਗੁਣਾਂ (ਰਜੋ, ਸਤੋ ਅਤੇ ਤਮੋ) ਸਹਿਤ, ਪੰਜ ਭੂਤਕ ਸਰੀਰ ਵਾਲਾ ਜੈਸੇ ਕਿ ਅਵਤਾਰ ਆਦਿ।

ਨਿਰਗੁਣ ਸਰੂਪ ਤਾਂ ਨਿਰੋਲ ਪ੍ਰਕਾਸ਼ ਹੀ ਪ੍ਰਕਾਸ਼ ਹੁੰਦਾ ਹੈ ਇਸ ਦਾ ਕੋਈ ਰੂਪ ਰੇਖ ਚਿੰਨ੍ਹ ਬਿੰਨ ਨਹੀਂ ਹੁੰਦਾ। ਇਸ ਦਾ ਧਿਆਨ ਕਰਨਾ ਜਾਂ ਇਸ ਨੂੰ ਵੇਖਣਾ ਬਹੁਤ ਕਠਿਨ ਹੈ। ਇਸ ਨੂੰ ਕੇਵਲ ਜੋਗਾ ਅਭਿਆਸੀ ਜਾਂ ਤਪੱਸਵੀ ਮਹਾਂ-ਪੁਰਸ਼ ਹੀ ਵੇਖ ਜਾਂ ਧਿਆਨ ਵਿਚ ਲਿਆ ਸਕਦੇ ਹਨ।



ਉਸ ਦਾ ਸਰਗੁਣ ਸਰੂਪ ਇਹ ਸੰਸਾਰ ਹੈ, ਜਿਸ ਨੂੰ ਹਰ ਕੋਈ ਗਿਆਨੀ ਅਗਿਆਨੀ ਵੇਖ ਰਿਹਾ ਹੈ। ਗਿਆਨਵਾਨ ਇਸ ਸੰਸਾਰ ਦੀ ਅਨੇਕਤਾ ਵਿਚੋਂ ਏਕਤਾ ਇੱਕ ਪ੍ਰਭੂ ਨੂੰ ਹੀ ਵੇਖਦਾ ਹੈ ਅਤੇ ਉਸ ਦਾ ਨਾਮ **"ਕਰਤਾ ਪੁਰਖ"** ਯਾਦ ਕਰਕੇ ਲੈਂਦਾ ਹੈ। ਸਾਨੂੰ ਪਹਿਲਾਂ ਉਸ ਦੇ ਇਸ ਸੰਸਾਰਕ ਸਰੂਪ ਦਾ ਧਿਆਨ ਕਰਨਾ ਹੀ ਸਮਝ ਲੈਣਾ ਚਾਹੀਦਾ ਹੈ।

ਜੈਸਾ ਕਿ-ਭਗਵਤ ਪੁਰਾਣ ਵਿਚ ਲਿਖਿਆ ਹੈ ਕਿ ਜਦ ਸੁਕਦੇਵ ਮੁਨੀ ਰਾਜਾ ਪ੍ਰੀਛਤ ਨੂੰ ਉਸ ਦੇ ਉਧਾਰ ਵਾਸਤੇ ਭਗਵਤ ਕਥਾ ਦਾ ਸਪਤਾਹ ਸੁਨਾਉਣ ਲੱਗਾ ਤਾਂ ਰਿਖੀ ਨੇ ਉਸ ਨੂੰ ਪਰਮੇਸ਼ਰ ਦਾ ਧਿਆਨ ਧਰ ਕੇ ਇੱਕ ਮਨ ਹੋ ਕੇ ਕਥਾ ਸੁਣਨ ਵਾਸਤੇ ਕਿਹਾ ਪਰੰਤੂ ਪਰੀਛਤ ਨੇ ਬੇਨਤੀ ਕੀਤੀ ਕਿ-ਹੇ ਭਗਵਨ! ਪਰਮੇਸ਼ਰ ਦਾ

ਸਰੂਪ ਕੀ ਹੈ ਜਿਸ ਦਾ ਮੈਂ ਧਿਆਨ ਧਰਾਂ? ਪ੍ਰੀਛਤ ਦਾ ਇਹ ਪ੍ਰਸ਼ਨ ਸੁਣ ਕੇ ਸੁਕਦੇਵ ਨੇ ਉਸ ਨੂੰ ਦੱਸਿਆ ਕਿ, ਹੇ ਰਾਜਨ! ਇਹ ਸੰਸਾਰ ਸ੍ਰਿਸ਼ਟੀ ਜੋ ਤੈਨੂੰ ਨਜ਼ਰ ਆ ਰਹੀ ਹੈ ਏਹੀ ਪਰਮੇਸ਼ਰ ਦਾ ਸਰੂਪ ਹੈ। ਜੋ ਵੀ ਪੰਛੀ, ਨਦੀ, ਨਾਲੇ, ਬਿਰਛ, ਬੂਟੇ ਅਤੇ ਪਹਾੜ ਆਦਿਕ ਤਥਾ ਆਕਾਸ਼, ਮੰਡਲ, ਚੰਦ, ਸੂਰਜ, ਤਾਰੇ ਦਿੱਸ ਰਹੇ ਹਨ ਇਹ ਸਭ ਉਸ ਪਰਮਾਤਮਾ ਦੇ ਸਰੀਰ ਦੇ ਅੰਗ ਹਨ।

ਜੈਸਾ ਕਿ-ਜਨ ਲੋਕ ਉਸ ਦਾ ਮੁਖ ਹੈ। ਸਪਤ ਲੋਕ ਉਸ ਦਾ ਸਿਰ ਹੈ। ਆਕਾਸ਼ ਮੰਡਲ ਉਸ ਦੇ ਨੇਤਰ ਹਨ। ਦਸ ਦਿਸ਼ਾਵਾਂ ਉਸ ਦੇ ਕੰਨ ਹਨ। ਤਪ ਲੋਕ ਉਸ ਦਾ ਮੱਥਾ ਹੈ। ਸਮੁੰਦਰ ਉਸ ਦਾ ਪੇਟ ਹੈ। ਪਰਬਤ ਉਸ ਦੀਆਂ ਹੱਡੀਆਂ ਹਨ। ਨਦੀ ਨਾਲੇ ਉਸ ਦੇ ਸਰੀਰ ਦੀਆਂ ਨਾੜੀਆਂ ਹਨ। ਬ੍ਰਿਛ ਆਦਿਕ ਉਸ ਦੇ ਸਰੀਰ ਦੇ ਵਾਲ ਹਨ। ਪਸ਼ੂ ਪੰਛੀ ਉਸ ਦੇ ਨਹੁੰ ਹਨ। ਚੰਦਰਮਾ ਉਸ ਦਾ ਮਨ ਹੈ, ਹਵਾ ਉਸ ਦੇ ਸੁਆਸ ਹਨ। ਸਪਤ ਪਾਤਾਲ ਉਸ ਦੇ ਪੈਰਾਂ ਤੇ ਲੱਤਾਂ ਦੇ ਸਰਬ ਅੰਗ ਹਨ। ਇਤਿਆਦਕ ਹਰ ਇੱਕ ਵੱਡੀ ਛੋਟੀ ਚੀਜ਼ ਤਥਾ ਹੋਂਦ ਉਸ ਪਰਮਾਤਮਾ ਦਾ ਕੋਈ ਨ ਕੋਈ ਸਰੀਰਕ ਅੰਗ ਹੈ।

**ਯਥਾ ਗੁਰੂ ਬਾਣੀ :- ਸਗਲ ਸਮਗ੍ਰੀ ਜਾ ਕਾ ਤਨਾ॥**
**ਆਪਨ ਜਸੁ ਆਪ ਹੀ ਸੁਨਾ॥੬॥**
**[ ਅਸਟਪਦੀ ੨੩ ਸੁਖਮਨੀ]**

ਇਹ ਸੰਸਾਰ ਦੀ ਸਾਰੀ ਰਚਨਾ ਉਸ ਪ੍ਰਭੂ ਦਾ ਸਰੀਰਕ ਰੂਪ ਹੈ, ਆਪਣੀ ਮਹਿਮਾਂ ਉਹ ਆਪ ਹੀ ਸੁਣਦਾ ਹੈ।

'ਹੇ ਰਾਜਨ! ਤੂੰ ਇਸ ਸ੍ਰਿਸ਼ਟੀ ਨੂੰ ਏਸੇ ਭਾਵ ਨਾਲ ਹੀ ਪਰਮਾਤਮਾ ਦਾ ਸਰੂਪ ਨਿਸਚੇ ਕਰ ਕੇ ਇਸ ਦਾ ਧਿਆਨ ਕਰ।

ਇਸ ਪ੍ਰਥਾਏ ਅਨੰਦ ਬਾਣੀ ਵਿਚ ਗੁਰੂ ਜੀ ਦਾ ਫੁਰਮਾਨ ਹੈ-

**ਏਹੁ ਵਿਸੁ ਸੰਸਾਰੁ ਤੁਮ ਦੇਖਦੇ**
**ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ॥**

**[ ਪਉੜੀ ੩੬ ਅਨੰਦੁ]**

ਇਹ ਸੰਪੂਰਨ ਸੰਸਾਰ ਜੋ ਤੁਸੀਂ ਵੇਖਦੇ ਹੋ ਇਹ ਪਰਮਾਤਮਾ ਦਾ ਰੂਪ ਹੈ, ਉਸ ਦਾ ਰੂਪ ਹੀ ਨਜ਼ਰ ਆ ਰਿਹਾ ਹੈ। ਗੁਰੂ ਦੀ ਕਿਰਪਾ ਨਾਲ ਜਦ ਇਹ ਸਮਝ ਆ ਜਾਵੇ ਕਿ ਇਹ ਸੰਸਾਰ ਉਸ ਪਰਮਾਤਮਾ ਦਾ ਰੂਪ ਹੈ ਤਾਂ ਉਹ ਇੱਕ ਹੀ ਦਿਖਾਈ ਦੇਂਦਾ ਹੈ। ਉਸ ਤੋਂ ਬਿਨਾਂ ਹੋਰ ਕੋਈ ਰੂਪ ਨਜ਼ਰ ਨਹੀਂ ਆਉਂਦਾ।

**ਯਥਾ:- ਗੁਰ ਪਰਸਾਦੀ ਬੁਝਿਆ ਜਾ ਵੇਖਾ ਹਰਿ ਇਕੁ ਹੈ**
**ਹਰਿ ਬਿਨੁ ਅਵਰੁ ਨ ਕੋਈ॥ [ਪਉੜੀ ੩੬ ਅਨੰਦੁ**



ਇਸ ਇੱਕ ਦ੍ਰਿਸ਼ਟੀ ਅਨੁਸਾਰ ਹੀ ਤਾਂ ਕਬੀਰ ਜੀ ਨੇ ਇੱਕ ਆਪਣੇ ਘਰ ਆਏ ਕੁੱਤੇ ਨੂੰ ਸੰਬੋਧਨ ਕਰ ਕੇ ਆਖਿਆ ਸੀ।

**ਬਸੰਤੁ ਕਬੀਰ ਜੀਉ॥**
**ਸੁਰਹ ਕੀ ਜੈਸੀ ਤੇਰੀ ਚਾਲ॥**
**ਤੇਰੀ ਪੂੰਛਟ ਊਪਰਿ ਝਮਕ ਬਾਲ॥੧॥**
**ਇਸ ਘਰ ਮਹਿ ਹੈ ਸੁ ਤੂ ਢੂੰਢਿ ਖਾਹਿ॥**
**ਅਉਰ ਕਿਸ ਹੀ ਕੇ ਤੂ ਮਤਿ ਹੀ ਜਾਹਿ॥੧॥ ਰਹਾਉ॥**
**ਚਾਕੀ ਚਾਟਹਿ ਚੂਨੁ ਖਾਹਿ॥**
**ਚਾਕੀ ਕਾ ਚੀਥਰਾ ਕਹਾਂ ਲੈ ਜਾਹਿ॥੨॥**
**ਛੀਕੇ ਪਰ ਤੇਰੀ ਬਹੁਤੁ ਡੀਠਿ॥**
**ਮਤੁ ਲਕਰੀ ਸੋਟਾ ਤੇਰੀ ਪਰੈ ਪੀਠਿ॥੩॥**

**ਕਹਿ ਕਬੀਰ ਭੋਗ ਭਲੇ ਕੀਨ॥**

**ਮਤਿ ਕੋਊ ਮਾਰੈ ਈਂਟ ਢੇਮ॥੪॥੧॥**

ਹੇ ਪਿਆਰੇ! ਤੇਰੀ ਚਾਲ ਕੈਸੀ ਸੁੰਦਰ ਹੈ। ਤੇਰੀ ਪੂਛ ਉਤੇ ਕੈਸੇ ਸੁੰਦਰ ਵਾਲ ਚਮਕ ਰਹੇ ਹਨ। ਇਸ ਘਰ ਵਿਚ ਜੋ ਤੈਨੂੰ ਮਿਲੇ ਸੋ ਲੱਭ ਕੇ ਖਾ ਲੈ, ਪਰ ਹੋਰ ਕਿਸੇ ਦੂਜੇ ਘਰ ਤੂੰ ਬਿਲਕੁਲ ਨ ਜਾਈਂ। ਤੂੰ ਚੱਕੀ ਚੱਟ ਕੇ ਆਟਾ ਖਾਂਦਾ ਹੈਂ, ਪਰ ਹੁਣ ਚੱਕੀ ਦਾ ਪਰੋਲਾ ਕਿਥੇ ਲੈ ਚਲਿਆ ਹੈਂ? ਰੋਟੀਆਂ ਵਾਲੇ ਛਿੱਕੇ ਉਤੇ ਤੇਰੀ ਬਹੁਤ ਨਜ਼ਰ ਹੈ ਮਤਾਂ ਇਸ ਤਰ੍ਹਾਂ ਕੋਈ ਘਰ ਵਾਲਾ ਤੇਰੀ ਪਿੱਠ ਵਿਚ ਲਕੜੀ ਜਾਂ ਸੋਟਾ ਮਾਰ ਦੇਵੇ। ਕਬੀਰ ਜੀ ਕਹਿੰਦੇ ਹਨ, ਹੇ ਪਿਆਰੇ! ਤੂੰ ਚੰਗੇ (ਭੋਗ) ਖਾਣੇ ਕਰ ਲਏ ਹਨ ਹੁਣ ਮਤਾਂ ਕੋਈ ਇੱਟ ਵੱਟਾ ਤੈਨੂੰ ਮਾਰੇ-ਤੂੰ ਏਥੋਂ ਆਰਾਮ ਨਾਲ ਚਲਿਆ ਜਾਹ।



ਏਸੇ ਪ੍ਰਥਾਏ ਹੀ ਇੱਕ ਸਾਖੀ ਭਗਤ ਨਾਮਦੇਵ ਜੀ ਦੀ ਪ੍ਰਸਿੱਧ ਹੈ-

ਇੱਕ ਦਿਨ ਕੋਈ ਕੁੱਤਾ ਨਾਮਦੇਵ ਜੀ ਦੀ ਰੋਟੀ ਚੁਕ ਕੇ ਲੈ ਗਿਆ। ਇਸ ਗੱਲ ਦਾ ਜਦ ਨਾਮਦੇਵ ਜੀ ਨੂੰ ਪਤਾ ਲੱਗਾ ਤਾਂ ਉਹ ਆਪਣਾ ਘਿਉ ਵਾਲਾ ਕੁੱਜਾ ਲੈ ਕੇ ਉਸ ਕੁਤੇ ਦੇ ਪਿਛੇ ਦੌੜੇ ਤੇ ਕਹਿਣ ਲੱਗੇ "ਰੁਖੀ ਨਾ ਖਾਇਓ ਰੇ ਮਾਧੋ।" ਹੇ ਸੁਆਮੀ! ਰੁਖੀ ਰੋਟੀ ਨ ਖਾਓ, ਆਹ ਘਿਉ ਹੈ, ਇਸ ਨਾਲ ਚੋਪੜ ਕੇ ਤਰ ਕਰ ਲੈਣ ਦਿਉ। ਜਦ ਨਾਮਦੇਵ ਜੀ ਨੂੰ ਕਿਸੇ ਨੇ ਪੁੱਛਿਆ ਕਿ ਭਗਤ ਜੀ ਇਹ ਕੀ ਕਾਰਣ ਹੈ ਤੁਸੀਂ ਕੁੱਤੇ ਨੂੰ "ਮਾਧੋ" ਕਰਕੇ ਸੰਬੋਧਨ ਕੀਤਾ ਹੈ? ਇਸ ਪ੍ਰਥਾਏ ਨਾਮਦੇਵ ਜੀ ਨੇ ਇਹ ਸ਼ਬਦ ਉਚਾਰਨ ਕੀਤਾ-

**ਆਸਾ ਬਾਣੀ ਸ੍ਰੀ ਨਾਮਦੇਉ ਜੀ ਕੀ॥**

**ਏਕ ਅਨੇਕ ਬਿਆਪਕ ਪੂਰਕ ਜਤ ਦੇਖਉ ਤਤ ਸੋਈ॥**

**ਮਾਇਆ ਚਿਤ੍ਰ ਬਚਿਤ੍ਰ ਬਿਮੋਹਿਤ ਬਿਰਲਾ ਬੂਝੈ ਕੋਈ ॥੧॥**
**ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ ॥**
**ਸੂਤੁ ਏਕੁ ਮਣਿ ਸਤ ਸਹੰਸ ਜੈਸੇ ਓਤਿ ਪੋਤਿ ਪ੍ਰਭੁ ਸੋਈ ॥੧॥ ਰਹਾਉ ॥**
**[ ਪੰਨਾ ੪੮੫ ਸ੍ਰੀ ਗੁ: ਗ੍ਰੰ:]**

ਹੇ ਭਾਈ! ਮੈਂ ਜਿਥੇ ਵੇਖਦਾ ਹਾਂ ਉਥੇ ਉਹੀ ਤਾਣੇ ਪੇਟੇ ਦੀ ਤਰ੍ਹਾਂ ਵਿਆਪਕ ਹੈ। ਇਹ ਸਭ ਇੱਕ ਉਸ ਦਾ ਹੀ ਰੂਪ ਹੈ, ਉਸ ਤੋਂ ਬਿਨਾਂ ਹੋਰ ਕੁਝ ਨਹੀਂ ਹੈ:-

ਇਨ੍ਹਾਂ ਪ੍ਰਮਾਣਾਂ ਤੋਂ ਸਿਧ ਹੋਇਆ ਕਿ ਪਰਮਾਤਮਾ ਦਾ ਸਰੂਪ ਇਹ "ਸ੍ਰਿਸ਼ਟੀ" ਹੈ, ਫਿਰ ਜਦ ਸਰੂਪ ਦਾ ਪਤਾ ਲੱਗ ਗਿਆ ਤਾਂ ਉਸ ਸਰੂਪ ਵਾਲੇ ਦਾ ਨਾਮ ਪਤਾ ਲਾਉਣਾ ਵੀ ਸੌਖਾ ਹੋ ਜਾਂਦਾ ਹੈ। ਕਿਉਂਕਿ ਵਿਦਵਾਨਾਂ ਦਾ ਕਥਨ ਅਤੇ ਗ੍ਰੰਥਾਂ ਦਾ ਸਿਧਾਂਤ ਹੈ ਕਿ ਕਿਸੇ ਦੇ ਸਰੂਪ ਦਾ ਧਿਆਨ ਕਰਨਾ ਹੀ ਉਸ ਦਾ ਨਾਮ ਹੁੰਦਾ ਹੈ। ਸੋ ਪਰਮਾਤਮਾ ਦੇ ਸਰੂਪ ਸ੍ਰਿਸ਼ਟੀ ਦਾ ਧਿਆਨ ਕਰ ਕੇ ਉਸ ਦੇ ਰੰਗਾਂ ਰੰਗਾਂ ਦੇ ਕੌਤਕ ਹੀ ਉਸ ਦਾ ਨਾਮ ਹਨ। ਜੈਸਾ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਉਸ ਦੇ ਸਹੰਸਰ ਨਾਮ ਲਿਖੇ ਹਨ ਸਾਰਾ ਸ਼ਬਦ ਪੜ੍ਹੀਏ-

**ਮਾਰੂ ਮਹਲਾ ੫ ॥ (੧੦੮੨)**

**ਅਚੁਤ ਪਾਰਬ੍ਰਹਮ ਪਰਮੇਸੁਰ ਅੰਤਰਜਾਮੀ ॥**
**ਮਧੁਸੂਦਨ ਦਾਮੋਦਰ ਸੁਆਮੀ ॥**

ਐਸੇ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਜਾਪੁ ਜੀ ਸਾਹਿਬ ਅਤੇ ਅਕਾਲ ਉਸਤਤ ਵਿਚ ਉਸ ਦੇ ਬੇਅੰਤ ਨਾਮ ਵਰਣਨ ਕਰਨ ਤੋਂ ਪਹਿਲਾਂ ਫੁਰਮਾਇਆ ਹੈ ਕਿ:-

**ਤ੍ਵ ਸਰਬ ਨਾਮ ਕਥੈ ਕਵਨ ਕਰਮ ਨਾਮ ਬਰਨਤ ਸੁਮਤਿ ॥੧॥**

ਹੇ ਵਾਹਿਗੁਰੂ! ਤੇਰੇ ਸਾਰੇ ਨਾਮ ਕੌਣ ਕਥਨ ਕਰ ਸਕਦਾ ਹੈ? ਬੁਧਿਮਾਨ ਤੇਰੇ ਗੁਣਾਂ ਅਤੇ ਤੇਰੇ ਕੀਤੇ ਕਰਮਾਂ ਅਨੁਸਾਰ ਜੋ ਨਾਮ ਵਰਣਨ ਕਰਦੇ ਹਨ, ਉਹੀ ਮੈਂ ਵਰਣਨ ਕਰਦਾ ਹਾਂ। ਇਨ੍ਹਾਂ ਬੇਅੰਤ ਤੇ ਅਨੰਤ ਨਾਵਾਂ ਤੋਂ ਬਿਨਾਂ ਉਸ ਪਰੀਪੂਰਨ ਦੇ ਉਹ ਨਾਮ ਵੀ ਹਨ ਜਿਹੜੇ ਜੜ ਪਦਾਰਥ ਅਤੇ ਪਸ਼ੂ ਪੰਛੀ ਵੀ ਲੈਂਦੇ ਹਨ।

**ਯਥਾ:- ੧. ਹਰਹਟ ਭੀ ਤੂੰ ਤੂੰ ਕਰਹਿ ਬੋਲਹਿ ਭਲੀ ਬਾਣਿ॥**

**[ ਮ: ੩, ਪੰਨਾ ੧੪੨੦]**

**੨. ਜੋ ਬੋਲਤ ਹੈ ਮ੍ਰਿਗ ਮੀਨ ਪੇਖੰਰੂ**
**ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ॥ ੩॥**

**[ਮਲਾਰ ਮ: ੪, ਪੰਨਾ ੧੨੬੫]**



ਇਸ ਨਾਮ ਦੇ ਆਸਰੇ ਹੀ ਸਾਰੇ ਜੜ੍ਹ ਚੇਤਨ ਖੜੇ ਹਨ।

**ਯਥਾ:- ਨਾਮ ਕੇ ਧਾਰੇ ਸਗਲੇ ਜੰਤ॥**
**ਨਾਮ ਕੇ ਧਾਰੇ ਖੰਡ ਬ੍ਰਹਮੰਡ॥**
**ਨਾਮ ਕੇ ਧਾਰੇ ਸਿਮ੍ਰਿਤਿ ਬੇਦ ਪੁਰਾਨ॥**
**ਨਾਮ ਕੇ ਧਾਰੇ ਸੁਨਨ ਗਿਆਨ ਧਿਆਨ॥**
**ਨਾਮ ਕੇ ਧਾਰੇ ਆਗਾਸ ਪਾਤਾਲ॥**
**ਨਾਮ ਕੇ ਧਾਰੇ ਸਗਲ ਆਕਾਰ॥**
**ਨਾਮ ਕੇ ਧਾਰੇ ਪੁਰੀਆ ਸਭ ਭਵਨ॥**
**ਨਾਮ ਕੈ ਸੰਗਿ ਉਧਰੇ ਸੁਨਿ ਸ੍ਰਵਨ॥**
**ਕਰਿ ਕਿਰਪਾ ਜਿਸੁ ਆਪਨੈ ਨਾਮਿ ਲਾਏ॥**
**ਨਾਨਕ ਚਉਥੇ ਪਦ ਮਹਿ ਸੋ ਜਨੁ ਗਤਿ ਪਾਏ॥ ੫॥**

**[ ਅਸਟਪਦੀ ੧੬]**

ਇਥੇ ਨਾਮ ਦੇ ਅਰਥ ਹਨ-ਸਰਬ ਵਿਆਪਕ ਸ਼ਕਤੀ। ਸੋ ਪਰਮਾਤਮਾ ਦਾ ਨਾਮ ਕੀ ਹੈ? ਸ੍ਰਿਸ਼ਟੀ ਨੂੰ ਉਸ ਦਾ ਸਰੂਪ ਖਿਆਲ ਕਰਕੇ ਉਸ ਦੀ ਸਿਫਤ ਕਰਨੀ-ਉਸ ਦਾ "ਨਾਮ" ਹੈ। ਜੈਸਾ ਕਿ-

ਗੁਰੂ ਸਾਹਿਬ ਜੀ ਨੇ ਨਿਰੰਕਾਰ ਦਾ ਅਸਚਰਜ ਰੂਪ ਸ੍ਰਿਸ਼ਟੀ ਨੂੰ ਗਿਆਨ ਦੇਣ ਵਾਲਾ ਨਿਸਚੇ ਕਰਕੇ ਉਸ ਦਾ ਨਾਮ "ਵਾਹਿਗੁਰੂ" ਸੰਕੇਤ ਕਰਕੇ ਸਿੱਖਾਂ ਨੂੰ ਜਪਣ ਵਾਸਤੇ ਆਗਿਆ ਕੀਤੀ।

ਏਸੇ ਤਰ੍ਹਾਂ ਹੀ ਸਰਬ ਵਿਚ ਰਮਿਆ ਹੋਇਆ ਹੋਣ ਕਰਕੇ ਉਸ ਦਾ ਨਾਮ "ਰਾਮ" ਪ੍ਰਸਿੱਧ ਹੈ। ਸਭ ਦੀ ਪਾਲਣਾ ਕਰਨ ਵਾਲਾ ਹੋਣ ਕਰਕੇ ਉਸ ਨੂੰ "ਅਲਾਹ" ਆਖਿਆ ਗਿਆ ਹੈ। ਸਭ ਨੂੰ ਪੈਦਾ ਕਰਕੇ ਨਿਯਮ ਵਿਚ ਰੱਖਣ ਵਾਲਾ ਹੋਣ ਕਰਕੇ ਉਹ "ਗਾਅਡ" ਹੈ।

ਏਸੇ ਤਰ੍ਹਾਂ ਹੀ ਉਸਦੇ ਸਰੂਪ ਵਿਚ ਹੀ ਉਸਦੇ ਅਸੰਖਾਂ ਨਾਮ ਹਨ-

**"ਅਸੰਖ ਨਾਵ ਅਸੰਖ ਥਾਵ ॥'**

ਅਰਥਾਤ ਬੇਅੰਤ ਹੀ ਉਸਦੇ ਥਾਵ (ਸਰੂਪ) ਹਨ ਅਤੇ ਉਨ੍ਹਾਂ ਅਨੁਸਾਰ ਬੇਅੰਤ ਹੀ ਉਸਦੇ ਨਾਮ ਹਨ।

ਇਨ੍ਹਾਂ ਬੇਅੰਤ ਨਾਵਾਂ ਵਿਚੋਂ ਜਿਸ ਇੱਕ ਨੂੰ ਵੀ ਦ੍ਰਿੜ ਨਿਸਚੇ ਸ਼ਰਧਾ ਅਤੇ ਪ੍ਰੇਮ ਨਾਲ ਯਾਦ ਕੀਤਾ ਜਾਵੇ ਉਹੀ ਆਪਣੇ ਸਰੂਪ ਵਾਲੇ ਨਾਮੀ ਦੇ ਸਰੂਪ ਨਾਲ ਮੇਲ ਦੇਂਦਾ ਹੈ।

**ਯਥਾ:-** **ਭੈ ਰਚਿ ਰਹੈ ਸੁ ਨਿਰਭਉ ਹੋਇ ॥**
**ਜੈਸਾ ਸੇਵੈ ਤੈਸੋ ਹੋਇ ॥੪॥** *(ਮ: ੧॥ ਪੰਨਾ ੨੨੩)*

ਜੈਸਾ ਕਿ-ਧਰੂਅ ਭਗਤ ਨੇ ਉਸਦਾ ਨਾਮ-

**"ਓ ਨਮੋ ਭਗਵਤੇ ਵਾਸੁਦੇਵਹ"** ਅਰਥਾਤ ਉਹ ਸਭ ਸ੍ਰਿਸ਼ਟੀ

ਵਿਚ ਹੈ ਤੇ ਸ੍ਰਿਸ਼ਟੀ ਉਸ ਵਿਚ ਹੈ, ਜਪ ਕੇ ਅਤੇ ਪ੍ਰਹਿਲਾਦ ਭਗਤ ਨੇ ਉਸ ਦਾ ਨਾਮ "ਰਾਮ" ਅਰਥਾਤ ਉਹ ਸਭ ਸ੍ਰਿਸ਼ਟੀ ਵਿਚ ਰਮਿਆ ਹੈ, ਜਪ ਕੇ ਪਰਮਗਤੀ ਪਾਈ ਸੀ।

ਇਨ੍ਹਾਂ ਪ੍ਰਮਾਣਾਂ ਤੋਂ ਸਿੱਧ ਹੋਇਆ ਕਿ ਨਿਰੰਕਾਰ ਦਾ ਕੋਈ ਇਕ ਵਿਸ਼ੇਸ਼ ਨਾਮ ਨਹੀਂ ਹੈ। ਇਹ ਸ੍ਰਿਸ਼ਟੀ ਜੋ ਉਸਦਾ ਸਰੂਪ ਹੈ ਸਾਰਾ ਉਸਦਾ ਨਾਮ ਹੀ ਹੈ, ਨਾਮ ਤੋਂ ਬਿਨਾਂ ਕੋਈ ਹੋਂਦ ਨਹੀਂ ਹੈ।

**ਜੇਤਾ ਕੀਤਾ ਤੇਤਾ ਨਾਉ ॥**
**ਵਿਣੁ ਨਾਵੈ ਨਾਹੀ ਕੋ ਥਾਉ ॥** (ਜਪੁ ਜੀ)

**ਨਾਮ ਜਪਣ ਦੀ ਵਿਧੀ:-**



ਏਕਾਂਤ ਜਗ੍ਹਾ ਜੇ ਪਾਣੀ ਦਾ ਕਿਨਾਰਾ ਹੋਵੇ ਤਾਂ ਬਹੁਤ ਚੰਗਾ ਹੈ, ਏਕਾਂਤ ਬੈਠ ਕੇ ਨੇਤਰ ਬੰਦ ਕਰ ਕੇ ਪਹਿਲਾਂ ਨਿਤ ਕਰਮ ਪਾਠ ਕਰਨਾ, ਉਪਰੰਤ ਵਾਹਿਗੁਰੂ ਨਾਮ ਦਾ ਜਾਪ ਕਰਨਾ। ਬਾਣੀ ਦਾ ਉਚਾਰਨ ਤੇ ਜਪ ਅਰਥ ਸਹਿਤ ਕਰਨਾ। ਅਥਵਾ ਜਿਥੇ ਵੀ ਚਿਤ ਏਕਾਗਰ ਹੋਵੇ ਸ਼ਾਂਤੀ ਮਿਲੇ ਉਥੇ ਹੀ ਭਜਨ ਸਿਮਰਨ ਕਰਨਾ ਉਚਿਤ ਹੈ। ਆਪਣੇ ਕਾਰ ਵਿਹਾਰ ਤੇ ਹੋਰ ਚਲਨ ਨੂੰ ਸ਼ੁੱਧ ਰੱਖਣ ਨਾਲ ਨਾਮ ਦੀ ਰੰਗਣ ਚੜ੍ਹਦੀ ਹੈ।

## ਮੁਕਤ

**"ਮੁਕਤਿ ਪਦਾਰਥੁ ਪਾਇਐ ਅਵਗਣ ਮੇਟਣਹਾਰੁ ॥"**

ਮੁਕਤੀ ਦਾ ਭਾਵ ਹੈ ਕਿਸੇ ਬੰਧਨ ਵਿਚੋਂ ਛੁੱਟ (ਆਜ਼ਾਦ ਹੋ) ਜਾਣਾ। ਪ੍ਰੰਤੂ ਅਧਿਆਤਮਕ ਗ੍ਰੰਥਾਂ ਅਨੁਸਾਰ ਇਸ ਦਾ ਭਾਵ ਹੈ ਜੀਵ ਦਾ ਜਨਮ ਮਰਨ ਦੇ ਗੇੜ ਵਿਚੋਂ ਨਿਕਲ ਜਾਣਾ। ਜਨਮ ਮਰਨ ਦੇ ਗੇੜ ਵਿਚੋਂ ਛੁਟ ਜਾਣ ਦਾ ਭਾਵ ਹੈ ਮਾਇਆ ਦੇ ਅਸਰ ਹੇਠੋਂ ਨਿਕਲ

ਜਾਣਾ। ਪੁੱਤਾਂ ਧੀਆਂ, ਇਸਤ੍ਰੀ, ਭਾਈ ਬੰਧ, ਕੋਠੇ ਮੰਡਪ ਮਾੜੀਆਂ ਤੇ ਹੋਰ ਮਾਇਆ ਦੇ ਪਸਾਰਿਆਂ ਤੋਂ ਬੇ-ਲਾਗ ਨਿਰਇੱਛਤ ਹੋ ਕੇ ਜੀਵਨ ਬਤੀਤ ਕਰਨਾ ਅਤੇ ਅੰਤ ਨੂੰ ਇੱਕ ਨਾਮ ਸਿਮਰਨ ਦੀ ਲਿਵ ਵਿਚ ਹੀ ਚਲੇ ਜਾਣਾ ਮੁਕਤ ਹੈ।

**ਯਥਾ - ੧. ਤੋੜੇ ਬੰਧਨ ਹੋਵੈ ਮੁਕਤੁ ਸਬਦੁ ਮੰਨਿ ਵਸਾਏ॥**
**(ਮ: ੩, ਪੰਨਾ ੯੨੦)**

**ਤਥਾ - ੨. ਸੋ ਜਨੁ ਮੁਕਤੁ ਜਿਸੁ ਏਕ ਲਿਵ ਲਾਗੀ**
**ਸਦਾ ਰਹੈ ਹਰਿ ਨਾਲੇ॥**

ਪ੍ਰੰਤੂ ਇਹ ਮਾਇਆ ਐਸੀ ਪ੍ਰਬਲ ਹੈ ਕਿ ਇਸ ਤੋਂ ਕੋਈ ਵੀ ਵੱਡਾ ਛੋਟਾ ਸਾਧਾਰਨ ਪੁਰਸ਼ ਜਾਂ ਰਿਖੀ ਮੁਨੀ ਬਚ ਨਹੀਂ ਸਕਦਾ। ਕਬੀਰ ਜੀ ਫੁਰਮਾਉਂਦੇ ਹਨ-



**ਮਾਇਆ ਐਸੀ ਮੋਹਨੀ ਭਾਈ॥**
**ਜੇਤੇ ਜੀਅ ਤੇਤੇ ਡਹਕਾਈ॥੧॥ਰਹਾਉ॥**

**ਛਿਅ ਜਤੀ ਮਾਇਆ ਕੇ ਬੰਦਾ॥**
**ਨਵੈ ਨਾਥ ਸੂਰਜ ਅਰੁ ਚੰਦਾ॥**
**ਤਪੇ ਰਖੀਸਰ ਮਾਇਆ ਮਹਿ ਸੂਤਾ॥**
**ਮਾਇਆ ਮਹਿ ਕਾਲੁ ਅਰੁ ਪੰਚ ਦੂਤਾ॥੩॥**

**ਕਹਿ ਕਬੀਰ ਜਿਸੁ ਉਦਰੁ ਤਿਸੁ ਮਾਇਆ॥**
**ਤਬ ਛੂਟੇ ਜਬ ਸਾਧੂ ਪਾਇਆ॥੫॥**

ਸੋ ਮਾਇਆ ਤੋਂ ਛੁਟਕਾਰਾ ਬੜਾ ਕਠਿਨ ਹੈ, ਪਰ ਜਿਹੜਾ ਆਪਣੇ ਆਪ ਨੂੰ ਇਸ ਤੋਂ ਛੁਡਾ ਲਵੇ, ਉਹੀ ਮੁਕਤ ਹੈ।

ਮਹਾਂ ਪੁਰਸ਼ ਵਿਦਵਾਨ ਇਹ ਗੱਲ ਵੀ ਆਖਦੇ ਹਨ ਕਿ ਇਹ ਪੁਰਸ਼ ਜਦ ਸੰਸਾਰ ਵਿਚ ਜਨਮ ਲੈਂਦੇ ਹਨ ਤਾਂ ਇਸਦੇ ਸਿਰ 'ਤੇ ਤਿੰਨ ਕਰਜ਼ (ਰਿਣ) ਹੁੰਦੇ ਹਨ। ਜਦ ਤਕ ਪੁਰਸ਼ ਆਪਣੇ ਜੀਵਨ ਵਿਚ ਇਹ ਰਿਣ ਉਤਾਰ ਨਹੀਂ ਲੈਂਦਾ ਤਦ ਤਕ ਇਸ ਨੂੰ ਮੁਕਤੀ ਨਹੀਂ ਮਿਲ ਸਕਦੀ, ਉਹ ਰਿਣ ਇਹ ਹਨ:-

੧. ਦੇਵ ਰਿਣ-ਇਹ ਰਿਣ ਜੱਗ ਦਾਨ ਕਰਨ ਨਾਲ ਉਤਰਦਾ ਹੈ। ਇਸ ਨਾਲ ਦੇਵਤੇ ਪ੍ਰਸੰਨ ਹੁੰਦੇ ਹਨ ਅਤੇ ਮੁਕਤੀ ਵਿਚ ਕੋਈ ਵਿਘਨ ਨਹੀਂ ਪਾਉਂਦੇ।

੨. ਪਿਤਰ ਰਿਣ-ਇਹ ਰਿਣ ਸ਼ਰਾਧ ਤੇ ਪਿੰਡ ਦਾਨ ਕਰਨ ਨਾਲ ਉਤਰਦਾ ਹੈ। ਇਸ ਨਾਲ ਪਿਤਰ ਪ੍ਰਸੰਨ ਹੁੰਦੇ ਹਨ ਅਤੇ ਮੁਕਤੀ ਮਾਰਗ ਵਿਚ ਸਹਾਈ ਹੁੰਦੇ ਹਨ।



੩. ਰਿਸ਼ੀ ਰਿਣ-ਇਹ ਰਿਣ ਰਿਸ਼ੀਆਂ ਦੇ ਰਚੇ ਹੋਏ ਗ੍ਰੰਥਾਂ ਦੇ ਉਪਦੇਸ਼ ਨੂੰ ਧਾਰਨ ਕਰਨ ਨਾਲ ਉਤਰਦਾ ਹੈ। ਇਸ ਨਾਲ ਰਿਸ਼ੀ ਪ੍ਰਸੰਨ ਹੁੰਦੇ ਹਨ।

ਰਿਖੀਆਂ ਦਾ ਉਪਦੇਸ਼ ਹੈ ਕਿ ਜੇਕਰ ਪੁਰਸ਼ ਆਪਣੇ ਸ਼ੁੱਧ ਮਨ ਨਾਲ ਸਭ ਕਾਮਨਾ ਨੂੰ ਤਿਆਗ ਕੇ ਨਿਸ਼ਕਾਮ ਹੋ ਕੇ ਜੱਗ ਪੁੰਨ ਦਾਨ ਆਦਿਕ ਕਰੇ ਅਤੇ ਵਿਵੇਕ, ਵੈਰਾਗ ਆਦਿਕ ਸਾਧਨ ਧਾਰਨ ਕਰਕੇ ਗੁਰੂ ਦੀ ਸ਼ਰਨ ਵਿਚ ਜਾਵੇ ਤਾਂ ਉਸ ਨੂੰ ਨਿਸਚੇ ਹੀ ਮੁਕਤੀ ਮਿਲਦੀ ਹੈ।

ਇਸ ਦਾ ਭਾਵ ਏਹੀ ਹੈ ਕਿ ਹਉਮੈ ਦਾ ਤਿਆਗ ਕਰਨ ਨਾਲ ਅਤੇ ਮਾਇਆ ਤੋਂ ਅਸੰਗ ਰਹਿਣ ਨਾਲ ਮੁਕਤੀ ਪ੍ਰਾਪਤ ਹੁੰਦੀ ਹੈ। ਪਰ ਇਹ ਦੋਵੇਂ ਹਉਮੈ ਅਤੇ ਮਾਇਆ ਮਾਤਾ ਦੇ ਪੇਟ ਤੋਂ ਹੀ ਜੀਵ

ਦੇ ਨਾਲ ਆਉਂਦੀਆਂ ਹਨ, ਇਨ੍ਹਾਂ ਤੋਂ ਛੁਟਣਾ ਬੜਾ ਕਠਿਨ ਹੈ।

ਮਾਤਾ ਦੇ ਪੇਟ ਵਿਚ ਜਦ ਇਸ ਜੀਵ ਦੇ ਸਰੀਰ ਵਿਚ ਚੇਤਨ ਸੱਤਾ ਹੈ ਤਾਂ ਉਸ ਦੇ ਨਾਲ ਹੀ ਉਸ ਨੂੰ ਹਉਮੈ ਆ ਘੇਰਦੀ ਹੈ। ਹਉਮੈ ਦੇ ਅਧੀਨ ਹੋਇਆ ਇਹ ਜੀਵ ਮੇਰੀ ਮੇਰੀ ਕਰਦਾ ਹੈ ਅਤੇ ਇਹ ਮੈਂ ਮੇਰੀ ਹੀ ਮਾਇਆ ਰੂਪ ਹੈ, ਇਸ ਤਰ੍ਹਾਂ ਹਉਮੈ ਦੇ ਬੰਧਨਾਂ ਵਿਚ ਜੀਵ ਜਨਮ ਤੋਂ ਹੀ ਬੱਝ ਜਾਂਦਾ ਹੈ। ਇਸ ਨੂੰ ਗ੍ਰਹਿਣ ਕਰਕੇ ਫਿਰ ਇਸ ਨੂੰ ਛੱਡਣਾ ਅਥਵਾ ਇਸ ਤੋਂ ਛੁਟਣਾ ਜੀਵ ਵਾਸਤੇ ਬਹੁਤ ਕਠਿਨ ਹੁੰਦਾ ਹੈ। ਜੈਸਾ ਕਿ:

**ਮਰਕਟ ਮੁਸਟੀ ਅਨਾਜ ਕੀ**
**ਮਨ ਬਉਰਾ ਰੇ ਲੀਨੀ ਹਾਥੁ ਪਸਾਰਿ॥**
**ਛੂਟਨ ਕੋ ਸਹਸਾ ਪਰਿਆ**
**ਮਨ ਬਉਰਾ ਰੇ ਨਾਚਿਓ ਘਰ ਘਰ ਬਾਰਿ॥ ੨ ॥**

**[ ਗਉੜੀ ਕਬੀਰ ਜੀ ਪੰਨਾ ੩੩੬]**



ਇੱਕ ਬਾਂਦਰ ਨੇ ਇੱਕ ਭੀੜੇ ਮੂੰਹ ਵਾਲੇ ਬਰਤਨ ਵਿਚ ਹੱਥ ਪਾ ਕੇ ਦਾਣਿਆਂ ਦੀ ਮੁੱਠ ਭਰ ਲਈ। ਭਰੀ ਹੋਈ ਮੁੱਠ ਉਸ ਭੀੜੇ ਮੂੰਹ ਵਿਚੋਂ ਬਾਹਰ ਨ ਨਿਕਲ ਸਕੀ ਅਤੇ ਕਲੰਦਰ ਨੇ ਆਣ ਕੇ ਉਸ ਨੂੰ ਫੜ ਲਿਆ। ਫਿਰ ਲੋਕਾਂ ਨੂੰ ਤਮਾਸ਼ਾ ਵਿਖਾ ਕੇ ਮੰਗਣ ਵਾਸਤੇ ਉਸ ਬਾਂਦਰ ਨੂੰ ਘਰ ਘਰ ਨਚਣਾ ਪਿਆ। ਠੀਕ ਏਸੇ ਤਰ੍ਹਾਂ ਹੀ ਜੀਵ ਮਾਇਆ ਦੀ ਮੈਂ ਮੇਰੀ ਵਿਚ ਫਸ ਕੇ ਫੇਰ ਉਸ ਦੇ ਮੋਹ ਜਾਲ ਚੋਂ ਛੁੱਟ ਨਹੀਂ ਸਕਦਾ ਅਤੇ ਉਸ ਦੀ ਮਮਤਾ ਦੀ ਰੱਸੀ ਨਾਲ ਬੱਧਾ ਹੋਇਆ (ਘਰ ਘਰ) ਚੌਰਾਸੀ ਲੱਖ ਜੂਨਾਂ ਤੇ ਜਨਮ ਮਰਨ ਦੇ ਗੇੜ ਵਿਚ ਭਟਕਦਾ ਫਿਰਦਾ ਹੈ।

ਇਸ ਮੈਂ ਮੇਰੀ ਮਾਇਆ ਦੇ ਇਹ ਬੰਧਨ ਪਰਮਾਤਮਾ ਦਾ ਨਾਮ ਸਿਮਰਨ ਕਰਕੇ ਗੁਰੂ ਦੀ ਕਿਰਪਾ ਨਾਲ ਛੁਟਦੇ ਹਨ।

**ਯਥਾ:- ਮੁਕਤੁ ਭਇਆ ਬੰਧਨ ਗੁਰਿ ਖੋਲੇ**
**ਜਨ ਨਾਨਕ ਹਰਿ ਗੁਣ ਗਾਏ॥**

**[ਗਉੜੀ ਮ: ੫, ਪੰਨਾ ੨੧੩]**

ਇਹ ਮੁਕਤੀ ਏਥੇ ਆਪਣੇ ਇਸ ਜੀਵਨ ਵਿਚ ਹੀ ਹਰੀ ਦੇ ਗੁਣ ਗਾ ਕੇ ਗੁਰੂ ਦੀ ਕਿਰਪਾ ਦੁਆਰਾ ਪ੍ਰਾਪਤ ਹੋ ਜਾਂਦੀ ਹੈ ਪ੍ਰੰਤੂ ਮਰਨ ਉਪਰੰਤ ਅੱਗੇ ਜਾ ਕੇ ਤਾਂ ਕਰਮਾਂ ਉਪਰ ਨਿਬੇੜਾ ਹੋਣਾ ਲਿਖਿਆ ਹੈ।

**ਯਥਾ- ਕਰਮਾ ਉਪਰਿ ਨਿਬੜੈ ਜੇ ਲੋਚੈ ਸਭੁ ਕੋਇ॥ ੩॥**

**[ਗਉੜੀ ਮ: ੧॥੧੫੭]**

ਅੱਗੇ ਜਾ ਕੇ ਜੀਵ ਦੇ ਪਾਪਾਂ ਪੁੰਨਾਂ ਦੇ ਕਰਮਾਂ ਦੀ ਵਿਚਾਰ ਹੁੰਦੀ ਹੈ। ਉਸ ਦੇ ਅਨੁਸਾਰ ਜੀਵ ਨੂੰ ਨਰਕ ਜਾਂ ਸੁਰਗ ਭੋਗਣਾ ਪੈਂਦਾ ਹੈ। ਮੁਕਤੀ ਦਾ ਉਥੇ ਸਵਾਲ ਹੀ ਨਹੀਂ ਪੈਦਾ ਹੁੰਦਾ। ਹਾਂ ਜਿਹੜੇ ਏਥੇ ਮਾਇਆ ਦੇ ਬੰਧਨਾ ਤੋਂ ਛੁਟ (ਮੁਕਤ ਹੋ) ਗਏ ਹਨ, ਉਹਨਾਂ ਦਾ ਉਥੇ ਅੱਗੇ ਕੋਈ ਲੇਖਾ ਨਹੀਂ ਹੋਣਾ, ਇਸ ਕਰਕੇ ਉਹ ਏਥੇ ਵੀ ਮੁਕਤ ਹਨ ਤੇ ਅਗੇ ਵੀ ਮੁਕਤ ਹਨ। ਅਰਥਾਤ ਜਿਹੜੇ ਏਥੇ ਮਾਇਆ ਤੋਂ ਮੁਕਤ ਹੋ ਗਏ ਹਨ ਉਹ ਅੱਗੇ ਜਨਮ ਮਰਨ ਤੋਂ (ਜੋ ਨਰਕ ਸੁਰਗ ਦਾ ਕਾਰਣ ਹੈ) ਵੀ ਮੁਕਤ ਹਨ।

**ਯਥਾ- ਬੰਧਨ ਕਾਟਿ ਮੁਕਤਿ ਜਨੁ ਭਇਆ॥**
**ਜਨਮ ਮਰਨ ਦੂਖੁ ਭ੍ਰਮੁ ਗਇਆ॥ [ਸੁਖਮਨੀ]**

ਮੁਕਤੀ ਪੁੰਨ ਦਾਨ ਆਦਿਕ ਕਰਮਾਂ ਨਾਲ ਜਾਂ ਜਪ ਤਪ ਆਦਿਕ ਸਾਧਨਾਂ ਨਾਲ ਨਹੀਂ ਮਿਲਦੀ। ਕਿਉਂਕਿ ਇਨ੍ਹਾਂ ਕਰਮਾਂ ਦੇ

ਕਰਨ ਨਾਲ ਹਉਮੈ ਧਾਰਨ ਕਰਕੇ ਹੋਰ ਵਧੇਰੇ ਬੰਧਨਾਂ ਵਿਚ ਬੱਝ ਜਾਂਦਾ ਹੈ।

ਇਹ ਕਰਮ ਮੁਕਤੀ (ਮਾਇਆ ਤਿਆਗ) ਦੇ ਸਾਧਨ ਜ਼ਰੂਰੀ ਹਨ, ਇਨ੍ਹਾਂ ਨਾਲ ਪੁਰਸ਼ ਪੁੰਨਾਂ ਦਾ ਭਾਗੀ ਹੋ ਕੇ ਸੁਰਗ ਭੋਗਣ ਦਾ ਅਧਿਕਾਰੀ ਹੋ ਸਕਦਾ ਹੈ ਪ੍ਰੰਤੂ ਬੰਧਨ ਮੁਕਤ ਨਹੀਂ ਹੋ ਸਕਦਾ।

ਜੈਸਾ ਕਿ-ਕਬੀਰ ਜੀ ਫੁਰਮਾਉਂਦੇ ਹਨ:-

**ਮੁਕਤੈ ਗੁਰਿ ਅਨਲੁ ਬੁਝਾਇਆ॥ (ਰਾਮਕਲੀ,ਪੰਨਾ ੯੭੧)**

ਉਹ ਮੁਕਤ ਹਨ ਜਿਨ੍ਹਾਂ ਦੀ ਗੁਰੂ ਨੇ ਮਾਇਆ ਦੀ ਤ੍ਰਿਸ਼ਨਾ ਅਗਨੀ ਬੁਝਾ ਦਿੱਤੀ ਹੈ।

ਇਨ੍ਹਾਂ ਮਾਇਆ ਦੇ ਬੰਧਨਾਂ ਤੋਂ ਰਹਿਤ ਹੋਣਾ ਹੀ ਮੁਕਤੀ ਹੈ ਅਤੇ ਏਹੀ ਜੀਵਨ ਮੁਕਤ ਹੈ ਜਿਹੜੀ ਜਿਊਂਦੇ ਜੀਅ ਇਸ ਮਨੁਖਾ ਜਨਮ ਵਿਚ ਪ੍ਰਾਪਤ ਹੋ ਜਾਵੇ। ਜੇ ਏਥੇ ਮਾਇਆ ਦੇ ਪੰਘੂੜੇ ਵਿਚ ਪੈ ਕੇ ਰੋਗਾਂ ਵਿਚ ਹੀ ਝੂਰਦੇ ਚਲੇ ਗਏ ਤਾਂ ਅੱਗੇ ਕੀ ਹੋਵੇਗਾ, ਉਸ ਨੂੰ ਕੌਣ ਜਾਣਦਾ ਹੈ? ਭਗਤ ਨਾਮਦੇਵ ਜੀ ਫੁਰਮਾਉਂਦੇ ਹਨ:-

**ਸੂਦੁ ਸੂਦੁ ਕਰਿ ਮਾਰਿ ਉਠਾਇਓ ਕਹਾ ਕਰਉ ਬਾਪ ਬੀਠੁਲਾ॥੧॥**
**ਮੂਏ ਹੂਏ ਜਉ ਮੁਕਤਿ ਦੇਹੁਗੇ ਮੁਕਤਿ ਨ ਜਾਨੈ ਕੋਇਲਾ॥**

**[ਮਲਾਰ ਨਾਮਦੇਵ, ਪੰਨਾ ੧੨੯੨]**

ਹੇ ਵਾਹਿਗੁਰੂ! ਪੰਡਿਤ ਨੇ ਮੈਨੂੰ ਧੱਕੇ ਮਾਰ ਕੇ ਦੇਹੁਰੇ ਵਿਚੋਂ ਕੱਢ ਦਿੱਤਾ ਹੈ। ਜੇ ਤੂੰ ਮੈਨੂੰ ਹੁਣ ਇਨ੍ਹਾਂ ਤੋਂ ਨ ਛੁਡਾਇਆ ਤਾਂ ਫਿਰ ਮੇਰੇ ਮਰਨ ਉਪਰੰਤ ਤੁਹਾਡਾ ਛੁਡਾਉਣਾ ਮੇਰੇ ਕਿਸ ਕੰਮ? ਸੋ ਮੁਕਤ ਉਹੀ ਹੈ ਜੋ ਇਸ ਜੀਵਨ ਵਿਚ ਹੋ ਜਾਵੇ, ਜੀਵਨ ਉਪਰੰਤ ਮੁਕਤੀ ਕਿਸ ਕੰਮ? ਅਗੇ ਵੀ ਸੁਖ ਉਸ ਨੂੰ ਹੀ ਮਿਲਦਾ ਹੈ ਜੋ ਇਥੇ ਸੁਖੀ ਹੋਵੇਗਾ।

**"ਨਾਨਕ ਈਹਾ ਮੁਕਤੁ ਆਗੈ ਸੁਖੁ ਪਾਵੈ॥' [ ਸੁਖਮਨੀ ]**

ਸ਼ਾਸਤਰ ਅਨੁਸਾਰ ਮੁਕਤੀ ਦਾ ਤੱਤ ਇਉਂ ਲਿਖਿਆ ਹੈ-

ਇਹ ਜਗਤ-ਜਗਤ ਰੂਪ ਕਰ ਕੇ ਅਨਾਤਮਾ (ਅਸਤਿ) ਹੈ- ਪਰ ਬ੍ਰਹਮ ਰੂਪ ਹੋਣ ਕਰ ਕੇ ਸਤਿ ਹੈ। ਸਾਨੂੰ ਚਾਹੀਦਾ ਹੈ ਕਿ ਅਸੀਂ ਇਸ ਨੂੰ ਬ੍ਰਹਮ ਰੂਪ (ਸਤਿ) ਕਰਕੇ ਵੇਖੀਏ। ਇਸ ਦੇ ਨਾਮ ਰੂਪ (ਅਸਤਿ) ਤੋਂ ਨਜ਼ਰ ਚੁੱਕ ਕੇ ਇਸ (ਜਗਤ) ਵਿਚ ਜੋ ਅਸਤੀ (ਸਤਿ) ਭਾਤੀ (ਚਿੱਤ) ਪ੍ਰੇਮ (ਆਨੰਦ) ਅੰਸ਼ ਹਨ ਉਹਨਾਂ ਨੂੰ ਬ੍ਰਹਮ ਭਾਵਨਾ ਨਾਲ ਵੇਖਣਾ ਕਰੀਏ। ਇਸ ਅਵਸਥਾ ਦਾ ਪ੍ਰਾਪਤ ਹੋਣਾ ਹੀ ਅਚੱਲ ਸੁਖ ਤਥਾ ਮੁਕਤੀ ਹੈ।

ਇਸ ਦਾ ਸਿਧਾਂਤ ਵੀ ਉਪਰ ਦਿੱਤੀ ਵਿਚਾਰ ਅਨੁਸਾਰ ਇਹੀ ਹੈ ਕਿ-ਜਗਤ ਦੀ ਮਾਇਆ ਦਾ ਅਭਾਵ ਕਰਕੇ ਉਸਦੇ ਸਤਿ ਸਰੂਪ ਵਿਚ ਮਨ ਨੂੰ ਜੋੜਨਾ ਕਰੀਏ-ਇਹੀ ਮੁਕਤੀ ਹੈ।



## ਮੌਤ

**ਮਰਣੁ ਨ ਮੰਦਾ ਲੋਕਾ ਆਖੀਐ ਜੇ ਮਰਿ ਜਾਣੈ ਐਸਾ ਕੋਇ॥**
**ਸੇਵਿਹੁ ਸਾਹਿਬੁ ਸੰਮ੍ਰਥੁ ਆਪਣਾ ਪੰਥੁ ਸੁਹੇਲਾ ਆਗੈ ਹੋਇ॥**

**[ ਵਡਹੰਸ ਪੰਨਾ ੫੭੯]**

**ਮਿਰਤੁ ਹਸੈ ਸਿਰ ਊਪਰੇ ਪਸੂਆ ਨਹੀ ਬੂਝੈ॥**
**ਬਾਦ ਸਾਦ ਅਹੰਕਾਰ ਮਹਿ ਮਰਣਾ ਨਹੀ ਸੂਝੈ॥੧॥**

**[ ਬਿਲਾਵਲ ੮੦੯ ]**

ਮੌਤ ਇੱਕ ਐਸੀ ਚੀਜ਼ ਹੈ ਜਿਸ ਨੇ ਹਰ ਇੱਕ ਪ੍ਰਾਣੀ ਮਾਤ੍ਰ ਤੇ ਇੱਕ ਦਿਨ ਜ਼ਰੂਰ ਵਾਪਰਨਾ ਹੈ। ਇਹ ਸ਼ਿਕਾਰੀ ਦੀ ਤਰ੍ਹਾਂ ਸਭ ਦੇ ਪਿੱਛੇ ਫਿਰ ਰਹੀ ਹੈ:-

**ਕਾਲੁ ਅਹੇਰੀ ਫਿਰੈ ਬਧਿਕ ਜਿਉ ਕਹਹੁ ਕਵਨ ਬਿਧਿ ਕੀਜੈ॥੧॥**

ਸਰੀਰ ਨਾਲ ਪ੍ਰਾਣਾਂ ਦੇ ਵਿਜੋਗ ਹੋ ਜਾਣ ਦਾ ਨਾਮ ਮੌਤ ਹੈ। ਉਹ ਸਰੀਰ ਜੋ ਪਹਿਲਾਂ ਚੱਟਿਆ ਚੁੰਮਿਆਂ ਤੇ ਸਤਿਕਾਰਿਆ ਜਾਂਦਾ ਸੀ, ਉਸ ਵਿਚੋਂ ਪ੍ਰਾਣ ਨਿਕਲ ਜਾਣ ਨਾਲ ਭਿੱਟਤ ਤੇ ਅਛੂਤ ਹੋ ਜਾਂਦਾ ਹੈ।

**ਯਥਾ:- ਤਨ ਤੇ ਪ੍ਰਾਨ ਹੋਤ ਜਬ ਨਿਆਰੇ ਟੇਰਤ ਪ੍ਰੇਤਿ ਪੁਕਾਰਿ॥**
**ਆਧ ਘਰੀ ਕੋਊ ਨਹ ਰਾਖੈ ਘਰ ਤੇ ਦੇਤ ਨਿਕਾਰਿ ।੨॥**
**[ ਦੇਵਗੰਧਾਰੀ ਪੰਨਾ ੫੩੬]**

ਗ੍ਰੰਥਾਂ ਨੇ ਮੌਤ ੧੦੧ ਪ੍ਰਕਾਰ ਦੀ ਲਿਖੀ ਹੈ। ਸਭ ਤੋਂ ਚੰਗੀ ਮੌਤ ਉਹ ਹੈ ਜਿਹੜੀ ਸਾਧਾਰਨ ਪੂਰੀ ਉਮਰ ਭੋਗ ਕੇ ਆਵੇ। ਇਸ ਪ੍ਰਕਾਰ ਦੀ ਮੌਤ ਦਾ ਨਾਮ 'ਕਾਲ' ਹੈ। ਬਾਕੀ ਸੌ ਪ੍ਰਕਾਰ ਦੀ ਮੌਤ ਜੋ ਵਿਸ਼ੇਸ਼ ਕਿਸੇ ਕਾਰਣ ਕਰਕੇ ਆਵੇ ਉਸ ਦਾ ਨਾਮ 'ਅਕਾਲ ਮੌਤ' ਹੈ। ਇਹ ਦੋਵੇਂ ਪ੍ਰਕਾਰ ਦੀਆਂ ਮੌਤਾਂ ਦੇ ਸਮੇਂ ਪਰਮਾਤਮਾ ਨੇ ਬਣਾਏ ਹੋਏ ਹਨ।



**ਯਥਾ- ਕਾਲੁ ਅਕਾਲੁ ਖਸਮ ਕਾ ਕੀਨ੍ਹਾ ਇਹੁ ਪਰਪੰਚੁ ਬਧਾਵਨੁ॥**
**[ ਪੰਨਾ ੧੧੦੪]**

ਇਸ ਮੌਤ ਤੋਂ ਕੋਈ ਬਚ ਨਹੀਂ ਸਕਦਾ, ਸਭ ਨੇ ਇੱਕ ਦਿਨ ਇਸ ਦੇ ਘਾਟ ਉਤਰਨਾ ਹੈ।

**ਯਥਾ- ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੈ ਕਾਲਿ॥**

ਸੋ ਹਰ ਇੱਕ ਪ੍ਰਾਣੀ ਮਾਤਰ ਨੂੰ ਉਸ ਸਮੇਂ ਨੂੰ ਯਾਦ ਰਖਣਾ ਚਾਹੀਦਾ ਹੈ, ਜਦ ਕਿ ਇਸ ਸਰੀਰ ਵਿਚੋਂ ਜੀਵ ਕਲਾ ਅਥਵਾ ਚੇਤਨ ਪ੍ਰਧਾਨ ਨੇ ਨਿਕਲ ਜਾਣਾ ਹੈ, ਤੇ ਪਿਛੇ ਇਸ ਭਸਮ ਦੀ ਢੇਰੀ ਸਰੀਰ ਨੂੰ 'ਕਾਢਹੁ ਕਾਢਹੁ' ਹੋਣੀ ਹੈ।

ਮੌਤ ਨੂੰ ਯਾਦ ਰੱਖਣ ਦਾ ਭਾਵ ਹੈ ਕਿ ਮੌਤ ਦੇ ਸਮੇਂ ਦੀ ਤਿਆਰੀ ਅਤੇ ਅਗੇ ਨਾਲ ਜਾਣ ਵਾਲੇ ਸਾਥੀ ਦੀ ਸੰਭਾਲ। ਸਾਧਾਰਨ ਤੌਰ ਤੇ ਜਦ ਅਸੀਂ ਕਿਸੇ ਕਾਰਜ ਵਾਸਤੇ ਕਿਸੇ ਦੂਜੀ ਥਾਂ, ਸ਼ਹਿਰ, ਪਿੰਡ ਜਾਂ ਦੇਸ ਪ੍ਰਦੇਸ ਜਾਣਾ ਹੋਵੇ ਅਥਵਾ ਕੋਈ ਹੋਰ ਕਾਰਜ ਘਰ ਵਿਚ ਹੀ ਕਰਨਾ ਹੋਵੇ ਤਾਂ ਉਸ ਦੀ ਯਥਾ ਯੋਗ ਲੋੜ ਥੋੜ ਅਨੁਸਾਰ ਤਿਆਰੀ ਕੀਤੀ ਜਾਂਦੀ ਹੈ। ਜ਼ਰੂਰੀ ਸਾਮਾਨ ਜੋ ਰਾਹ ਵਿਚ ਲੋੜੀਂਦਾ ਹੋਵੇ ਅਥਵਾ ਅਗੇ ਮੰਜ਼ਲ 'ਤੇ ਪਹੁੰਚ ਕੇ ਵਰਤਣਾ ਹੋਵੇ, ਉਹ ਬੜੀ ਸੂਝ ਬੂਝ ਨਾਲ ਇਕੱਠਾ ਕਰਕੇ ਸੰਭਾਲਿਆ ਜਾਂਦਾ ਹੈ। ਪ੍ਰੰਤੂ ਜਿਸ ਮੌਤ ਨੇ ਸਾਨੂੰ ਅਗਲੇ ਅਣਡਿਠੇ ਲੋਕ ਵਿਚ ਪਹੁੰਚਾਣਾ ਹੈ, ਜਿਥੋਂ ਮੁੜ ਕੇ ਫੇਰ ਅਸਾਂ ਇਸ ਰੂਪ ਵਿਚ ਨਹੀਂ ਆਉਣਾ, ਸਾਨੂੰ ਉਸ ਦੀ ਤਿਆਰੀ ਅਵੱਸ਼ ਤੇ ਸਭ ਤੋਂ ਪਹਿਲਾਂ ਕਰਨੀ ਚਾਹੀਦੀ ਹੈ। ਆਪਣੇ ਘਰ ਦੇ ਹੋਰ ਕਾਰ ਵਿਹਾਰ ਕਰਨ ਦੇ ਨਾਲ ਨਾਲ ਹੀ ਸਾਨੂੰ ਆਪਣੇ ਮੌਤ ਸਮੇਂ ਦੀ ਤਿਆਰੀ ਅਤੇ ਅਗੇ ਸਹਾਈ ਹੋਣ ਵਾਲੇ ਸਾਧਨਾਂ ਦੀ ਵਿਚਾਰ ਕਰਨੀ ਚਾਹੀਦੀ ਹੈ।



ਮੌਤ ਸਮੇਂ ਦੀ ਤਿਆਰੀ ਏਹੀ ਹੈ ਕਿ ਉਸ ਸਮੇਂ ਜੋ ਕੁਝ ਸਾਨੂੰ ਸਹਾਈ ਹੋ ਸਕਦਾ ਹੋਵੇ ਜਾਂ ਕੁਝ ਸਾਡੇ ਆਪੇ ਨੂੰ ਅਡੋਲ ਰੱਖਣ ਵਾਲਾ ਹੋਵੇ ਉਸ ਨੂੰ ਪਹਿਲਾਂ ਹੀ ਸੋਚ ਕੇ ਆਪਣੇ ਇਸਤ੍ਰੀ ਪੁਤਰ ਆਦਿ ਸੰਬੰਧੀਆਂ ਨੂੰ ਸਮਝਾ ਦਿੱਤਾ ਜਾਵੇ।

ਅੰਤ ਸਮੇਂ ਸਾਡੀ ਬਿਰਤੀ ਨੂੰ ਡੁਲਾਉਣ ਵਾਲਾ ਸਾਡਾ ਕਾਰ ਵਿਹਾਰ ਦਾ ਕੰਮ, ਕੁਝ ਲੈਣਾ ਦੇਣਾ ਤੇ ਪੁਤਰ ਇਸਤ੍ਰੀ ਆਦਿਕ ਨੂੰ ਕੁਛ ਦੱਸਣਾ ਦਸਾਉਣਾ ਅਤੇ ਆਪਣੇ ਅੰਤਮ ਸੰਸਕਾਰਾਂ ਸਬੰਧੀ ਹੀ ਵਿਸ਼ੇਸ਼ ਕਰ ਕੇ ਹੁੰਦਾ ਹੈ। ਸੋ-

੧. ਹਰ ਇਕ ਨੂੰ ਆਪਣੇ ਕਾਰ ਵਿਹਾਰ ਅਤੇ ਲੈਣ ਦੇਣ ਦੀ ਸੂਚੀ ਮਹੀਨੇ ਦੇ ਮਹੀਨੇ ਪੂਰੀ ਪੂਰੀ ਲਿਖਣੀ ਚਾਹੀਦੀ ਹੈ ਅਤੇ ਇਸ ਮਨੋਰਥ ਵਾਸਤੇ ਇੱਕ ਰਜਿਸਟਰ ਆਦਿਕ ਰੱਖਣਾ ਚਾਹੀਦਾ ਹੈ।

੨. ਆਪਣੀ ਜਾਇਦਾਦ ਦੀ ਵਸੀਅਤ ਛੇਤੀ ਤੋਂ ਛੇਤੀ ਕਰਾਉਣੀ ਚਾਹੀਦੀ ਹੈ। ਇਸ ਵਿਚ ਢਿਲ ਨਹੀਂ ਕਰਨੀ ਚਾਹੀਦੀ ਕਿਉਂਕਿ ਅੱਜ ਕੱਲ ਵਸੀਅਤ ਤੋਂ ਬਿਨਾਂ ਧੀਆਂ ਪੁੱਤਰਾਂ ਤੇ ਹੋਰ ਸੰਬੰਧੀਆਂ ਵਿਚ ਜਾਇਦਾਦ ਦੇ ਹਿਸੇ ਕਰਨ ਵਾਸਤੇ ਝਗੜੇ ਚਲ ਪੈਂਦੇ ਹਨ, ਜੋ ਕਈ ਕਲੇਸ਼ਾਂ ਦੇ ਕਾਰਣ ਹੁੰਦੇ ਹਨ।

੩. ਅੰਤਮ ਸੰਸਕਾਰ ਆਪਣੇ ਧਰਮ ਕਰਮ ਰਹਿਣੀ ਬਹਿਣੀ ਅਤੇ ਮਾਇਕ ਸ਼ਕਤੀ ਦੇ ਅਨੁਸਾਰ ਹੋਣੇ ਚਾਹੀਦੇ ਹਨ। ਸੋ ਇਨ੍ਹਾਂ ਗੱਲਾਂ ਨੂੰ ਮੁਖ ਰਖ ਕੇ ਜੋ ਕੁਝ ਵਾਜਬ ਹੋਵੇ ਉਹ ਲੈਣ ਦੇਣ ਦੇ ਹਿਸਾਬ ਵਾਲੇ ਰਜਿਸਟਰ ਵਿਚ ਲਿਖ ਰੱਖਣਾ ਚਾਹੀਦਾ ਹੈ ਜਾਂ ਇਸਤ੍ਰੀ ਪੁਤ੍ਰ ਆਦਿਕਾਂ ਨੂੰ ਸਮਝਾ ਛੱਡਣਾ ਚਾਹੀਦਾ ਹੈ।



੪. ਜਦ ਅੰਤ ਸਮਾਂ ਆਇਆ ਜਾਪੇ ਤਾਂ ਦੁਨੀਆਦਾਰੀ ਤੇ ਸੰਬੰਧੀਆਂ ਦੇ ਸਾਰੇ ਵਿਚਾਰਾਂ ਤੋਂ ਮੋਹ ਨੂੰ ਤਿਆਗ ਕੇ ਵਾਹਿਗੁਰੂ ਨਾਮ ਵਿਚ ਤਥਾ ਗੁਰੂ ਚਰਨਾਂ ਵਿਚ ਮਨ ਨੂੰ ਜੋੜਨਾ ਚਾਹੀਦਾ ਹੈ। ਆਸ ਪਾਸ ਹਾਜ਼ਰ ਸੰਬੰਧੀਆਂ ਤਥਾ ਸੱਜਣਾ ਨੂੰ ਵੇਖਣ ਤੋਂ ਸੰਕੋਚ ਕਰਨਾ ਚਾਹੀਦਾ ਹੈ, ਇਨ੍ਹਾਂ ਨੂੰ ਵੇਖਣ ਨਾਲ ਮੋਹ ਜਾਗ ਪੈਂਦਾ ਹੈ ਅਤੇ ਅਗੇ ਦੀ ਲਿਵ ਟੁਟ ਜਾਂਦੀ ਹੈ। ਇਸ ਸਮੇਂ ਅੱਖਾਂ ਮੀਟ ਕੇ ਗੁਰੂ ਨਾਨਕ ਦੇਵ ਜੀ ਤਥਾ ਆਪਣੇ ਇਸ਼ਟ ਦਾ ਧਿਆਨ ਮਨ ਵਿਚ ਧਾਰ ਲੈਣਾ ਚਾਹੀਦਾ ਹੈ। ਸੰਬੰਧੀਆਂ ਨੂੰ ਪਹਿਲਾਂ ਹੀ ਸੂਚਨਾ ਦੇ ਦੇਣੀ ਚਾਹੀਦੀ ਹੈ ਕਿ ਮੇਰੇ ਅੰਤ ਸਮੇਂ

ਕੋਈ ਨਾ ਰੋਵੇ ਪਿੱਟੇ। ਸਗੋਂ ਉੱਚੀ ਉੱਚੀ ਵਾਹਿਗੁਰੂ ਨਾਮ ਦੀ ਧੁਨੀ ਨਾਲ ਮੇਰੇ ਮਨ ਨੂੰ ਗੁਰੂ ਚਰਨਾਂ ਨਾਲ ਜੋੜਨ ਦਾ ਯਤਨ ਕਰਨਾ। ਮੇਰੇ ਨਾਲ ਉਸ ਸਮੇਂ ਕੋਈ ਪਿਆਰ ਨ ਜਤਲਾਉਣਾ, ਕੋਈ ਪੁੱਛ ਨ ਪੁਛਣਾ।

ਸੰਬੰਧੀਆਂ ਨੂੰ ਵੀ ਇਨ੍ਹਾਂ ਗੱਲਾਂ ਦਾ ਪਾਲਣ ਕਰਨਾ ਚਾਹੀਦਾ ਹੈ ਅਤੇ ਘਟੋ ਘੱਟ ਤਦ ਤਕ ਖੁਲ੍ਹ ਕੇ ਨਹੀਂ ਰੋਣਾ ਚਾਹੀਦਾ ਜਦ ਤਕ ਮਿਰਤਕ ਸਰੀਰ ਦਾ ਸਸਕਾਰ ਨਾ ਹੋ ਜਾਵੇ। ਪ੍ਰਾਣੀ ਦੇ ਸੁਆਸ ਦੇਣ ਤੋਂ ਸਸਕਾਰ ਤਕ ਵਾਹਿਗੁਰੂ ਸਿਮਰਨ ਜਾਰੀ ਰਖਣਾ ਚਾਹੀਦਾ ਹੈ ਅਤੇ ਜੇਕਰ ਪਿਆਰ ਦੇ ਅਥਰੂ ਆਪ ਮੁਹਾਰੇ ਹੀ ਨਿਕਲ ਜਾਣ ਤਾਂ ਇਸ ਵਿਚ ਕੋਈ ਦੋਸ਼ ਨਹੀਂ ਹੈ। ਇਸ ਪਿਆਰ ਦੇ ਰੋਣੇ ਦੀ ਗੁਰਬਾਣੀ ਵੀ ਆਗਿਆ ਦੇਂਦੀ ਹੈ।



**'ਨਾਨਕ ਰੁੰਨਾ ਬਾਬਾ ਜਾਣੀਐ ਜੇ ਰੋਵੈ ਲਾਇ ਪਿਆਰੋ ॥**

ਅਤੇ ਪਿਆਰ ਤੋਂ ਬਿਨਾਂ ਜੋ ਰੋਣਾ ਹੈ ਉਹ ਸਭ ਬੇਅਰਥ ਅਤੇ ਆਪਣੇ ਸਰੀਰ ਨੂੰ ਕਸ਼ਟ ਦੇਣਾ ਹੀ ਹੁੰਦਾ ਹੈ।

**ਯਥਾ-** **ਵਾਲੇਵੇ ਕਾਰਣਿ ਬਾਬਾ ਰੋਈਐ**
**ਰੋਵਣੁ ਸਗਲ ਬਿਕਾਰੋ ॥**
**ਰੋਵਣੁ ਸਗਲ ਬਿਕਾਰੋ ਗਾਫਲੁ**
**ਸੰਸਾਰੋ ਮਾਇਆ ਕਾਰਣਿ ਰੋਵੈ ॥**
**ਚੰਗਾ ਮੰਦਾ ਕਿਛੁ ਸੂਝੈ ਨਾਹੀ**
**ਇਹੁ ਤਨੁ ਏਵੈ ਖੋਵੈ ॥**

**[ ਵਡਹੰਸ ਮ: ੧, ਪੰਨਾ ੫੭੯ ]**

ਜੇ ਮਰਨ ਵਾਲਾ ਸਾਡਾ ਬਹੁਤ ਪਿਆਰਾ ਹੋਵੇ ਤਾਂ ਉਸ ਨਮਿਤ

ਨਾਮ ਦਾ ਸਿਮਰਨ ਤਥਾ ਵਾਰਤਾ ਕਰਨੀ ਕਰਾਉਣੀ, ਦਾਨ ਪੁੰਨ ਕਰਨਾ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਉਤਨੇ ਸਮੇਂ ਤਕ ਲਗਾਤਾਰ ਯਥਾ ਸ਼ਕਤਿ ਕਰਦੇ ਰਹਿਣਾ ਚਾਹੀਦਾ ਹੈ ਜਦ ਤਕ ਮਨ ਨੂੰ ਸ਼ਾਂਤੀ ਨ ਆਵੇ। ਰੋਣਾ ਪਿਟਣਾ ਆਪਣੇ ਸਿਖ ਦਾ ਗੁਰੂ ਸਾਹਿਬ ਵੀ ਪ੍ਰਵਾਨ ਨਹੀਂ ਕਰਦੇ ਯਥਾ-ਸਤਿਗੁਰੂ ਜੀ ਫੁਰਮਾਉਂਦੇ ਹਨ:-

**ਮਤ ਮੈ ਪਿਛੈ ਕੋਈ ਰੋਵਸੀ ਸੋ ਮੈ ਮੂਲਿ ਨ ਭਾਇਆ॥**

ਪ੍ਰੰਤੂ ਜੇਕਰ ਮਰਨ ਵਾਲਾ ਸਾਡਾ ਬਾਹਰੋਂ ਸੱਜਣ ਅਤੇ ਅੰਦਰੋਂ ਦੁਸ਼ਮਨ ਹੋਵੇ ਤਾਂ ਫਿਰ ਉਸ ਨੂੰ ਚੰਗੀ ਤਰ੍ਹਾਂ ਲੋਕ ਦਿਖਾਵੇ ਵਾਸਤੇ ਰੋਣਾ ਅਤੇ ਲੋਕਾਂ ਨੂੰ ਸੁਣਾ ਕੇ ਆਪ ਖਪਣਾ ਤੇ ਹੋਰਨਾਂ ਨੂੰ ਖਪਾਉਣਾ ਚਾਹੀਦਾ ਹੈ। ਕਬੀਰ ਜੀ ਫੁਰਮਾਉਂਦੇ ਹਨ:-



**ਕਬੀਰ ਸੰਤ ਮੂਏ ਕਿਆ ਰੋਈਐ ਜੋ ਅਪੁਨੇ ਗ੍ਰਿਹਿ ਜਾਇ॥**
**ਰੋਵਹੁ ਸਾਕਤ ਬਾਪੁਰੇ ਜੁ ਹਾਟੈ ਹਾਟ ਬਿਕਾਇ॥੧੬॥**

ਜੋ ਆਪ ਨਾਮ ਜਪਦਾ ਤੇ ਹੋਰਨਾਂ ਤੋਂ ਜਪਾਉਂਦਾ ਗਿਆ ਹੈ, ਜੋ ਨੇਕ ਕੰਮ ਕਰਦਾ ਅਤੇ ਕਿਸੇ ਨੂੰ ਦੁਖੀ ਕਰਕੇ ਨਹੀਂ ਗਿਆ ਉਹ ਸੰਤ ਹੈ, ਉਸ ਨੂੰ ਕਿਉਂ ਰੋਣਾ ਹੈ? ਉਹ ਤਾਂ ਆਪਣੇ ਘਰ ਹੀ ਗਿਆ ਹੈ, ਜਿਥੋਂ ਆਇਆ ਸੀ ਉਥੇ ਹੀ ਗਿਆ ਹੈ।

**ਯਥਾ-ਜਹ ਤੇ ਉਪਜਿਓ ਤਹੀ ਸਮਾਇਓ ਇਹ ਬਿਧਿ ਜਾਨੀ ਤਬਹੂੰ॥**

**[ ਦੇਵਗੰਧਾਰੀ ਪੰ: ੫੨੯ ]**

ਅਤੇ ਸਾਕਤ ਉਹ ਹੈ, ਜਿਸ ਨੇ ਨਾਮ ਨਹੀਂ ਜਪਿਆ, ਮਾਇਆ ਪਿੱਛੇ ਹੀ ਭੱਜਾ ਫਿਰਦਾ ਰਿਹਾ ਹੈ ਅਤੇ ਅੰਤ ਸਮੇਂ ਵੀ ਮੋਹ ਮਾਇਆ ਵਿਚ ਬ੍ਰਿਤੀ ਲੱਗੀ ਰਹੀ।

**ਯਥਾ- ਕਬੀਰ ਹੰਸੁ ਉਡਿਓ ਤਨੁ ਗਾਡਿਓ ਸੋਝਾਈ ਸੈਨਾਹ॥**

**ਅਜਹੂ ਜੀਉ ਨ ਛੋਡਈ ਰੰਕਾਈ ਨੈਨਾਹ॥੧੧੮॥**

ਜੇ ਮਰਨ ਵੇਲੇ ਵੀ ਸੈਨਤਾਂ ਨਾਲ ਮਾਇਆ ਦੇ ਹੇਰ ਫੇਰ ਸਮਝਾ ਰਿਹਾ ਹੈ ਅਤੇ ਅੰਦਰੋਂ ਮਾਇਆ ਵਿਚ ਹੀ ਧਿਆਨ ਹੈ ਐਸੇ ਪ੍ਰਾਣੀਆਂ ਨੂੰ ਤਾਂ ਬੇਸ਼ਕ ਰੋਇਆ ਜਾਵੇ, ਪਰ ਜੋ ਆਪਣੇ ਘਰ ਸਤਿਗੁਰੂ ਜੀ ਦੇ ਚਰਨਾਂ ਵਿਚ ਗਿਆ ਹੈ ਉਸ ਨੂੰ ਰੋਣਾ ਕਦਾਚਿਤ ਵੀ ਠੀਕ ਨਹੀਂ ਹੈ।

ਇਹ ਤਾਂ ਮੌਤ ਦੀ ਤਿਆਰੀ ਦੀ ਭੂਮਕਾ ਹੈ। ਹੁਣ ਰਸਤੇ ਵਿਚ ਅਤੇ ਮੰਜ਼ਲ ਮਕਸੂਦ 'ਤੇ ਪਹੁੰਚ ਕੇ ਜਿਸ ਚੀਜ਼ ਨੇ ਸਹਾਈ ਹੋਣਾ ਹੈ ਉਸ ਦਾ ਨਿਰਣਾ ਵੀ ਕਰਨਾ ਜ਼ਰੂਰੀ ਹੈ। ਗੁਰੂ ਜੀ ਨੇ ਫੁਰਮਾਇਆ ਹੈ:-

**ਜਹ ਮਾਤ ਪਿਤਾ ਸੁਤ ਮੀਤ ਨ ਭਾਈ॥**
**ਮਨ ਊਹਾ ਨਾਮੁ ਤੇਰੈ ਸੰਗਿ ਸਹਾਈ॥**
**ਜਹ ਮਹਾ ਭਇਆਨ ਦੂਤ ਜਮ ਦਲੈ॥**
**ਤਹ ਕੇਵਲ ਨਾਮੁ ਸੰਗਿ ਤੇਰੈ ਚਲੈ॥**
**ਜਹ ਮੁਸਕਲ ਹੋਵੈ ਅਤਿ ਭਾਰੀ॥**
**ਹਰਿ ਕੋ ਨਾਮੁ ਖਿਨ ਮਾਹਿ ਉਧਾਰੀ॥**
**ਅਨਿਕ ਪੁਨਹਚਰਨ ਕਰਤ ਨਹੀ ਤਰੈ॥**
**ਹਰਿ ਕੋ ਨਾਮੁ ਕੋਟਿ ਪਾਪ ਪਰਹਰੈ॥**
**ਗੁਰਮੁਖਿ ਨਾਮੁ ਜਪਹੁ ਮਨ ਮੇਰੇ॥**
**ਨਾਨਕ ਪਾਵਹੁ ਸੂਖ ਘਨੇਰੇ॥੧॥[ਸੁਖਮਨੀ,ਅਸਟਪਦੀ ੨]**

ਅਰਥਾਤ-ਮਾਤ ਲੋਕ ਤੋਂ ਸੱਚੇ ਦਰਬਾਰ ਤਕ ਜਾਣ ਵਾਲੇ ਮਹਾਂ ਭਿਆਨਕ ਰਸਤੇ ਵਿਚ, ਜਿਥੇ ਵੈਤਰਨੀ ਨਦੀ, ਅਸ ਪਤਰ ਬਨ ਅਤੇ ਹੋਰ ਅਨੇਕਾਂ ਕਠਿਨਤਾਈਆਂ ਵਾਪਰਦੀਆਂ ਲਿਖੀਆਂ ਹਨ, ਕੇਵਲ ਇੱਕ ਨਾਮ ਹੀ ਸਹਾਈ ਹੁੰਦਾ ਹੈ।

ਯਥਾ- ਜਿਹ ਮਾਰਗ ਕੇ ਗਨੇ ਜਾਹਿ ਨ ਕੋਸਾ॥
ਹਰਿ ਕਾ ਨਾਮੁ ਊਹਾ ਸੰਗਿ ਤੋਸਾ॥
ਜਿਹ ਪੈਡੈ ਮਹਾ ਅੰਧ ਗੁਬਾਰਾ॥
ਹਰਿ ਕਾ ਨਾਮੁ ਸੰਗਿ ਉਜੀਆਰਾ॥
ਜਹਾ ਪੰਥਿ ਤੇਰਾ ਕੋ ਨ ਸਿਞਾਨੂ॥
ਹਰਿ ਕਾ ਨਾਮੁ ਤਹ ਨਾਲਿ ਪਛਾਨੂ॥
ਜਹ ਮਹਾ ਭਇਆਨ ਤਪਤਿ ਬਹੁ ਘਾਮ॥
ਤਹ ਹਰਿ ਕੇ ਨਾਮ ਕੀ ਤੁਮ ਊਪਰਿ ਛਾਮ॥
ਜਹਾ ਤ੍ਰਿਖਾ ਮਨ ਤੁਝੁ ਆਕਰਖੈ॥
ਤਹ ਨਾਨਕ ਹਰਿ ਹਰਿ ਅੰਮ੍ਰਿਤੁ ਬਰਖੈ॥੪॥



[ ਸੁਖਮਨੀ, ਅਸਟਪਦੀ ੨ ]

ਪ੍ਰਗਟ ਹੈ ਕਿ ਅੱਗੇ ਉਸ ਸਚੀ ਦਰਗਾਹ ਵਿਚ ਇੱਕ 'ਨਾਮ' ਤੋਂ ਬਿਨਾਂ ਹੋਰ ਕਿਸੇ ਵੀ ਗੱਲ ਬਾਤ, ਪਦਾਰਥ ਤਥਾ ਸੰਬੰਧੀਆਂ ਨੇ ਸਹਾਈ ਨਹੀਂ ਹੋਣਾ। ਤਾਂ ਤੇ ਪਰਮਾਤਮਾ ਦੇ ਨਾਮ ਸਿਮਰਨ ਦਾ ਖਰਚ ਆਪਣੇ ਪੱਲੇ (ਹਿਰਦੇ) ਵਿਚ ਇਕੱਠਾ ਕਰ ਕੇ ਪ੍ਰਾਣੀ ਮਾਤ੍ਰ ਨੂੰ ਹਰ ਸਮੇਂ ਆਪਣੇ ਪਾਸ ਰੱਖਣਾ ਚਾਹੀਦਾ ਹੈ। ਕਿਉਂਕਿ ਪਤਾ ਨਹੀਂ ਕਿਹੜੇ ਵੇਲੇ ਦਰਗਾਹੀ ਸੱਦਾ ਆ ਜਾਵੇ ਤੇ ਤੁਰੰਤ ਹੀ ਤੁਰਨਾ ਪੈ ਜਾਵੇ:-

ਗੁਰਬਾਣੀ ਫੁਰਮਾਉਂਦੀ ਹੈ-

"ਚਲੁ ਦਰਹਾਲੁ ਦੀਵਾਨਿ ਬੁਲਾਇਆ॥
ਹਰਿ ਫੁਰਮਾਨੁ ਦਰਗਹ ਕਾ ਆਇਆ"॥੧॥

ਪਰ ਜਿਹੜੇ ਏਸ ਗੱਲੋਂ ਅਵੇਸਲੇ ਰਹਿਣਗੇ ਉਨ੍ਹਾਂ ਦੀ ਬਾਬਤ ਹੁਕਮ ਹੈ-

**"ਕਹੁ ਕਬੀਰ ਤੇਈ ਨਰ ਭੂਲੇ॥**
**ਖਸਮੁ ਬਿਸਾਰਿ ਮਾਟੀ ਸੰਗਿ ਰੂਲੇ"॥੪॥**

ਓਹ ਭੁੱਲੇ ਹੋਏ ਲੋਕ ਮਿੱਟੀ ਵਿਚ ਰੁਲ ਜਾਣਗੇ। ਤਾਂ ਤੇ ਸੱਜਣ ਜੀ ਭੁਲੋ ਨਹੀਂ ਤੇ ਨਾਮ ਜਪੋ। ਜਿਸ ਨਾਲ-

**"ਈਤ ਊਤ ਜਨ ਸਦਾ ਸੁਹੇਲੇ॥**
**ਜਨਮੁ ਪਦਾਰਥੁ ਜੀਤਿ ਅਮੋਲੇ॥'**

ਅਮੋਲਕ ਜਨਮ ਨੂੰ ਸਫਲਾ ਕਰ ਕੇ ਏਥੇ ਉਥੇ ਸੁਖੀ ਹੋਈਦਾ ਹੈ।

ਹੁਣ ਅਸਾਂ ਇਸ ਗੱਲ ਦਾ ਨਿਰਨਾ ਕਰਨਾ ਹੈ ਕਿ ਇਤਨੀ ਤਿਆਰੀ ਕਰ ਲੈਣ ਦੇ ਉਪਰੰਤ ਵੀ ਸਾਡਾ ਮਨ ਮੌਤ ਤੋਂ ਘਬਰਾਉਂਦਾ ਹੈ ਕਿ ਨਹੀਂ। ਇਸ ਗੱਲ ਦੇ ਪਰਤਾਵੇ ਵਾਸਤੇ ਸਾਨੂੰ ਰਾਤ ਨੂੰ ਸੌਣ ਲੱਗਿਆਂ ਇਕਾਂਤ ਵਿਚ ਅੱਖਾਂ ਮੀਟ ਕੇ ਇਹ ਅਨੁਭਵ ਕਰਨਾ ਚਾਹੀਦਾ ਹੈ ਕਿ ਹੁਣ ਮੈਂ ਮਰਨ ਲੱਗਾ ਹਾਂ, ਧੀਆਂ ਪੁਤ ਸਭ ਸੰਬੰਧੀ ਪਾਸ ਹਾਜ਼ਰ ਹਨ, ਅੰਤਮ ਤਿਆਰੀ ਹੈ, ਹੁਣ ਮੈਂ ਕੀ ਵਤੀਰਾ ਧਾਰਨ ਕਰਾਂ? ਵਾਹਿਗੁਰੂ ਵਾਹਿਗੁਰੂ ਜਪਾਂ ਜਾਂ ਧੀਆਂ ਪੁਤ ਇਸਤ੍ਰੀ ਨੂੰ ਕੋਈ ਗੱਲ ਸਮਝਾਵਾਂ, ਜਾਂ ਹੁਣ ਕਿਹੜੀ ਗੱਲ ਕਰਾਂ? ਜਿਸ ਨਾਲ ਮੇਰਾ ਅੱਗਾ ਸੁਖੀ ਹੋਵੇ। ਇਹ ਵੀ ਸੋਚੀ ਜਾਓ ਤੇ ਨਾਲ ਦੀ ਨਾਲ ਇਹ ਵੀ ਧਿਆਨ ਵਿਚ ਰੱਖੋ ਕਿ ਇਸ ਸਮੇਂ ਤੁਹਾਡਾ ਮਨ ਮੌਤ ਦੇ ਭੈ ਕਰ ਕੇ ਸਹਿਮ ਰਿਹਾ ਹੈ ਜਾਂ ਪ੍ਰਸੰਨ ਹੋ ਰਿਹਾ ਹੈ। ਜੇ ਮਨ ਸਹਿਮ ਰਿਹਾ ਹੈ ਤਾਂ ਸਮਝੋ ਕਿ ਅਜੇ ਇਹ ਮਨ ਮੋਹ ਮਾਇਆ ਵਿਚ ਫਸਿਆ ਹੋਇਆ ਹੈ, ਉਸ ਤੋਂ ਮੁਕਤ ਨਹੀਂ ਹੋਇਆ, ਬੁਰੇ ਕੰਮਾਂ ਦੀ ਬਹੁਲਤਾ ਅਜੇ ਇਸ ਕੰਮ ਵਿਚ ਪ੍ਰਧਾਨ ਹੈ। ਤਾਂ ਫਿਰ ਕੀ ਕਰੋ? ਸਤਿਸੰਗਤ ਕਰੋ, ਨੇਕ ਕਰਮ ਕਰੋ, ਸਿਮਰਨ ਕਰੋ, ਹਥੋਂ ਦੇ ਕੇ ਭਲਾ ਮਨਾਓ। ਇਸ

ਤਰ੍ਹਾਂ ਜਦ ਹਿਰਦੇ ਅੰਦਰ ਸ੍ਰੇਸ਼ਟ ਕੰਮਾਂ ਦੀ ਪ੍ਰਧਾਨਤਾ ਹੋ ਜਾਵੇਗੀ ਤਾਂ ਫਿਰ ਮਨ ਮੌਤ ਦੇ ਭੈ ਕਰਕੇ ਕੰਪਾਇਮਾਨ ਨਹੀਂ ਹੋਵੇਗਾ ਅੱਗੇ ਜਾਣ ਵਾਸਤੇ ਨਿਡਰ ਹੋਵੇਗਾ। ਜੈਸਾ ਕਿ-

**ਕਬੀਰ ਮੁਹਿ ਮਰਨੇ ਕਾ ਚਾਉ ਹੈ ਮਰਉ ਤ ਹਰਿ ਕੈ ਦੁਆਰ ॥**
**ਮਤ ਹਰਿ ਪੂਛੈ ਕਉਨੁ ਹੈ ਪਰਾ ਹਮਾਰੈ ਬਾਰ ॥ ੬੧ ॥**

ਸੋ ਮਰਨ ਸਮੇਂ ਡਰਦਾ ਉਹ ਹੈ ਜੋ ਮੰਦ ਕਰਮੀ ਹੋਵੇ, ਸ੍ਰੇਸ਼ਟ ਕਰਮੀ ਤਾਂ ਪ੍ਰਸੰਨ ਹੁੰਦਾ ਹੈ।

**ਯਥਾ- ਸੋ ਡਰੈ ਜਿ ਪਾਪ ਕਮਾਵਦਾ ਧਰਮੀ ਵਿਗਸੇਤੁ ॥**
**ਤੂੰ ਸਚਾ ਆਪਿ ਨਿਆਉ ਸਚੁ ਤਾ ਡਰੀਐ ਕੇਤੁ ॥**
**[ ਗਉੜੀ ਮ: ੪ ਪੰਨਾ ੮੪ ]**

ਜਦ ਇਸ ਤਰ੍ਹਾਂ ਮੌਤ ਦਾ ਧਿਆਨ ਕਰ ਕੇ ਵਿਚਾਰ ਕੀਤੀ ਜਾਵੇਗੀ ਤਾਂ ਕੁਛ ਸਮੇਂ ਉਪਰੰਤ 'ਮੌਤ' ਦੇ ਦਰਸ਼ਨ ਹੋਣਗੇ, ਉਸ ਦਰਸ਼ਨ ਸਮੇਂ ਹੀ ਪਤਾ ਲੱਗੇਗਾ ਕਿ ਸਾਡੀ ਜੀਵਨ ਅਵਸਥਾ ਕੀ ਹੈ। ਇਸ ਸੰਬੰਧ ਵਿਚ ਮੈਂ ਆਪਣਾ ਤਜਰਬਾ ਪਾਠਕਾਂ ਪ੍ਰਤੀ ਦੱਸਣਾ ਚਾਹੁੰਦਾ ਹਾਂ।



## ਮੌਤ ਰਾਣੀ ਦੇ ਦਰਸ਼ਨ

ਜਿਵੇਂ ਮੈਂ ਉਪਰ ਲਿਖ ਚੁੱਕਾ ਹਾਂ ਕਿ ਰਾਤ ਨੂੰ ਸੌਣ ਲੱਗੇ ਆਪਣੀ ਮੌਤ ਦਾ ਨਕਸ਼ਾ ਬੰਨ੍ਹ ਕੇ ਵੇਖਣਾ ਤੇ ਆਪਣੇ ਆਪ ਨੂੰ ਉਸ ਸਮੇਂ ਵਾਸਤੇ ਤਿਆਰ ਕਰਨਾ ਚਾਹੀਦਾ ਹੈ। ਮੈਂ ਇਸ ਸੰਬੰਧ ਵਿਚ ਲਗਾਤਾਰ ਕਈ ਰਾਤਾਂ ਇਹੀ ਅਭਿਆਸ ਕਰਦਾ ਰਿਹਾ ਅਤੇ ਵੇਖਿਆ ਕਿ-

ਇਕ ਸ਼ਨਿਚਰ ਤੇ ਐਤ (੮-੯ ਮਾਰਚ ੧੯੫੮) ਦੀ ਵਿਚਲੀ

ਰਾਤ ਨੂੰ ਸਵਾ ਕੁ ਤਿੰਨ ਵਜੇ ਮੈਂ ਜਾਗ੍ਰਤਿ ਤੇ ਸੁਖੋਪਤਿ ਦੀ ਵਿਚਕਾਰਲੀ ਅਵਸਥਾ ਵਿਚ ਸਾਂ, ਜਿਸ ਨੂੰ ਮੈਂ ਸੁਪਨ ਅਵਸਥਾ ਵੀ ਨਹੀਂ ਆਖ ਸਕਦਾ। ਮੈਂ ਆਪਣੇ ਬਿਸਤਰੇ 'ਤੇ ਲੰਮਾ ਪਿਆ ਹੋਇਆ ਕੀ ਵੇਖਦਾ ਹਾਂ ਕਿ ਮੇਰੇ ਮੰਜੇ ਦੀ ਪੈਂਦ ਤੋਂ ਇੱਕ ਫੁਟ ਦੀ ਵਿਥ 'ਤੇ ਮੇਰੇ ਖੱਬੇ ਪਾਸੇ ਇੱਕ ਕਾਲੇ ਰੰਗ ਦੀ ਇਸਤ੍ਰੀ, ਸੁਹਣੇ ਸੁਨੱਖੇ ਨਕਸ਼ਾਂ ਵਾਲੀ, ਜਿਸ ਦੇ ਮੋਤੀਆਂ ਵਰਗੇ ਦੰਦ ਲਿਸ਼ਕਾਂ ਮਾਰ ਰਹੇ ਸਨ, ਹਸੂੰ ਹਸੂੰ ਕਰਦੀ ਖੜੀ ਹੈ। ਜਿਸ ਦਾ ਪਤਲਾ ਸਰੀਰ ਤੇ ਪੰਜ ਕੁ ਫੁਟ ਕੱਦ ਸੀ।

ਮੇਰੇ ਅਣਬੋਲੇ ਜਿਹੇ ਇਸ਼ਾਰੇ ਦੀ ਤੱਕਣੀ ਨਾਲ ਉਸ ਨੇ ਮੈਨੂੰ ਮੁਸਕਰਾਉਂਦੀ ਹੋਈ ਨੇ ਦੱਸਿਆ ਕਿ ਮੈਂ ਮੌਤ ਹਾਂ ਅਤੇ ਮੈਂ ਆਪਣੀ ਕੱਚੀ ਪੱਕੀ ਖੇਤੀ ਨੂੰ ਵੇਖਦੀ ਫਿਰਦੀ ਹਾਂ। ਜਿਵੇਂ ਕੋਈ ਕਿਰਸਾਣ ਆਪਣੀ ਖੇਤੀ ਦੀ ਦੇਖ ਭਾਲ, ਵੱਢਣ ਯੋਗ ਹੈ ਕਿ ਨਹੀਂ, ਕਰਦਾ ਰਹਿੰਦਾ ਹੈ।



ਮੈਂ ਕਿਹਾ ਤੁਸੀਂ ਜੀਵ ਨੂੰ ਆਪਣੇ ਨਾਲ ਕਿਥੇ ਲੈ ਜਾਂਦੇ ਹੋ? ਉਸ ਨੇ ਦੱਸਿਆ ਕਿ ਮੇਰਾ ਕੰਮ ਜੀਵ ਨੂੰ ਕਿਤੇ ਲੈ ਜਾਣ ਦਾ ਨਹੀਂ, ਮੈਂ ਤਾਂ ਜੀਵ ਨੂੰ ਕੇਵਲ ਦੇਹੀ ਵਿਚੋਂ ਕਢ ਕੇ ਵੱਖ ਕਰ ਦੇਂਦੀ ਹਾਂ, ਅੱਗੇ ਕਿਥੇ ਜਾਣਾ ਹੈ ਤੇ ਕਿਵੇਂ ਜਾਣਾ ਹੈ ਇਹ ਉਸ ਦੇ ਕਰਮਾਂ ਦੇ ਫਲ ਅਨੁਸਾਰ ਲੈ ਜਾਣ ਵਾਲੇ ਹੋਰ ਹਨ। ਉਹਨਾਂ ਨੂੰ ਕੋਈ ਜਮਦੂਤ ਆਖਦਾ ਹੈ ਤੇ ਕੋਈ ਵਿਸ਼ਨੂੰ ਭਗਵਾਨ ਦੇ ਪਾਰਖਦ (ਪਾਲਕੀ ਚੁਕਣ ਵਾਲੇ ਦੇਵਤੇ)। ਪਾਪੀਆਂ ਨੂੰ ਨਰਕਾਂ ਵਿਚ ਲੈ ਜਾਣ ਵਾਸਤੇ ਜਮਦੂਤ ਆਉਂਦੇ ਹਨ ਅਤੇ ਪੁੰਨੀਆਂ, ਨਾਮ ਬਾਣੀ ਦਾ ਸਿਮਰਨ ਕਰਨ ਵਾਲਿਆਂ ਨੂੰ ਸੁਰਗਾਂ ਵਿਚ ਵਾਸਾ ਦੇਣ ਵਾਸਤੇ ਪਾਲਕੀ ਲੈ ਕੇ ਦੇਵਤੇ ਆਉਂਦੇ ਹਨ। ਇਹ ਗੱਲ ਕਰਦੀ ਕਰਦੀ ਮੌਤ ਰਾਣੀ ਅਛੋਪਲੇ ਹੀ

ਅਲੋਪ ਹੋ ਗਈ ਅਤੇ ਮੈਂ ਆਪਣੇ ਆਪ ਨੂੰ ਬੜਾ ਖੁਸ਼ ਖੁਸ਼ ਅਨੁਭਵ ਕਰਨ ਲੱਗਾ, ਜਿਵੇਂ ਕੋਈ ਦੁਰਲੱਭ ਮਿਲਣੀ ਹੋਈ ਹੁੰਦੀ ਹੈ। ਏਸੇ ਹੀ ਖੁਸ਼ੀ ਦੀ ਮਗਨਤਾ ਵਿਚ ਮੈਂ ਕਿਤਨਾ ਹੀ ਚਿਰ ਮੂਲ ਮੰਤਰ ਦਾ ਪਾਠ ਕਰਦਾ ਰਿਹਾ ਅਤੇ ਮੌਤ ਰਾਣੀ ਦੇ ਨਕਸ਼ੇ ਮਨ ਵਿਚ ਚਿੱਤ੍ਰਦਾ ਰਿਹਾ। ਜਿਥੇ ਫਰੀਦ ਜੀ ਨੇ ਫੁਰਮਾਇਆ ਹੈ ਕਿ 'ਜਿੰਦੁ ਵਹੁਟੀ ਮਰਣੁ ਵਰੁ ਲੈ ਜਾਸੀ ਪਰਣਾਇ।' ਉਥੇ ਮੈਂ ਸੋਚਦਾ ਹਾਂ ਕਿ ਉਹ ਤਾਂ ਮੈਨੂੰ ਵਰ ਸਮਝ ਕੇ ਆਪ ਵਹੁਟੀ ਦੇ ਰੂਪ ਵਿਚ ਆਈ ਹੈ। ਫੇਰ ਜੋ ਇਸਤ੍ਰੀ ਦਾ ਧਰਮ ਹੈ ਮਰਦ ਦੀ ਪੈਂਦ ਵਲ ਖੜੀ ਹੋਵੇ ਉਹ ਵੀ ਉਸ ਨੇ ਪੂਰਾ ਕੀਤਾ ਹੈ। ਸੋ ਅੱਗੇ ਤੋਂ ਜੇ ਕਿਸੇ ਗੱਲ ਤੋਂ ਸਾਡੀ (ਮੇਰੀ ਤੇ ਮੌਤ ਦੀ) ਨਾਚਾਕੀ ਨਾ ਪੈ ਗਈ ਤਾਂ ਫਿਰ ਤਾਂ ਮੈਂ ਸਮਝਦਾ ਹਾਂ, ਮੈਨੂੰ ਮੌਜਾਂ ਹੋ ਗਈਆਂ ਹਨ। 'ਉਲਟੀ ਗੰਗ ਵਹਾਈਓਨ' ਵਾਲੀ ਜੋ ਗੱਲ ਸਤਿਗੁਰੂ ਜੀ ਨੇ ਆਪਣੇ ਚਰਨ ਸੇਵਕਾਂ ਵਾਸਤੇ ਕੀਤੀ, ਸੋ ਪੂਰੀ ਹੁੰਦੀ ਜਾਪਦੀ ਹੈ।

ਇਸ ਘਟਨਾ ਤੋਂ ਸਾਨੂੰ ਇਹ ਸੂਚਨਾ ਮਿਲਦੀ ਹੈ ਕਿ ਮੌਤ ਹਰਦਮ ਹਰ ਇੱਕ ਜੀਵ ਦੇ ਸਿਰ 'ਤੇ ਘੁੰਮ ਰਹੀ ਹੈ, ਕੇਵਲ ਕਾਰਨ ਤੇ ਦੇਸ (ਭੌਂ ਮੰਡਲ) ਦੀ ਉਡੀਕ ਵਿਚ ਰਹਿੰਦੀ ਹੈ ਕਿ ਜਦੋਂ ਕੋਈ ਦੇਸ਼ ਮਿਲੇ ਜਿਥੇ ਕਾਰਨ ਸਹਾਈ ਹੋਵੇ ਤਾਂ ਇਸ (ਕਾਲ-ਮੌਤ) ਨੂੰ ਆਪਣੇ ਵਰ (ਜੀਵ ਨੂੰ ਮਰਨ) ਦਾ ਅਵਸਰ ਮਿਲੇ ਅਤੇ ਨਾਲ ਇਹ ਚੇਤਨ ਜੀਵ ਨੂੰ ਸਰੀਰ ਵਿਚੋਂ ਬਦਾਮ ਦੀ ਗਿਰੀ ਵਾਂਗ ਛਿੱਲੜ ਵਿਚੋਂ ਕੱਢ ਕੇ ਵੱਖ ਕਰ ਦੇਵੇ। ਗਿਰੀ ਦੇ ਗਾਹਕ (ਦੇਵ ਜਾਂ ਦੈਂਤ) ਗਿਰੀ ਨੂੰ ਅਤੇ ਛਿੱਲੜ ਦੇ ਗਾਹਕ (ਸੰਬੰਧੀ) ਛਿੱਲੜ ਸਰੀਰ ਨੂੰ ਆਪੋ ਆਪਣੇ ਟਿਕਾਣੇ ਲਗਾਉਣ ਵਾਸਤੇ ਆਪੇ ਤਿਆਰੇ ਕੱਸ ਲੈਣਗੇ।

**ਯਥਾ - ਇਕ[੧] ਦਝਹਿ ਇਕ[੨] ਦਬੀਅਹਿ**
**ਇਕਨਾ ਕੁਤੇ ਖਾਹਿ॥**
**ਇਕਿ ਪਾਣੀ ਵਿਚਿ[੩] ਉਸਟੀਅਹਿ**
**ਇਕਿ ਭੀ ਫਿਰਿ[੪] ਹਸਣਿ ਪਾਹਿ॥**
**ਨਾਨਕ ਏਵ ਨ ਜਾਪਈ**
**ਕਿਥੈ ਜਾਇ ਸਮਾਹਿ॥ ੨॥**

**[ ਸੋਰਠਿ ਮ: ੧ ਪੰਨਾ ੬੪੮]**

ਸੋ ਸਜਣੋ ਮੌਤ ਤਾਂ ਬਦਾਮ ਭੰਨਣ ਵਾਲਾ ਇਕ ਕਰਮਚਾਰੀ ਹੈ। ਗਿਰੀਆਂ (ਰੂਹ) ਤੇ ਛਿਲੜਾਂ (ਸਰੀਰ) ਨੂੰ ਸੰਭਾਲਣਾ ਇਸ ਦਾ ਕੰਮ ਨਹੀਂ ਹੈ।



ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ-

ਹੇ ਪ੍ਰਾਣੀ! ਜੇ ਤੈਨੂੰ 'ਮੌਤ' ਦਾ ਚੇਤਾ ਹੈ ਕਿ ਅਵੱਸ਼ ਇੱਕ ਦਿਨ ਆਉਣੀ ਹੈ ਤਾਂ 'ਚੇਤ' ਪਰਮਾਤਮਾ ਨੂੰ, ਤਾਂ ਕਿ ਤੇਰਾ ਆਵਾਗਵਨ ਮਿਟ ਜਾਵੇ। ਤੂੰ ਨਾਮ ਦੇ ਜਹਾਜ਼ 'ਤੇ ਚੜ੍ਹ ਕੇ ਇਸ ਸੰਸਾਰ ਤੋਂ ਪਾਰ ਹੋ ਜਾਵੇਂ, ਮੁੜ ਜੂਨਾਂ ਵਿਚ ਗੇੜੇ ਨ ਖਾਵੇਂ।

**ਚੇਤਾ ਈ ਤਾਂ ਚੇਤਿ ਸਾਹਿਬੁ ਸਚਾ ਸੋ ਧਣੀ॥**
**ਨਾਨਕ ਸਤਿਗੁਰੁ ਸੇਵਿ ਚੜਿ**
**ਬੋਹਿਥਿ ਭਉਜਲੁ ਪਾਰਿ ਪਉ॥ ੧॥**

---

੧ ਸਾੜਦੇ ਹਨ। ੨ ਕਬਰਾਂ ਵਿਚ ਦੱਬਦੇ ਹਨ। ੩ ਪਾਣੀ ਵਿਚ ਰੋੜ੍ਹ ਦੇਂਦੇ ਹਨ। ੪ ਪਾਰਸੀ ਲੋਕ ਇੱਕ ਖੂਹ ਵਿਚ ਮੁਰਦੇ ਨੂੰ ਸੁੱਟ ਦੇਂਦੇ ਹਨ ਜੋ ਏਸੇ ਕੰਮ ਵਾਸਤੇ ਹੀ ਬਣਾਇਆ ਹੁੰਦਾ ਹੈ।

**[ਸਲੋਕ ਮ: ੫॥**

ਕਿਉਂਕਿ-'**ਸੋ ਦਿਨੁ ਆਵਨ ਲਾਗਾ**'। ਉਹ ਦਿਨ ਮੌਤ ਦਾ ਆਉਣ ਵਾਲਾ ਹੈ-ਪਤਾ ਨਹੀਂ ਕਿਸ ਵੇਲੇ ਆ ਜਾਵੇ-ਤਾਂ ਤੇ '**ਕੇਵਲ ਨਾਮੁ ਜਪਹੁ ਰੇ ਪ੍ਰਾਨੀ ਪਰਹੁ ਏਕ ਕੀ ਸਰਨਾ**'। ਨਾਮ ਜਪੀਏ ਤੇ ਪ੍ਰਭੂ ਦਾ ਆਸਰਾ ਲਈਏ। ਆਪਣਾ ਜਨਮ ਸਵਾਰੀਏ। "**ਗੁਰਮੁਖ ਜਨਮ ਸਵਾਰ ਦਰਗਹਿ ਚਲਿਆ॥**' ਵਾਲੀ ਕਾਰ ਦੇ ਭਾਗੀ ਹੋ ਜਾਈਏ ਨਹੀਂ ਤਾਂ ਫਿਰ

**"ਹਥ ਮਰੋੜੈ ਤਨੁ ਕਪੇ ਸਿਆਹਹੁ ਹੋਆ ਸੇਤੁ"**

ਦੀ ਦਸ਼ਾ ਵਿਚ ਪਛਤਾਉਣਾ ਪਵੇਗਾ।

(ਲੇਖਕ)



* * *

# ਜੰਮਣ-ਮਰਣ

## ਅਤੇ

# ਨਰਕ-ਸੁਰਗ

ਜਨਮ ਮਰਣ ਦੁਹਹੂ ਮਹਿ ਨਾਹੀ
ਜਨ ਪਰਉਪਕਾਰੀ ਆਏ॥

[ ਸੂਹੀ ਪੰਨਾ ੭੪੯]

ਪ੍ਰਾਨੀ ਕਿਆ ਮੇਰਾ ਕਿਆ ਤੇਰਾ॥
ਜੈਸੇ ਤਰਵਰ ਪੰਖਿ ਬਸੇਰਾ॥ ੧॥



[ਸੋਰਠਿ ਪੰਨਾ ੬੫੯]

ਗੁਰਮੁਖਿ ਹਰਿ ਹਰਿ ਹਰਿ ਲਿਵ ਲਾਗੇ॥
ਜਨਮ ਮਰਣ ਦੋਊ ਦੁਖ ਭਾਗੇ॥ ੩॥

[ਪੰਨਾ ੧੧੭੮]

ਸੁਣਿ ਕੀਰਤਨੁ ਸਾਧ ਪਹਿ ਜਾਇ॥
ਜਨਮ ਮਰਣ ਕੀ ਤ੍ਰਾਸ ਮਿਟਾਇ॥ ੩॥

[ ਗਉੜੀ ਪੰਨਾ ੧੯੦]

ਸੰਸਾਰੀ ਲੋਕ ਪਰਿਵਾਰ ਅਤੇ ਧਨ ਆਦਿਕ ਪਦਾਰਥਾਂ ਦੇ ਮੋਹ ਵਿਚ ਫਸ ਕੇ ਆਪਣੀ ਉਮਰ ਬੇ-ਅਰਥ ਨਸ਼ਟ ਕਰ ਦੇਂਦੇ ਹਨ। ਜਵਾਨੀ ਵਿਚ ਕਮਾਈ ਕਰ ਕੇ ਮਨੁੱਖ ਜਿਨ੍ਹਾਂ ਸੰਬੰਧੀਆਂ ਨੂੰ ਖੁਆਉਂਦਾ ਹੈ, ਬੁਢੇਪੇ ਵਿਚ ਉਹੀ ਸੰਬੰਧੀ ਦੁਸ਼ਮਣ ਬਣ ਕੇ ਉਸ ਨੂੰ ਦੁਖ ਦੇਂਦੇ

ਹਨ, ਇਸ ਵਾਸਤੇ ਮਨੁੱਖ ਦੀ ਉਤਪੱਤੀ ਤੋਂ ਮਰਨ ਪ੍ਰਯੰਤ ਸੰਖੇਪ ਕਰ ਕੇ ਸਾਰਾ ਬਿਓਰਾ ਵਰਣਨ ਕਰ ਕੇ ਇਥੇ ਇਹ ਦੱਸਣ ਦਾ ਯਤਨ ਕੀਤਾ ਗਿਆ ਹੈ ਕਿ ਇਸ ਪੁਰਸ਼ ਨੂੰ ਕਿਹੜੇ ਨਿਯਮਾਂ ਦੀ ਪਾਲਣਾ ਕਰ ਕੇ ਜੀਵਨ ਸੁਖ ਦੀ ਪ੍ਰਾਪਤੀ ਹੋ ਸਕਦੀ ਹੈ।

## ਮਾਤਾ ਦੇ ਗਰਭ ਵਿਚ

**ਜਲ ਕੀ ਭੀਤਿ ਪਵਨ ਕਾ ਥੰਭਾ ਰਕਤ ਬੁੰਦ ਕਾ ਗਾਰਾ॥**
**ਹਾਡ ਮਾਸ ਨਾੜੀ ਕੋ ਪਿੰਜਰੁ ਪੰਖੀ ਬਸੈ ਬਿਚਾਰਾ॥੧॥**

**[ਸੋਰਠਿ ਪੰਨਾ ੬੫੯]**

ਇਸਤ੍ਰੀ ਨੂੰ ਤਿੰਨ ਦਿਨ ਦੇ ਰਿਤੂ ਕਾਲ ਤੋਂ ਉਪਰੰਤ ਜੇਕਰ ਸੱਤਾਂ ਦਿਨਾਂ ਵਿਚ ਗਰਭ ਹੋ ਜਾਵੇ ਤਾਂ ਉਹ ਬੱਚਾ ਮੈਲੇ ਮਨ ਵਾਲਾ ਹੁੰਦਾ ਹੈ। ਜੇ ਜੁਸਤ ਰਾਤਾਂ ਜੈਸਾ ਕਿ ਅੱਠ ਦਸ ਬਾਰਾਂ ਆਦਿਕ ਵਿਚ ਗਰਭ ਹੋਵੇ ਤਾਂ ਪੁੱਤਰ ਪੈਦਾ ਹੁੰਦਾ ਹੈ ਤੇ ਟਾਂਕ ਰਾਤਾਂ ਜੈਸਾ ਕਿ ਸੱਤ ਨੌਂ, ਯਾਰਾਂ, ਤੇਰਾਂ ਆਦਿਕ ਵਿਚ ਗਰਭ ਹੋਵੇ ਤਾਂ ਲੜਕੀ ਪੈਦਾ ਹੁੰਦੀ ਹੈ। ਇਸ ਦੀ ਅਗਾਊਂ ਪਛਾਣ ਇਹ ਕਥਨ ਕੀਤੀ ਜਾਂਦੀ ਹੈ ਕਿ ਗਰਭ ਵਿਚ ਜੇ ਬੱਚਾ ਲੜਕਾ ਹੋਵੇ ਤਾਂ ਮਾਤਾ ਦੀ ਸੱਜੀ ਵੱਖੀ ਅਤੇ ਜੇ ਲੜਕੀ ਹੋਵੇ ਤਾਂ ਖੱਬੀ ਵੱਖੀ ਹੁੰਦਾ ਹੈ। ਇਸ ਕਰ ਕੇ ਗ੍ਰਿਹਸਤੀ ਨੂੰ ਪੁੱਤ੍ਰੀ ਪ੍ਰਾਪਤੀ ਵਾਸਤੇ ਪਹਿਲੇ ਸੱਤ ਦਿਨ ਛਡ ਕੇ ਜੁਸਤ ਰਾਤਾਂ ਵਿਚ ਮਿਲਾਪ ਕਰਨਾ ਚਾਹੀਦਾ ਹੈ। ਇਸਤ੍ਰੀ ਦੀਆਂ ੧੬ ਰਾਤਾਂ ਗਰਭ ਧਾਰਨ ਵਾਸਤੇ ਕਥਨ ਕੀਤੀਆਂ ਗਈਆਂ ਹਨ। ਜੇਕਰ ੧੪ ਵੀਂ ਰਾਤ ਨੂੰ ਗਰਭ ਹੋ ਜਾਵੇ ਤਾਂ ਉਸ ਦਾ ਫਲ ਸਰੂਪ ਉਚੇ ਵੀਚਾਰਾਂ ਵਾਲਾ ਗੁਣੀ ਤੇ ਧਰਮਾਤਮਾਂ ਪੁਤਰ ਪੈਦਾ ਹੁੰਦਾ ਹੈ। ਰਿਤੂ ਇਸ਼ਨਾਨ ਤੋਂ ਪੰਜਵੇਂ ਦਿਨ ਇਸਤ੍ਰੀ ਨੂੰ ਮਿੱਠੀ ਰੋਟੀ ਜਾਂ ਸ਼ਹਿਦ ਆਦਿ ਕਿਸੇ ਚੰਗੀ

ਮਿੱਠੀ ਚੀਜ਼ ਨਾਲ ਰੋਟੀ ਖਾਣੀ ਚਾਹੀਦੀ ਹੈ। ਇਸ ਦਿਨ ਤੋਂ ਕੌੜਾ ਖੱਟਾ ਜਾਂ ਤਿੱਖਾ ਮਸਾਲੇਦਾਰ ਭੋਜਨ ਨਹੀਂ ਕਰਨਾ ਚਾਹੀਦਾ। ਪੰਜਵੇਂ ਦਿਨ ਮਿੱਠਾ ਪਦਾਰਥ ਖਾਧਾ ਹੋਇਆ ਇੱਕ ਦੁਆਈ ਦਾ ਕੰਮ ਦੇਂਦਾ ਹੈ। ਹੋਣ ਵਾਲੇ ਬੱਚੇ ਉਤੇ ਇਸ ਦਾ ਬਹੁਤ ਚੰਗਾ ਅਸਰ ਹੁੰਦਾ ਹੈ, ਜਿਸ ਨਾਲ ਬੱਚਾ ਹਰ ਪ੍ਰਕਾਰ ਚੰਗਾ ਅਤੇ ਲੰਮੀ ਉਮਰ ਵਾਲਾ ਹੁੰਦਾ ਹੈ। ਇਹ ਗੱਲ ਕਾਮ ਸਬੰਧੀ ਗ੍ਰੰਥਾਂ ਵਿਚ ਵਰਣਨ ਕੀਤੀ ਗਈ ਹੈ।

ਚੰਗੀ ਸੰਤਾਨ ਪੈਦਾ ਕਰਨ ਵਾਸਤੇ ਇਹਨਾਂ ਸਾਰੀਆਂ ਗੱਲਾਂ ਦਾ ਧਿਆਨ ਰਖਣਾ ਚਾਹੀਦਾ ਹੈ। ਜਦ ਇਹ ਗਰਭਦਾਨ ਦਾ ਮਿਥਿਆ ਹੋਇਆ ਸ਼ੁਭ ਦਿਨ ਆਵੇ ਤਾਂ ਚੰਗਾ ਸਾਫ ਬਿਸਤਰਾ ਸੁਗੰਧੀ ਵਾਲਾ ਹੋਵੇ ਅਤੇ ਇਸਤ੍ਰੀ ਭਰਤੇ ਦੇ ਕਪੜੇ ਵੀ ਸਾਫ ਅਤੇ ਸੁਗੰਧੀ ਵਾਲੇ ਹੋਣੇ ਚਾਹੀਦੇ ਹਨ। ਕਿਸੇ ਤਰ੍ਹਾਂ ਦੀ ਬਦਬੂ ਨਹੀਂ ਆਉਣੀ ਚਾਹੀਦੀ, ਐਸੀ ਤਿਆਰੀ ਉਪਰੰਤ ਪਰਮਾਤਮਾ ਅਗੇ ਪਾਤ੍ਰ ਪੁਤਰ ਤਥਾ ਸੰਤਾਨ ਦੇਣ ਵਾਸਤੇ ਬੇਨਤੀ ਕਰ ਕੇ ਫਿਰ ਸੰਗ ਕਰਨਾ ਯੋਗ ਲਿਖਿਆ ਹੈ। ਜੈਸਾ ਵਾਤਾਵਰਨ ਤੇ ਸੁਭਾਵ ਇਸ ਸਮੇਂ ਬਣਾ ਕੇ ਮਿਲਾਪ ਕੀਤਾ ਜਾਵੇ ਵੈਸੇ ਸੁਭਾਵ ਵਾਲਾ ਹੀ ਬੱਚਾ ਪੈਦਾ ਹੁੰਦਾ ਹੈ। ਸੋ ਨੇਕ ਬੱਚੇ ਦੀ ਉਤਪੱਤੀ ਵਾਸਤੇ ਚੰਗਾ ਵਾਤਾਵਰਣ ਤੇ ਪਰਮਾਤਮਾ ਦੀ ਕ੍ਰਿਪਾ ਦ੍ਰਿਸ਼ਟੀ ਮੰਗਣੀ ਚਾਹੀਦੀ ਹੈ।



ਜਦ ਮਿਲਾਪ ਕੀਤਾ ਜਾਂਦਾ ਹੈ ਤਾਂ ਪੁਰਸ਼ ਦੇ ਵੀਰਜ ਦੇ ਕੀਟਾਣੂ ਇਸਤ੍ਰੀ ਦੀ ਬੱਚੇਦਾਨੀ ਵਿਚ ਪ੍ਰਵੇਸ਼ ਕਰ ਕੇ ਇਸਤ੍ਰੀ ਦੇ ਰਿਤੂ ਆਂਡਿਆਂ ਨਾਲ ਮਿਲ ਕੇ ਪੰਜਵੇਂ ਦਿਨ ਇੱਕ ਬੁਲਬੁਲੇ ਦੇ ਸਮਾਨ ਹੋ ਜਾਂਦਾ ਹੈ ਅਤੇ ਦਸਵੇਂ ਦਿਨ ਬੇਰ ਬਰਾਬਰ ਇਸ ਦੀ ਗੰਢ ਬੱਝ ਜਾਂਦੀ ਹੈ। ਪੰਦਰਵੇਂ ਦਿਨ ਇਹ ਗੰਢ ਮਾਸ ਦਾ ਲੂਥੜਾ ਬਣ ਕੇ ਲਗ

ਪਗ ਅੱਧਾ ਇੰਚ ਲੰਮਾ ਗੋਲਾ ਹੋ ਜਾਂਦਾ ਹੈ। ਇੱਕ ਮਹੀਨੇ ਵਿਚ ਇਸ ਦੇ ਹੱਥਾਂ ਪੈਰਾਂ ਅਤੇ ਸਿਰ ਦੇ ਚਿੰਨ੍ਹ ਬਣ ਜਾਂਦੇ ਹਨ।

ਦੂਜੇ ਮਹੀਨੇ ਹੱਥਾਂ ਪੈਰਾਂ ਦੀਆਂ ਉਂਗਲੀਆਂ ਦੇ ਚਿੰਨ੍ਹ ਵੀ ਪ੍ਰਗਟ ਹੋ ਜਾਂਦੇ ਹਨ। ਤੀਜੇ ਮਹੀਨੇ ਚਮੜੀ ਅਤੇ ਹੱਡੀਆਂ ਬਣਨ ਲੱਗ ਜਾਂਦੀਆਂ ਹਨ। ਚੌਥੇ ਮਹੀਨੇ ਵਿਚ ਸਰੀਰ ਉਤੇ ਵਾਲ ਅਤੇ ਅੱਖਾਂ ਨੱਕ ਆਦਿਕ ਸਾਰੀਆਂ ਇੰਦ੍ਰੀਆਂ ਦੇ ਆਕਾਰ ਬਣ ਜਾਂਦੇ ਹਨ।

**ਯਥਾ- ਮਾ ਕੀ ਰਕਤੁ ਪਿਤਾ ਬਿਦੁ ਧਾਰਾ॥**
**ਮੂਰਤਿ ਸੂਰਤਿ ਕਰਿ ਆਪਾਰਾ॥**

ਪੰਜਵੇਂ ਮਹੀਨੇ ਈਸ਼੍ਵਰ ਦੀ ਕਿਰਪਾ ਨਾਲ ਇਸ ਮੂਰਤ ਸੂਰਤ ਦੇ ਫੇਫੜੇ ਪੂਰਨ ਹੋ ਜਾਂਦੇ ਹਨ ਤਾਂ ਇਸ ਵਿਚ ਹਿਲ ਜੁਲ ਹੋਣ ਲੱਗ ਪੈਂਦੀ ਹੈ ਅਤੇ ਆਮ ਸਾਧਾਰਨ ਵਿਚ ਸਮਝਿਆ ਜਾਂਦਾ ਹੈ ਕਿ ਬੱਚੇ ਵਿਚ ਜਿੰਦ ਪੈ ਗਈ ਹੈ, ਅਥਵਾ ਬੱਚੇ ਵਿਚ ਜੀਵ ਆਤਮਾ ਦਾ ਪ੍ਰਕਾਸ਼ ਹੋ ਗਿਆ ਹੈ। ਇਸ ਨੂੰ ਭੁਖ ਤੇਹ ਲਗਣ ਲੱਗ ਜਾਂਦੀ ਹੈ। ਛੇਵੇਂ ਮਹੀਨੇ ਸਿਰ ਹੇਠਾਂ ਤੇ ਪੈਰ ਉਤੇ ਹੋਣ ਕਰ ਕੇ ਬੱਚੇ ਦਾ ਦਿਲ ਘਬਰਾਉਂਦਾ ਹੈ। ਸੱਤਵੇਂ ਅੱਠਵੇਂ ਮਹੀਨਿਆਂ ਵਿਚ ਬੱਚੇ ਨੂੰ ਆਪਣੇ ਪਿਛਲੇ ਕਈ ਜਨਮਾਂ ਦਾ ਗਿਆਨ ਹੁੰਦਾ ਕਥਨ ਕੀਤਾ ਜਾਂਦਾ ਹੈ। ਇਸ ਗਿਆਨ ਦੇ ਕਾਰਣ ਉਸ ਨੂੰ ਇਹ ਪਤਾ ਲੱਗ ਜਾਂਦਾ ਹੈ ਕਿ ਉਸ ਨੇ ਕਿਹੜੇ ਕਰਮਾਂ ਕਰ ਕੇ ਦੁਖ ਤੇ ਸੁਖ ਪਾਏ ਸਨ। ਇਸ ਗੱਲ ਨੂੰ ਜਾਣ ਕਰ ਕੇ ਉਹ ਪਛਤਾਉਂਦਾ ਹੈ ਕਿ ਉਸ ਨੇ ਇਸਤ੍ਰੀ ਪੁਤ੍ਰ ਦੇ ਮੋਹ ਕਰ ਕੇ ਆਪਣੇ ਜਨਮ ਮਰਨ ਤੋਂ ਛੁਟਕਾਰਾ ਨਹੀਂ ਪਾਇਆ ਅਤੇ ਹੁਣ ਉਲਟਾ ਲਟਕ ਕੇ ਦੁਖ ਪਾ ਰਿਹਾ ਹੈ। ਬੇਨਤੀਆਂ ਕਰਦਾ ਹੈ, ਹੇ ਪ੍ਰਭੂ ਆਪ ਕਿਰਪਾ ਕਰ ਕੇ ਇਸ ਨਰਕ ਕੁੰਡ ਵਿਚੋਂ ਮੈਨੂੰ ਬਾਹਰ ਕੱਢੋ, ਮੈਂ

ਤਨ ਮਨ ਕਰ ਕੇ ਸਦਾ ਹੀ ਤੁਹਾਡਾ ਸਿਮਰਨ ਕਰਦਾ ਰਹਾਂ। ਮੇਰੇ 'ਤੇ ਤੁਸੀਂ ਇਹ ਕਿਰਪਾ ਵੀ ਕਰੋ ਕਿ ਮੈਨੂੰ ਇਹ ਆਪਣਾ ਪ੍ਰਣ ਭੁਲ ਨਾ ਜਾਵੇ ਜਿਸ ਕਰ ਕੇ ਸੰਸਾਰ ਵਿਚ ਪ੍ਰਵੇਸ਼ ਕਰ ਕੇ ਮੈਂ ਅਜਿਹੇ ਕਰਮ ਕਰਾਂ ਜਿਨ੍ਹਾਂ ਕਰਕੇ ਮੇਰਾ ਜਨਮ ਮਰਨ ਕੱਟਿਆ ਜਾਵੇ। ਮਾਤਾ ਦੇ ਗਰਭ ਵਿਚ ਨੌਵਾਂ ਮਹੀਨਾ ਬੱਚੇ ਦਾ ਇਸ ਤਰ੍ਹਾਂ ਬੇਨਤੀਆਂ ਕਰਨ ਵਿਚ ਹੀ ਲੰਘ ਜਾਂਦਾ ਹੈ। ਦਸਵੇਂ ਮਹੀਨੇ ਪ੍ਰਸੂਤ ਵਾਯੂ ਉਸ ਨੂੰ ਧੱਕ ਕੇ ਮਾਤਾ ਦੇ ਪੇਟ ਵਿਚੋਂ ਬਾਹਰ ਕੱਢ ਦੇਂਦੀ ਹੈ। ਗਰਭ ਵਿਚੋਂ ਬਾਹਰ ਆਣ ਕੇ ਜਦ ਬੱਚਾ ਰੋਂਦਾ ਹੈ ਤਾਂ ਉਸ ਨੂੰ ਪ੍ਰਮੇਸ਼ਰ ਦੀ ਮਾਇਆ ਕਰਕੇ ਪਿਛਲੇ ਜਨਮਾਂ ਦਾ ਗਿਆਨ ਭੁਲ ਜਾਂਦਾ ਹੈ।

**ਯਥਾ-"ਬਿੰਦੁ ਤੇ ਜਿਨਿ ਪਿੰਡੁ ਕੀਆ ਅਗਨਿ ਕੁੰਡ ਰਹਾਇਆ॥**
**ਦਸ ਮਾਸ ਮਾਤਾ ਉਦਰਿ ਰਾਖਿਆ ਬਹੁਰਿ ਲਾਗੀ ਮਾਇਆ॥੧॥**



ਇਸ ਤਰ੍ਹਾ ਉਸ ਦੀ 'ਬਾਲਕ ਬੁਧ ਅਚੇਤ" ਵਾਲੀ ਅਵਸਥਾ ਹੋ ਜਾਂਦੀ ਹੈ ਅਤੇ ਰੋਣ ਤੋਂ ਬਿਨਾਂ ਹੋਰ ਕੁਛ ਬੋਲ ਨਹੀਂ ਸਕਦਾ। ਜੋ ਕੰਮ ਕਰਦਾ ਹੈ ਉਹ ਅਗਿਆਨ ਅਵਸਥਾ ਵਿਚ ਹੀ ਕਰਦਾ ਹੈ ਜੈਸਾ ਕਿ ਚਿੱਤਰ ਵਿਚ ਵਿਖਾਇਆ ਗਿਆ ਹੈ।

ਗਰਭ ਵਿਚ ਜਦ ਬੱਚੇ ਦੇ ਅਸਥੂਲ ਸਰੀਰ ਅੰਦਰ ਉਸ ਦੇ ਸਿਰ ਦੀ ਚੋਟੀ (ਬ੍ਰਹਮਰੰਦਰ) ਦੇ ਰਸਤੇ ਪੰਜਵੇਂ ਮਹੀਨੇ ਚੇਤਨ ਪ੍ਰਕਾਸ਼ ਕਰਦਾ ਹੈ, ਤਾਂ ਉਸ ਦੇ ਨਾਲ ਹੀ ਓਵੇਂ ਜਿਵੇਂ ਕਿਸੇ ਬਾਦਸ਼ਾਹ ਦੇ ਦਰਬਾਰ ਵਿਚ ਪ੍ਰਵੇਸ਼ ਸਮੇਂ ਉਸ ਦੇ ਮੁਖ ਅਧਿਕਾਰੀ ਨਾਲ ਹੀ ਦਰਬਾਰ ਵਿਚ ਦਾਖਲ ਹੋ ਜਾਂਦੇ ਹਨ, ਇਸੇ ਤਰ੍ਹਾਂ ਚੇਤਨ ਦੇ ਨਾਲ ਹੀ ਦਸ ਇੰਦ੍ਰਿਆਂ ਦੇ ਦੇਵਤੇ ਆਪੋ ਆਪਣੇ ਅੰਗਾਂ ਵਿਚ ਪ੍ਰਵੇਸ਼ ਕਰ ਲੈਂਦੇ ਹਨ। ਜਿਹੜਾ ਦੇਵਤਾ ਉਸ ਵੇਲੇ ਬੱਚੇ ਦੇ ਕਿਸੇ ਪਿਛਲੇ ਕਰਮ

ਕਰ ਕੇ ਜਾਂ ਕਿਸੇ ਹੋਰ ਕਾਰਣ ਇਸ ਵਿਚ ਪ੍ਰਵੇਸ਼ ਨਹੀਂ ਕਰਦਾ ਬੱਚੇ ਦਾ ਉਹੀ ਅੰਗ ਹੀ ਮਾਰਿਆ ਜਾਂਦਾ ਹੈ। ਇਹ ਗੱਲ ਕਪਲ ਰਿਖੀ ਜੀਂ ਨੇ ਸਾਂਖ ਸ਼ਾਸਤਰ ਵਿਚ ਵੀ ਵਰਣਨ ਕੀਤੀ ਹੈ।

ਇਸ ਕਰਕੇ ਬੱਚੇ ਦੇ ਸੁੰਦਰ ਅਤੇ ਸੰਪੂਰਨ ਅੰਗਾਂ ਵਾਸਤੇ ਸਾਨੂੰ ਗੁਰੂ ਸਾਹਿਬ ਅਗੇ ਅਰਦਾਸ ਕਰਨੀ ਚਾਹੀਦੀ ਹੈ।

ਬੱਚੇ ਦੀ ਤਸਵੀਰ ਦੇ ਸੰਕੇਤਾਂ ਦਾ ਵੇਰਵਾ

(ੳ) ਸਿਰ ਦੀ ਚੋਟੀ (ਬ੍ਰਹਮਰੰਦਰ) ਜਿਸ ਰਸਤੇ ਮਾਤਾ ਦੇ ਗਰਭ ਵਿਚ ਬੱਚੇ ਦੇ ਅੰਦਰ ਪੰਜਵੇਂ ਮਹੀਨੇ ਚੇਤਨ (ਜੀਵ ਸ਼ਕਤੀ) ਪ੍ਰਵੇਸ਼ ਕਰਦੀ ਹੈ। ਇਸ ਦੇ ਨਾਲ ਹੀ ਹੇਠ ਲਿਖੇ ਦਸ ਦੇਵਤੇ ਆਪਣੇ ਇੰਦ੍ਰਿਆਂ ਵਿਚ ਪ੍ਰਵੇਸ਼ ਕਰ ਲੈਂਦੇ ਹਨ।

੧. ਅੱਖਾਂ ਵਿਚ ਸੂਰਜ ਦੇਵਤਾ, ੨. ਕੰਨਾਂ ਵਿਚ ਦਿਸ਼ਾ ਦੇਵਤਾ, ੩. ਤੁਚਾ (ਖਲੜੀ) ਵਿਚ ਵਾਯੂ ਦੇਵਤਾ, ੪. ਜੀਭਾ ਵਿਚ ਵਰਣ ਦੇਵਤਾ, ੫. ਨੱਕ ਵਿਚ ਅਸ਼ਵਨੀ ਕੁਮਾਰ, ੬. ਵਾਕ (ਮੂੰਹ) ਵਿਚ ਅਗਨੀ ਦੇਵਤਾ, ੭. ਹੱਥ ਵਿਚ ਇੰਦਰ ਦੇਵਤਾ, ੮. ਪੈਰਾਂ ਵਿਚ ਵਾਮਨ ਦੇਵਤਾ, ੯. ਲਿੰਗ (ਮੂਤਰ ਨਲੀ) ਵਿਚ ਪ੍ਰਜਾਪਤੀ, ੧੦. ਗੁਦਾ (ਮਲ ਨਿਕਾਸ ਨਲੀ) ਵਿਚ ਯਮ ਦੇਵਤਾ।

ਇਕ ਹੋਰ ਗੱਲ ਵੀ ਏਥੇ ਨੋਟ ਕਰਨ ਵਾਲੀ ਹੈ ਕਿ ਬੱਚੇ ਦੇ ਸਰੀਰ ਵਿਚ ਭਾਵੇਂ ਚੇਤਨ ਸਤਾ ਅਤੇ ਦਸ ਦੇਵਤੇ ਪ੍ਰਵੇਸ਼ ਕਰ ਲੈਂਦੇ ਹਨ ਅਤੇ ਬੱਚਾ ਪੇਟ ਵਿਚ ਹਿਲਦਾ ਜੁਲਦਾ ਵੀ ਹੈ, ਪਰ ਸਾਹ ਨਹੀਂ ਲੈਂਦਾ। ਮਾਤਾ ਦੇ ਜਿਗਰ ਨਾਲੋਂ ਜਿਹੜੀ ਨਾੜੀ ਬੱਚੇ ਦੀ ਧੁੰਨੀ ਵਿਚ ਲੱਗੀ ਹੁੰਦੀ ਹੈ, ਬੱਚੇ ਨੂੰ ਖੁਰਾਕ ਤੇ ਸਾਹ ਉਸੇ ਰਾਹੀਂ ਪਹੁੰਚਦੇ ਹਨ। ਗਰਭ ਵਿਚ ਬੱਚਾ 'ਅਸਾਹ' (ਬਿਨਾਂ ਸਾਹ ਦੇ) ਹੀ ਜੀਉਂਦਾ ਹੈ।

**ਯਥਾ:-ਜੇਤੇ ਜੀਅ ਜੀਵਹਿ ਲੈ ਸਾਹਾ ਜੀਵਾਲੇ ਤਾ ਕਿ ਅਸਾਹ॥**
**ਨਾਨਕ ਜਿਉ ਜਿਉ ਸਚੇ ਭਾਵੈ ਤਿਉ ਤਿਉ ਦੇਇ ਗਿਰਾਹ॥੧॥**

ਇਸ ਤਰ੍ਹਾਂ ਸੰਸਾਰ ਵਿਚ ਉਤਪੱਤ ਹੋ ਕੇ ਪੁਰਸ਼ ਦੋ ਤਰ੍ਹਾਂ ਦੇ ਕਰਮ ਕਰਦੇ ਹਨ:-

੧. ਸ੍ਰੇਸ਼ਟ ਕਰਮ, ੨. ਬੁਰੇ ਕਰਮ।

ਸ੍ਰੇਸ਼ਟ ਕਰਮਾਂ ਦੇ ਲੱਛਣ ਤੇ ਫਲ-ਸਦਾ ਸੱਚ ਬੋਲਣਾ। ਜੀਵਾਂ

ਉਤੇ ਦਇਆ ਕਰਨੀ। ਕੁਸੰਗਤ ਅਤੇ ਬੁਰੇ ਕੰਮਾਂ ਤੋਂ ਬਚਣਾ। ਪ੍ਰਯੋਜਨ ਬਿਨਾਂ ਬੇਅਰਥ ਨ ਬੋਲਣਾ। ਪ੍ਰਮੇਸ਼ਰ ਦੇ ਭਾਣੇ ਵਿਚ ਸਦਾ ਪ੍ਰਸੰਨ ਰਹਿਣਾ ਅਤੇ ਉਸ ਦੇ ਦਿੱਤੇ ਉਤੇ ਸੰਤੋਖ ਰੱਖਣਾ। ਕਿਸੇ ਦੀ ਵਡਿਆਈ ਵੇਖ ਕੇ ਈਰਖਾ ਨ ਕਰਨਾ। ਚੰਗੇ ਕਰਮ ਕਰਕੇ ਜਸ ਪ੍ਰਾਪਤ ਕਰਨਾ, ਧਰਮ ਦੀ ਕਮਾਈ ਕਰਕੇ ਆਪਣਾ ਅਤੇ ਬਾਲ ਬੱਚੇ ਦਾ ਨਿਰਬਾਹ ਕਰਨਾ। ਪ੍ਰਮੇਸ਼ਰ ਵਿਚ ਪ੍ਰੀਤੀ ਰੱਖਣਾ। ਪ੍ਰਮੇਸ਼ਰ ਨੂੰ ਆਪਣਾ ਉਤਪੱਤੀ ਕਰਨ ਵਾਲਾ ਅਤੇ ਰੋਜ਼ੀ ਦੇਣ ਵਾਲਾ ਸੁਆਮੀ ਜਾਣਨਾ। ਮਹਾਂ ਪੁਰਸ਼ਾਂ, ਵਿਦਵਾਨਾਂ ਤਥਾ ਵੱਡਿਆਂ ਦੀ ਸੇਵਾ ਅਤੇ ਸਤਿਕਾਰ ਕਰਨਾ। ਆਪਣੇ ਧਰਮ ਕਰਮ ਵਿਚ ਦ੍ਰਿੜ ਰਹਿਣਾ। ਪਰ ਨਾਰੀ ਦਾ ਸੰਗ ਨ ਕਰਨਾ, ਇਸ ਦੇ ਕਰਨ ਨਾਲ ਧਰਮ ਅਤੇ ਕਰਮ ਦੋਵੇਂ ਨਸ਼ਟ ਹੋ ਜਾਂਦੇ ਹਨ। ਕਥਾ ਕੀਰਤਨ ਸੁਣਨਾ ਕਿਉਂਕਿ ਸ਼ੁਭ ਗੁਣਾਂ ਦੀ ਪ੍ਰਾਪਤੀ ਸਤਿਸੰਗ ਕੀਤੇ ਬਿਨਾਂ ਨਹੀਂ ਹੋ ਸਕਦੀ।



ਜੋ ਜੀਵ ਮਨੁਖਾ ਜਨਮ ਧਾਰ ਕੇ ਇਹ ਸ਼ੁਭ ਕਰਮ ਕਰਦਾ ਹੈ ਉਸ ਦਾ ਆਵਾਗਵਨ ਮਿਟ ਜਾਂਦਾ ਹੈ

**ਯਥਾ- ਮਿਟਿ ਗਏ ਗਵਨ ਪਾਏ ਬਿਸ੍ਰਾਮ ॥ਨਾਨਕ ਪ੍ਰਭ ਕੈ ਸਦ ਕੁਰਬਾਨ ॥**

**[ ਸੁਖਮਨੀ ]**

ਐਸੇ ਨੇਕ ਕਰਮ ਕਰਨ ਵਾਲੇ ਪੁਰਸ਼ਾਂ ਨੂੰ ਮਰਨ ਉਪਰੰਤ ਦੇਵਤਿਆਂ ਨਾਲ ਖੁਲ੍ਹੇ ਸਾਫ ਸੁਖਦਾਈ ਰਸਤੇ ਉਸ ਸੱਚੇ ਦੀ ਦਰਗਾਹ ਵਿਚ ਲੈ ਜਾਇਆ ਜਾਂਦਾ ਹੈ। ਜਮ ਮਾਰਗ ਇਨ੍ਹਾਂ ਤੋਂ ਦੂਰ ਰਹਿੰਦਾ ਹੈ।

**ਯਥਾ- ਜਿਹ ਪੈਡੈ ਲੂਟੀ ਪਨਿਹਾਰੀ ॥ਸੋ ਮਾਰਗੁ ਸੰਤਨ ਦੂਰਾਰੀ ॥੧॥**

**ਸਤਿਗੁਰ ਪੂਰੈ ਸਾਚੁ ਕਹਿਆ ਨਾਮ ਤੇਰੇ ਕੀ ਮੁਕਤੇ ਬੀਥੀ ਜਮ ਕਾ ਮਾਰਗੁ ਦੂਰਿ ਰਹਿਆ ॥੧॥ਰਹਾਉ ॥ਜਹ ਲਾਲਚ**

**ਜਾਗਾਤੀ ਘਾਟ॥ ਦੂਰਿ ਰਹੀ ਉਹ ਜਨ ਤੇ ਬਾਟ॥੨॥ ਜਹ ਆਵਟੇ ਬਹੁਤ ਘਨ ਸਾਥ॥ਪਾਰਬ੍ਰਹਮ ਕੇ ਸੰਗੀ ਸਾਧ॥ ੩॥ ਚਿਤ੍ਰ ਗੁਪਤੁ ਸਭ ਲਿਖਤੇ ਲੇਖਾ॥ ਭਗਤ ਜਨਾ ਕਉ ਦ੍ਰਿਸਟਿ ਨ ਪੇਖਾ॥੪॥ਕਹੁ ਨਾਨਕ ਜਿਸੁ ਸਤਿਗੁਰੁ ਪੂਰਾ॥ ਵਾਜੇ ਤਾ ਕੈ ਅਨਹਦ ਤੂਰਾ॥੫॥** [ਆਸਾ ਮ: ੫ ਪੰਨਾ ੩੯੩]

ਜਿਸ ਰਸਤੇ ਵਿਚ ਪਾਣੀ ਦੇ ਇੱਕ ਘੁਟ ਬਦਲੇ ਜਮ ਪ੍ਰਾਣੀ ਦੇ ਪੁੰਨ ਲੁੱਟ ਲੈਂਦੇ ਹਨ ਅਤੇ ਹੋਰ ਅਨੇਕਾਂ ਕਸ਼ਟ ਤੇ ਤਸੀਹੇ ਹੁੰਦੇ ਹਨ ਉਹ ਰਸਤਾ ਸ਼ੁਭ ਕਰਮੀਆਂ ਤੋਂ ਦੂਰ ਰਹਿੰਦਾ ਹੈ। ਇਹ ਬੇਰੋਕ ਟੋਕ ਸਾਫ ਰਸਤੇ ਜਾਂਦੇ ਹਨ ਅਤੇ ਸਾਧੂ ਸੰਤ ਇਹਨਾਂ ਦੇ ਨਾਲ ਸਫਰ ਕਰਨ ਵਾਲੇ ਸਾਥੀ ਹੁੰਦੇ ਹਨ। ਚਿਤ੍ਰ ਗੁਪਤ ਜੋ ਸਭ ਦਾ ਲੇਖਾ ਲਿਖਦੇ ਹਨ, ਉਹ ਲੇਖਾ ਐਸੇ ਪੁਰਸ਼ਾਂ ਦਾ ਵੇਖਿਆ ਹੀ ਨਹੀਂ ਜਾਂਦਾ। ਦਰਗਾਹ ਵਿਚ ਦੇਵਤੇ ਇਹਨਾਂ ਦਾ ਸੁਆਗਤ ਕਰਦੇ ਹਨ ਅਤੇ ਬੜੇ ਸਤਿਕਾਰ ਨਾਲ ਇਹਨਾਂ ਨੂੰ ਬੈਠਣ ਵਾਸਤੇ ਆਸਣ ਦੇਂਦੇ ਹਨ।

ਯਥਾ- **'ਰੇ ਰੇ ਦਰਗਹ ਕਹੈ ਨ ਕੋਊ॥
ਆਉ ਬੈਠੁ ਆਦਰੁ ਸੁਭ ਦੇਊ॥'**

ਜਿਨ੍ਹਾਂ ਉਤੇ ਸਤਿਗੁਰੂ ਦੀ ਕਿਰਪਾ ਹੋਵੇ, ਉਹਨਾਂ ਨੂੰ ਉਥੇ ਗਿਆਂ ਨੂੰ ਵਾਜੇ ਵੱਜਦੇ ਹਨ-ਇਹਨਾਂ ਦੇ ਕਰਮਾਂ ਦਾ ਲੇਖਾ ਜਦ ਚਿਤ੍ਰ ਗੁਪਤ ਧਰਮ ਰਾਜ ਦੇ ਪੇਸ਼ ਕਰਦੇ ਹਨ ਤਾਂ ਉਹ ਇਹਨਾਂ ਦੇ ਲੇਖੇ ਵਾਲੇ ਕਾਗਜ਼ ਹੀ ਪਾੜ ਦੇਂਦਾ ਹੈ।

ਯਥਾ- **ਧਰਮਰਾਇ ਦਰਿ ਕਾਗਦ ਫਾਰੇ
ਜਨ ਨਾਨਕ ਲੇਖਾ ਸਮਝਾ॥'**

ਇਸ ਆਦਰ ਸਤਿਕਾਰ ਉਪਰੰਤ ਇਨ੍ਹਾਂ ਨੂੰ ਇਨ੍ਹਾਂ ਦੇ ਪੁੰਨ

ਕਰਮਾਂ ਅਨੁਸਾਰ ਸੁਰਗਪੁਰੀ, ਇੰਦਰਪੁਰੀ, ਵਿਸ਼ਨੂੰਪੁਰੀ, ਸ਼ਿਵਪੁਰੀ ਤਥਾ ਗੁਰੂ ਪੁਰੀ ਦਾ ਸੁਖ ਭੋਗਾ ਕੇ ਫਿਰ ਆਪਣੇ ਬਾਕੀ ਸੰਚਤ ਕਰਮਾਂ ਦਾ ਫਲ ਭੋਗਣ ਵਾਸਤੇ, ਕਿਸੇ ਚੰਗੇ ਘਰ, ਜਿਥੇ ਧਨ ਕਰਕੇ, ਉੱਚੀ ਜਾਤੀ ਕਰਕੇ, ਤਥਾ ਮਾਨ ਵਡਿਆਈ ਕਰਕੇ ਇਨ੍ਹਾਂ ਦੀ ਮਹੱਤਤਾ ਹੋਵੇ ਜਨਮ ਦਿੱਤਾ ਜਾਂਦਾ ਹੈ। ਇਨ੍ਹਾਂ ਨੂੰ ਸੁੰਦਰ ਤੇ ਅਰੋਗ ਸਰੀਰ ਮਿਲਦਾ ਹੈ-ਇਸਤ੍ਰੀ ਪੁਤ੍ਰ ਆਦਿਕ ਆਗਿਆਕਾਰ ਅਤੇ ਨੇਕ ਸ਼ੀਲ ਸੁਭਾਉ ਵਾਲੇ ਹੁੰਦੇ ਹਨ। ਉੱਚੇ ਸੁਚੇ ਘਰਾਣੇ ਵਿਚ ਜਨਮ ਹੁੰਦਾ ਹੈ। ਰਹਿਣ ਨੂੰ ਸੁੰਦਰ ਅਸਥਾਨ, ਵਰਤਨ ਖਰਚਨ ਵਾਸਤੇ ਧਨ ਦੌਲਤ ਅਤੇ ਦੁਨਿਆਵੀ ਸੁਖ ਆਰਾਮ ਹਰ ਪ੍ਰਕਾਰ ਦੇ ਇਹਨਾਂ ਨੂੰ ਪ੍ਰਾਪਤ ਹੁੰਦੇ ਹਨ। ਇਹ ਵਿਅਕਤੀ ਮਨੁਖਾ ਜਨਮ ਧਾਰ ਕੇ ਧਨੀ ਅਤੇ ਵਿਦਵਾਨ ਹੁੰਦੇ ਹਨ।



**"ਅਸੰਖ ਮੂਰਖ ਅੰਧ ਘੋਰ॥ ਅਸੰਖ ਚੋਰ ਹਰਾਮਖੋਰ॥ ਅਸੰਖ ਅਮਰ ਕਰਿ ਜਾਹਿ ਜੋਰ॥ ਅਸੰਖ ਗਲ ਵਢ ਹਤਿਆ ਕਮਾਹਿ॥ ਅਸੰਖ ਪਾਪੀ ਪਾਪੁ ਕਰਿ ਜਾਹਿ॥ਅਸੰਖ ਕੂੜਿਆਰ ਕੂੜੇ ਫਿਰਾਹਿ॥ ਅਸੰਖ ਮਲੇਛ ਮਲੁ ਭਖਿ ਖਾਹਿ॥ ਅਸੰਖ ਨਿੰਦਕ ਸਿਰਿ ਕਰਹਿ ਭਾਰੁ॥" [ ਜਪੁਜੀ ]**

ਐਸੇ ਪੁਰਸ਼ ਜੋ ਬੁਰੀ ਸੰਗਤ ਕਰ ਕੇ ਜਾਂ ਹੋਰ ਕਿਸੇ ਕਾਰਣ ਉਪਰ ਦੱਸੇ ਅਨੁਸਾਰ ਕਈ ਪ੍ਰਕਾਰ ਦੇ ਮੰਦੇ ਕਰਮਾਂ ਵਿਚ ਲੱਗ ਕੇ ਉਮਰ ਬਤੀਤ ਕਰਕੇ ਮਰਦੇ ਹਨ, ਉਹਨਾਂ ਦੇ ਸੂਖਸ਼ਮ ਸਰੀਰ ਨੂੰ ਜੋ ਮਨੁੱਖ ਦੇ ਅੰਗੂਠੇ ਪ੍ਰਮਾਣ ਹੁੰਦਾ ਕਥਨ ਕੀਤਾ ਜਾਂਦਾ ਹੈ, ਜਮ ਸੰਗਲਾਂ ਨਾਲ ਬੰਨ੍ਹ ਕੇ ਲੋਹੇ ਦੇ ਮੁਦਗਰਾਂ ਨਾਲ ਮਾਰਦੇ ਹੋਏ ਜਮ ਪੁਰੀ ਨੂੰ ਲੈ ਜਾਂਦੇ ਹਨ।

ਇਸ ਜਮ ਪੁਰੀ ਰਸਤੇ ਵਿਚ ਅੱਗ ਦੇ ਸਮਾਨ ਲਾਲ ਭਖਦੀ ਗਰਮ ਪ੍ਰਿਥਵੀ ਲੰਘਣੀ ਪੈਂਦੀ ਹੈ-ਇਸ ਤੋਂ ਅਗੇ ਰਸਤੇ ਵਿਚ ਸੱਪ ਬਿਛੂ ਆਦਿਕ ਅਨੇਕ ਤਰ੍ਹਾਂ ਦੇ ਜ਼ਹਿਰੀਲੇ ਜਾਨਵਰ ਉਸ ਨੂੰ ਡੰਗਦੇ ਹਨ। ਉਪਰੰਤ ਵੈਤਰਨੀ ਨਦੀ ਮਲ ਮੂਤਰ, ਲਹੂ ਪਾਕ, ਗੱਲੇ ਸੜੇ ਮਾਸ ਹੱਡੀਆਂ ਅਤੇ ਕੀੜਿਆਂ ਨਾਲ ਭਰੀ ਹੋਈ ਲੰਘਣੀ ਬਹੁਤ ਕਠਿਨ ਹੁੰਦੀ ਹੈ।

**ਯਥਾ-** **"ਪੁਰ.ਸਲਾਤ ਕਾ ਪੰਥੁ ਦੁਹੇਲਾ॥**
**ਸੰਗਿ ਨ ਸਾਥੀ ਗਵਨੁ ਇਕੇਲਾ॥੨॥**
**[ਸੂਹੀ ਰਵਿਦਾਸ ਪੰਨਾ ੭੯੩]**

ਇਸ ਤੋਂ ਅੱਗੇ ਅਸ ਪੱਤ੍ਰ ਬਨ ਆਉਂਦਾ ਹੈ, ਇਸ ਦੇ ਬ੍ਰਿਛਾਂ ਦੇ ਪਤੇ ਤਲਵਾਰਾਂ ਵਰਗੇ ਤਿਖੇ ਤੇ ਤੇਜ਼ ਹੁੰਦੇ ਹਨ, ਜਦ ਇਹ ਹਵਾ ਨਾਲ ਹਿਲ ਕੇ ਪਾਪੀ ਜੀਵ ਉਤੇ ਡਿੱਗਦੇ ਹਨ ਤਾਂ ਉਸ ਦਾ ਸਰੀਰ ਲਹੂ ਲੁਹਾਨ ਹੋ ਜਾਂਦਾ ਹੈ ਤੇ ਪੀੜ ਨਾਲ ਇਸ ਦੀਆਂ ਡਾਡਾਂ ਨਿਕਲ ਜਾਂਦੀਆਂ ਹਨ। ਇਸ ਤਰ੍ਹਾਂ ਜਮ ਮਾਰਗ ਦੇ ਰਸਤੇ ਵਿਚ ਜਦ ਇਸ ਨੂੰ ਅਤਿਅੰਤ ਦੁਖ ਹੁੰਦਾ ਹੈ ਤਾਂ ਇਹ ਰੋਂਦਾ ਤੇ ਸੰਬੰਧੀਆਂ ਨੂੰ ਯਾਦ ਕਰਦਾ ਹੈ। ਜਦ ਇਸ ਦਾ ਕੋਈ ਸਹਾਈ ਨਹੀਂ ਹੁੰਦਾ ਤਾਂ ਫਿਰ ਪਛਤਾਉਂਦਾ ਹੈ ਕਿ ਜਿਨ੍ਹਾਂ ਵਾਸਤੇ ਮੈਂ ਅਨੇਕਾਂ ਪਾਪ ਕੀਤੇ ਸਨ ਉਹ ਹੁਣ ਮੇਰਾ ਕੋਈ ਸਹਾਈ ਨਹੀਂ ਹੁੰਦਾ।

ਇਸ ਤਰ੍ਹਾਂ ਅਤਿ ਦੁਖੀ ਹੋ ਕੇ ਜਦ ਇਹ ਜਮ ਮਾਰਗ ਨੂੰ ਲੰਘ ਕੇ ਧਰਮ ਰਾਜ ਦੇ ਸਾਹਮਣੇ ਪਹੁੰਚਦਾ ਹੈ ਤਾਂ ਚਿਤਰ ਗੁਪਤ ਇਸ ਦੇ ਕਰਮਾਂ ਦਾ ਲੇਖਾ ਪੜ੍ਹ ਕੇ ਧਰਮ ਰਾਜ ਨੂੰ ਸੁਣਾਉਂਦੇ ਹਨ। ਇਸ ਦੇ ਕਰਮ ਲੇਖੇ ਅਨੁਸਾਰ ਅਠਾਰਾਂ ਪ੍ਰਕਾਰ ਦੇ ਨਰਕਾਂ ਵਿਚੋਂ ਜਿਸ ਦਾ

ਇਹ ਭਾਗੀ ਹੁੰਦਾ ਹੈ ਉਸ ਵਿਚ ਇਸ ਨੂੰ ਪਾ ਕੇ ਕਈ ਤਰ੍ਹਾਂ ਦੇ ਦੁਖ ਦਿਤੇ ਜਾਂਦੇ ਹਨ।

**ਯਥਾ:- ਪਾਪੀ ਕਰਮ ਕਮਾਵਦੇ ਕਰਦੇ ਹਾਏ ਹਾਇ॥**
**ਨਾਨਕ ਜਿਉ ਮਥਨਿ ਮਾਧਾਣੀਆ ਤਿਉ ਮਥੇ**
**ਧ੍ਰਮਰਾਇ॥ ੯॥**

ਇਸ ਤਰ੍ਹਾਂ ਜਦ ਇਹ ਨਰਕਾਂ ਦੀ ਸਜ਼ਾ ਭੁਗਤ ਲੈਂਦਾ ਹੈ ਤਾਂ ਫਿਰ ਇਸ ਨੂੰ ਅਸ਼ੁੱਧ ਅਤੇ ਕਰੂਪ ਜੀਵਾਂ ਦੀਆਂ ਜੋਨੀਆਂ ਵਿਚੋਂ ਜਨਮ ਦੇ ਕੇ ਬੜੇ ਦੁਖਾਂ ਤੇ ਕਸ਼ਟਾਂ ਉਪਰੰਤ ਮਨੁਖ ਜੋਨੀ ਵਿਚ ਜਨਮ ਦਿੱਤਾ ਜਾਂਦਾ ਹੈ। ਮਨੁੱਖ ਜੋਨੀ ਵਿਚ ਵੀ ਐਸੇ ਮੰਦ ਕਰਮੀ ਪਾਪੀ ਲੋਕ ਜਨਮ ਲੈ ਕੇ ਅੰਨੇ, ਕਾਣੇ, ਰੋਗੀ, ਸੋਗੀ ਤੇ ਕੰਗਾਲ ਹੋ ਕੇ ਸੰਸਾਰ ਵਿਚ ਅਨੇਕ ਤਰ੍ਹਾਂ ਦੇ ਦੁਖ ਪਾਉਂਦੇ ਹਨ।



**ਯਥਾ- "ਕੇਤਿਆ ਦੂਖ ਭੂਖ ਸਦ ਮਾਰ॥**
**ਏਹਿ ਭਿ ਦਾਤਿ ਤੇਰੀ ਦਾਤਾਰ॥**
**ਬੰਦਿ ਖਲਾਸੀ ਭਾਣੈ ਹੋਇ॥**
**ਹੋਰੁ ਆਖਿ ਨ ਸਕੈ ਕੋਇ॥' [ਜਪੁ ਜੀ]**

ਇਸ ਮਨੁਖ ਜੋਨੀ ਵਿਚ ਹੀ ਇਸ ਨੂੰ ਆਪਣੀ ਕਲਿਆਣ ਕਰਨ ਦਾ ਅਵਸਰ ਮਿਲਦਾ ਹੈ, ਜੇ ਇਸ ਵਾਰ ਇਹ ਅਨਗਹਿਲੀ ਕਰਕੇ ਸਮਾਂ ਗਵਾ ਲਵੇ ਤਾਂ ਫਿਰ ਲੰਮੇ ਗੇੜ ਵਿਚ ਪਿਆ ਹੋਇਆ ਨਿਕਲ ਨਹੀਂ ਸਕਦਾ।

**ਯਥਾ-ਫਿਰਤ ਫਿਰਤ ਮਾਨੁਖੁ ਭਇਆ ਖਿਨ ਭੰਗਨ ਦੇਹਾਦਿ॥**
**ਇਹ ਅਉਸਰ ਤੇ ਚੂਕਿਆ ਬਹੁ ਜੋਨਿ ਭ੍ਰਮਾਦਿ॥ ੩॥**

[ਬਿਲਾ: ਮ: ੫, ਪੰਨਾ ੮੧੦]

# ਸਾਰੀ ਵਿਚਾਰ ਦਾ ਸਿੱਟਾ

ਜੀਵ ਆਸਾ ਤ੍ਰਿਸ਼ਨਾ ਦੇ ਬੰਧਨਾਂ ਵਿਚ ਫਸ ਕੇ ਪਾਪਾਂ ਪੁੰਨਾਂ ਦੇ ਬੰਧਨ ਪਾਉਣ ਵਾਲੇ ਧਰਮ ਕਰਮ ਕਰਕੇ ਸੰਸਾਰ ਵਿਚ ਪੈਦਾ ਹੁੰਦਾ ਹੈ ਅਤੇ ਪ੍ਰਮੇਸ਼ਰ ਦੇ ਨਾਮ ਨੂੰ ਭੁਲ ਕਰ ਕੇ ਬਿਨਸ ਜਾਂਦਾ ਹੈ।

**ਯਥਾ- ਆਸਾ ਮਨਸਾ ਬੰਧਨੀ ਭਾਈ ਕਰਮ ਧਰਮ ਬੰਧਕਾਰੀ॥**
**ਪਾਪਿ ਪੁੰਨਿ ਜਗੁ ਜਾਇਆ ਭਾਈ ਬਿਨਸੈ ਨਾਮੁ ਵਿਸਾਰੀ॥**



੧. ਤੱਤਵ ਗਿਆਨੀ ਮੁਕਤੀ ਪ੍ਰਾਪਤ ਕਰਕੇ ਫੇਰ ਜਨਮ ਨਹੀਂ ਪਾਉਂਦਾ।
੨. ਧਰਮੀ ਪੁਰਸ਼ ਯੱਗ ਆਦਿਕ ਕਰਕੇ ਸਵਰਗ ਨੂੰ ਪ੍ਰਾਪਤ ਕਰਦਾ ਹੈ ਪ੍ਰੰਤੂ ਪੁੰਨਾਂ ਦੇ ਫਲ ਦੇ ਮੁਕ ਜਾਣ ਕਰਕੇ ਫਿਰ ਮਾਤ ਲੋਕ ਵਿਚ ਜਨਮ ਲੈਂਦਾ ਹੈ।
੩. ਪਾਪੀ ਲੋਕ ਨਰਕਾਂ ਨੂੰ ਭੋਗ ਕੇ ਫੇਰ ਪਸ਼ੂ ਪੰਛੀ ਤੇ ਨੀਚ ਜੋਨੀਆਂ ਵਿਚ ਬਾਰੰਬਾਰ ਜਨਮ ਲੈਂਦੇ ਹਨ।

ਸ੍ਰੇਸ਼ਟ ਗਤੀ ਪ੍ਰਾਪਤ ਕਰਨ ਵਾਸਤੇ ਅਥਵਾ ਮੁਕਤੀ ਪ੍ਰਾਪਤ ਕਰਨ ਵਾਸਤੇ ਸਭ ਤੋਂ ਉੱਤਮ ਤੇ ਸ੍ਰੇਸ਼ਟ ਮਾਰਗ ਸਤਿਸੰਗਤ ਕਰਨਾ, ਹਰਿ ਜਸ ਤਥਾ ਕੀਰਤਨ ਸੁਣਨਾ। ਮਨ ਵਿਚ ਪ੍ਰੇਮ ਤੇ ਸ਼ਰਧਾ, ਮੌਤ

ਦਾ ਭੈ ਰਖਣਾ ਤੇ ਨਾਮ ਸਿਮਰਨ ਕਰਨਾ ਇਹ ਬੜ੍ਹੇ ਮੋਟੇ ਅਰਥਾਂ ਵਿਚ ਵਰਣਨ ਹੈ।

ਜੋ ਲੋਕ ਸੰਸਾਰ ਵਿਚ ਸੁੰਦਰ, ਅਰੋਗ, ਧਰਮਾਤਮਾ, ਹਰੀ ਭਗਤ ਧਨਵਾਨ ਅਤੇ ਨਿਆਇਸ਼ੀਲ ਦਿੱਸਦੇ ਹਨ ਉਨ੍ਹਾਂ ਸੁਰਗ ਵਿਚੋਂ ਉਤਰ ਕੇ ਮਾਤ ਲੋਕ ਵਿਚ ਜਨਮ ਲਿਆ ਸਮਝੋ।

ਅਤੇ

ਜੋ ਲੋਕ ਅੰਨ੍ਹੇ, ਲੂਲੇ, ਕਾਣੇ, ਅੰਗਹੀਨ, ਰੋਗੀ, ਕੋਝੇ ਸਰੂਪ ਵਾਲੇ, ਕੁਰੱਖਤ ਅਤੇ ਗਰੀਬ ਨਜ਼ਰ ਆਉਂਦੇ ਹਨ, ਉਨ੍ਹਾਂ ਨੂੰ ਨਰਕ ਭੋਗ ਕੇ ਮਾਤ ਲੋਕ ਵਿਚ ਆਏ ਨਿਸਚੇ ਕਰੋ।

ਨਰਕਾਂ ਵਿਚੋਂ ਆਇਆਂ ਨਾਲ ਉਦਾਰਤਾ ਤੇ ਦਇਆ ਵਰਤਣੀ ਚਾਹੀਏ ਅਤੇ ਸੁਰਗਾਂ ਵਿਚੋਂ ਆਇਆਂ ਨਾਲ ਪ੍ਰੇਮ ਅਤੇ ਸੰਗਤ ਕਰਨੀ ਚਾਹੀਏ।



ਇਹ ਸਾਰੀ ਵਿਚਾਰ ਭਾਗਵਤ ਪੁਰਾਣ ਅਤੇ ਗਰੁੜ ਪੁਰਾਣ ਆਦਿਕ ਪੁਸਤਕਾਂ ਤੋਂ ਗੁਰਬਾਣੀ ਦੇ ਸਿਧਾਂਤ ਅਨੁਸਾਰ ਬੜੇ ਪ੍ਰੀਸ਼ਰਮ ਨਾਲ ਸੰਗ੍ਰਹਿ ਕੀਤੀ ਗਈ ਹੈ। ਆਪਣੇ ਜੀਵਨ ਦੇ ਸੁਧਾਰ ਵਾਸਤੇ ਹਰ ਪੁਰਸ਼ ਨੂੰ ਇਸ ਤੋਂ ਲਾਭ ਲੈਣਾ ਚਾਹੀਦਾ ਹੈ।



# ਸੰਤਾਨ ਉਤਪੱਤੀ

ਇਸ ਤੋਂ ਪਹਿਲਾਂ ਜੰਮਣ ਤੇ ਮਰਨ ਦਾ ਲੇਖ ਧਾਰਮਿਕ ਗ੍ਰੰਥਾਂ ਜੈਸਾ ਕਿ ਸਾਂਖ ਸ਼ਾਸਤ੍ਰ, ਭਾਗਵਤ ਪੁਰਾਣ ਅਤੇ ਗਰੁੜ ਪੁਰਾਣ ਦੇ ਅਧਾਰ 'ਤੇ ਲਿਖਿਆ ਗਿਆ ਸੀ। ਪ੍ਰੰਤੂ ਇਹ ਸੰਤਾਨ ਉਤਪੱਤੀ ਦਾ ਲੇਖ ਸਰੀਰਕ ਵਿਗਿਆਨੀਆਂ ਦੀਆਂ ਪੁਸਤਕਾਂ ਦੇ ਆਧਾਰ 'ਤੇ ਲਿਖਣ ਦਾ ਯਤਨ ਕੀਤਾ ਗਿਆ ਹੈ, ਇਨ੍ਹਾਂ ਦੋਹਾਂ ਪੱਖਾਂ ਧਾਰਮਿਕ ਅਤੇ ਵਿਗਿਆਨ ਦੇ ਲਿਖਣ ਦਾ ਮਨੋਰਥ ਕੇਵਲ ਜਨ ਸਾਧਾਰਨ ਦੇ ਅਗਿਆਤ ਅੰਧੇਰੇ ਨੂੰ ਕੁਝ ਪ੍ਰਕਾਸ਼ ਕਰਨਾ ਹੈ।

ਉਪਰੰਤ ਇਨ੍ਹਾਂ ਦੋਹਾਂ ਪੱਖਾਂ ਦੇ ਨਾਲ ਗੁਰਬਾਣੀ ਦੇ ਪ੍ਰਮਾਣ ਵੀ ਇਸ ਸੰਬੰਧ ਵਿਚ ਦ੍ਰਿਸ਼ਟੀਗੋਚਰ ਕੀਤੇ ਗਏ ਹਨ।

## ਸ੍ਰਿਸ਼ਟੀ-ਸੰਤਾਨ-ਸ੍ਰਿਸ਼ਟੀ

ਇਸ ਸੰਸਾਰ ਵਿਚ ਹਰ ਇੱਕ ਵਿਅਕਤੀ ਦੀ ਇਹ ਤੀਬਰ ਇੱਛਾ ਹੁੰਦੀ ਹੈ ਕਿ ਉਸ ਦੇ ਘਰ ਸੰਤਾਨ ਪੈਦਾ ਹੋਵੇ, ਇਸ ਇੱਛਾ ਦਾ ਮੂਲ ਕਾਰਣ ਇੱਕ ਪੁਰਾਣਕ ਕਥਾ ਵਿਚ ਕੁਛ ਇਸ ਤਰ੍ਹਾਂ ਵਰਣਨ ਹੈ ਕਿ ਸਭ ਤੋਂ ਪਹਿਲਾਂ ਜਦ ਵਿਸ਼ਨੂੰ ਦੀ ਨਾਭੀ ਕਮਲ ਵਿਚੋਂ ਬ੍ਰਹਮਾ ਪੈਦਾ ਹੋਇਆ ਤਾਂ ਉਸ ਨੂੰ ਵਿਸ਼ਨੂੰ ਨੇ ਹੁਕਮ ਕੀਤਾ ਕਿ ਸ੍ਰਿਸ਼ਟੀ ਦੀ ਰਚਨਾ ਕਰੋ, ਇਸ ਹੁਕਮ ਅਨੁਸਾਰ ਜਦ ਸਮਾਂ ਪਾ ਕੇ ਬ੍ਰਹਮਾਂ ਨੇ ਪੁਤਰ ਪੈਦਾ

ਕੀਤਾ ਤਾਂ ਉਸ ਦੇ ਪੁੱਛਣ 'ਤੇ ਕਿ ਮੈਨੂੰ ਕੀ ਹੁਕਮ ਹੈ?

ਤਦ ਬ੍ਰਹਮਾ ਨੇ ਉਸ ਨੂੰ ਏਹੀ ਕਿਹਾ ਕਿ ਸ੍ਰਿਸ਼ਟੀ ਦੀ ਰਚਨਾ ਕਰੋ। ਇਸ ਤਰ੍ਹਾਂ ਹੀ ਇਹ ਹੁਕਮ ਸ੍ਰਿਸ਼ਟੀ ਪੈਦਾ ਕਰਨ ਦਾ ਬ੍ਰਹਮਾ ਦੇ ਪੁਤਰਾਂ ਤੋਂ ਅੱਗੇ ਤੋਂ ਅੱਗੇ ਹੀ ਹੁੰਦਾ ਗਿਆ ਅਤੇ ਇਹ ਇੱਕ ਅਟੱਲ ਅਨਾਦੀ ਹੁਕਮ ਵਿਸ਼ਨੂੰ ਦਾ ਸਭ ਜੀਵਾਂ ਦੇ ਹਿਰਦੇ ਵਿਚ ਸਮਾ ਗਿਆ ਕਿ ਮੈਂ ਸ੍ਰਿਸ਼ਟੀ ਪੈਦਾ ਕਰਾਂ, ਮੇਰੇ ਘਰ ਸੰਤਾਨ ਪੈਦਾ ਹੋਵੇ। ਉਪਰੰਤ ਇਸ ਦਾ ਫਲ ਸਰੂਪ ਹਰ ਇੱਕ ਵਿਅਕਤੀ ਨੂੰ ਸੰਤਾਨ ਉਤਪੱਤੀ ਦੀ ਤੀਬਰ ਇੱਛਾ ਲਗੀ ਰਹਿੰਦੀ ਹੈ। ਸੋ ਜਦ ਤਕ ਇਹ ਬ੍ਰਹਮੰਡ ਸਥਿਰ ਹੈ ਇਹ ਇੱਛਾ ਲੱਗੀ ਹੀ ਰਹੇਗੀ ਤੇ ਸੰਸਾਰ ਦੀ ਅਬਾਦੀ ਵਧਦੀ ਰਹੇਗੀ।



## ਪੁਰਸ਼ ਅਤੇ ਇਸਤ੍ਰੀ ਦਾ ਸੁਮੇਲ

ਫਿਰ ਸਮਾਂ ਪਾ ਕੇ ਜਦ ਸ੍ਰਿਸ਼ਟੀ ਬਹੁਤ ਥੋੜ੍ਹੀ ਪੈਦਾ ਹੋਈ ਤਾਂ ਉਤਪੱਤੀ ਵਾਸਤੇ ਸ੍ਰਿਸ਼ਟੀ ਕਰਤਾ ਨੇ ਪੁਰਸ਼ ਅਤੇ ਇਸਤ੍ਰੀ ਦਾ ਸੁਮੇਲ ਸੰਕੇਤ ਕੀਤਾ। ਇਸਤ੍ਰੀ ਨੂੰ ਧਰਤੀ ਰੂਪ ਅਤੇ ਪੁਰਸ਼ ਨੂੰ ਬੀਜ ਰੂਪ ਦੀ ਤੁਲਣਾ ਨਾਲ ਨਿਵਾਜਿਆ।

ਜਿਸ ਤਰ੍ਹਾਂ ਬ੍ਰਿਛ ਬੂਟੇ ਅਤੇ ਅੰਨ ਦਾਣੇ ਦੀ ਉਤਪੱਤੀ ਉਸ ਦੇ ਬੀਜ ਅਨੁਸਾਰ ਧਰਤੀ ਤੋਂ ਹੀ ਪੈਦਾ ਹੁੰਦੀ ਹੈ, ਇਸ ਤਰ੍ਹਾਂ ਹੀ ਪੁਰਸ਼ ਦੇ ਬੂੰਦ ਬੀਜ ਤੋਂ ਧਰਤੀ ਰੂਪੀ ਇਸਤ੍ਰੀ ਦੇ ਗਰਭ ਤੋਂ ਸੰਤਾਨ ਪੈਦਾ ਹੋਣ ਲੱਗੀ। ਚੰਗੇ ਫਲ ਦੀ ਪ੍ਰਾਪਤੀ ਵਾਸਤੇ ਜਿਸ ਤਰ੍ਹਾਂ ਬੀਜ ਅਤੇ ਧਰਤੀ ਦੀ ਸੋਧ ਸੁਧਾਈ ਅਤੇ ਦੇਖ ਭਾਲ ਕਰਨੀ ਜ਼ਰੂਰੀ ਹੈ ਇਸ ਤਰ੍ਹਾਂ ਹੀ ਚੰਗੀ ਨੇਕ ਸੰਤਾਨ ਪੈਦਾ ਕਰਨ ਵਾਸਤੇ ਪੁਰਸ਼ ਅਤੇ ਇਸਤ੍ਰੀ ਨੂੰ

ਆਪਣੇ ਆਪਣੇ ਉਪਜਾਊ ਤੱਤਾਂ ਦੀ ਸੋਧ ਸੁਧਾਈ ਅਤੇ ਅਰੋਗਤਾ ਦਾ ਧਿਆਨ ਰੱਖਣਾ ਜ਼ਰੂਰੀ ਹੈ।

## ਇਸਤ੍ਰੀ ਪੁਰਸ਼ ਦੀ ਇੱਛਾ

ਹਰ ਇੱਕ ਗ੍ਰਿਹਸਥੀ ਇਸਤ੍ਰੀ ਪੁਰਸ਼ ਚਾਹੁੰਦਾ ਹੈ ਕਿ ਉਸ ਦੇ ਘਰ ਸੰਤਾਨ ਪੈਦਾ ਹੋਵੇ ਅਤੇ ਫਿਰ ਉਹ ਚਾਹੁੰਦਾ ਹੈ ਕਿ ਉਸ ਦੇ ਘਰ ਹੋਣ ਵਾਲੀ ਸੰਤਾਨ ਨੇਕ ਹੋਵੇ, ਜਿਸ ਨਾਲ ਉਸ ਦਾ ਗੌਰਵ ਵਧੇ ਅਤੇ ਨੇਕ ਨਾਮੀ ਹੋਵੇ। ਪਰ ਜਿਥੋਂ ਤਕ ਉਸਦੀ ਪਹਿਲੀ ਗੱਲ ਦਾ ਸੰਬੰਧ ਕਿ ਉਸ ਦੇ ਘਰ ਸੰਤਾਨ ਹੋਵੇ ਇਹ ਤਾਂ ਇਸਤ੍ਰੀ ਪੁਰਸ਼ ਦੀ ਸਰੀਰਕ ਅਰੋਗਤਾ 'ਤੇ ਨਿਰਭਰ ਕਰਦਾ ਹੈ, ਕਿਉਂਕਿ ਜੇਕਰ ਧਰਤੀ ਅਤੇ ਬੀਜ ਦੋਵੇਂ ਅਰੋਗ ਹੋਣਗੇ ਉਨ੍ਹਾਂ ਦੇ ਉਪਜਾਊ ਤੱਤ ਨਿਰੋਗ ਹੋਣਗੇ ਤਾਂ ਫਲ ਜ਼ਰੂਰ ਪ੍ਰਾਪਤ ਹੋਵੇਗਾ ਪਰ ਜੇਕਰ ਇਨ੍ਹਾਂ ਦੋਹਾਂ ਵਿਚੋਂ ਕਿਸੇ ਇੱਕ ਦੇ ਉਪਜਾਊ ਤੱਤਾਂ (ਇਸਤ੍ਰੀ ਦੇ ਰਕਤ ਅਤੇ ਪੁਰਸ਼ ਦੇ ਬਿੰਦ) ਵਿਚ ਕੋਈ ਖਰਾਬੀ ਹੋਈ ਤਾਂ ਸੰਤਾਨ ਰੂਪੀ ਫਲ ਦੀ ਪ੍ਰਾਪਤੀ ਨਹੀਂ ਹੋ ਸਕਦੀ, ਸੋ ਇਸ ਸੰਬੰਧ ਵਿਚ ਇਸਤ੍ਰੀ ਪੁਰਸ਼ ਦੋਹਾਂ ਨੂੰ ਕਿਸੇ ਲਾਇਕ ਡਾਕਟਰ ਪਾਸੋਂ ਸਲਾਹ ਲੈਣੀ ਤੇ ਇਲਾਜ ਕਰਾਉਣਾ ਚਾਹੀਦਾ ਹੈ ਇਸ ਦਾ ਹੋਰ ਕੋਈ ਸਾਧਨ ਨਹੀਂ ਹੈ।



ਦੂਸਰੀ ਗੱਲ ਇਹ ਕਿ ਉਸਦੇ ਘਰ ਚੰਗੀ ਤੇ ਨੇਕ ਸੰਤਾਨ ਪੈਦਾ ਹੋਵੇ। ਗ੍ਰਿਹਸਥੀ ਜੋੜੇ ਦੀ ਇਹ ਇੱਛਾ ਉਸ ਦੇ ਆਪਣੇ ਵੱਸ ਹੈ। ਉਸ ਨੂੰ ਕੇਵਲ ਉਚ ਮਤ ਸੂਝ ਬੂਝ ਅਤੇ ਸੰਜਮ ਦੀ ਲੋੜ ਹੁੰਦੀ ਹੈ। ਇਹ ਸਮਝ ਲੈਣਾ ਕਿ ਸੰਤਾਨ ਦਾ ਚੰਗਾ ਮਾੜਾ ਹੋਣਾ ਉਨ੍ਹਾਂ ਦੇ ਕਰਮਾਂ ਦੇ ਅਧੀਨ ਹੈ, ਇਸ ਨੂੰ ਠੀਕ ਨਹੀਂ ਕਿਹਾ ਜਾ ਸਕਦਾ।

ਕਿਉਂਕਿ ਨੇਕ ਜਾਂ ਬੁਰੀ ਸੰਤਾਨ-ਪੁਤਰ ਪੁਤਰੀ ਦਾ ਪੈਦਾ ਹੋਣਾ ਵਿਦਵਾਨਾਂ ਨੇ ਇਸਤ੍ਰੀ ਪੁਰਸ਼ ਦੇ ਆਪਣੇ ਜੀਵਨ ਦੇ ਰੰਗ ਢੰਗ ਵੀਚਾਰ ਧਾਰਾ ਸਮੇਂ ਕੁਸਮੇਂ ਦਾ ਗ੍ਰਿਹਸਥੀ ਮਿਲਾਪ ਅਤੇ ਕੁਛ ਹੋਰ ਨਿਯਮਾਂ ਅਥਵਾ ਬੰਧੇਜ ਜਿਸ ਦਾ ਹਵਾਲਾ ਅਗੇ ਦਿੱਤਾ ਜਾਵੇਗਾ ਦੇ ਅਧੀਨ ਹੁੰਦਾ ਕਥਨ ਕੀਤਾ ਹੈ। ਗ੍ਰਿਹਸਥ ਜੀਵਨ ਗ੍ਰਿਹਸਥੀ ਦਾ ਤਦ ਹੀ ਚੰਗਾ ਸਮਝਿਆ ਜਾਂਦਾ ਹੈ ਜੇਕਰ ਉਸਦੀ ਸੰਤਾਨ ਨੇਕ, ਬੁਧੀਮਾਨ, ਆਗਿਆਕਾਰ ਅਤੇ ਗੁਣ ਸ਼ੀਲ ਹੋਵੇ। ਜੇਕਰ ਸੰਤਾਨ ਨੇਕ ਬੁਧੀ ਜੀਵੀ ਨਾ ਹੋਵੇ ਤਾਂ ਗ੍ਰਿਹਸਥੀ ਜੀਵਨ ਨਿੰਦ ਨੀਚ ਅਤੇ ਹਾਨੀਕਾਰਕ ਬਣ ਜਾਂਦਾ ਹੈ।

## ਨਿਯਮ ਅਤੇ ਬੰਧੇਜ

ਚੰਗੀ ਨੇਕ ਸੰਤਾਨ ਪੈਦਾ ਕਰਨ ਵਾਸਤੇ ਵਿਦਵਾਨ ਗ੍ਰੰਥਕਾਰਾਂ ਨੇ ਗ੍ਰਿਹਸਥ ਮਿਲਾਪ ਦਾ ਸਮਾਂ ਰਾਤ ਦਾ ਦੂਸਰਾ ਤੇ ਤੀਸਰਾ ਪਹਿਰ ਕਥਨ ਕੀਤਾ ਹੈ। ਪਤੀ ਪਤਨੀ ਸਰੀਰ ਕਰਕੇ ਅਰੋਗ ਚਿੰਤਾ ਰਹਿਤ, ਪ੍ਰਸੰਨ ਚਿਤ ਸਮੇਂ ਦਾ ਵਾਤਾਵਰਨ ਸੁਖਾਵਾਂ ਅਤੇ ਪ੍ਰਸੰਨਤਾ ਭਰਪੂਰ ਹੋਵੇ ਫਿਰ ਪਤੀ ਪਤਨੀ ਦੋਹਾਂ ਦੀ ਮਿਲਾਪ ਇੱਛਾ ਇੱਕ ਸਾਰ ਹੋਣੀ ਚਾਹੀਦੀ ਹੈ।

੧. ਮਿਲਾਪ ਸਮੇਂ ਬਿਜਲੀ ਦੀ ਕੜਕ, ਭੁਚਾਲ ਸੂਰਜ ਤੇ ਚੰਦ ਗ੍ਰਹਿਣ, ਅਗਨੀ ਦਾ ਭੈ, ਘੋਰ ਨਸ਼ੇ ਦੀ ਹਾਲਤ, ਕਿਸੇ ਭੈ ਦਾਇਕ ਅਥਵਾ ਬੁਰੀ ਘਟਨਾ ਦੀ ਸਰੋਤ ਅਥਵਾ ਇਸਤ੍ਰੀ ਦੀ ਖਰਾਬ ਸਿਹਤ, ਉਸ ਦਾ ਰਿਤੂ ਕਾਲ ਸਮਾਂ ਅਤੇ ਭੋਗ ਵਾਸਤੇ ਅਰੁਚੀ ਵੀ ਠੀਕ ਸਮਾਂ ਨਹੀਂ ਹੁੰਦਾ।

੨. ਦਿਨ ਦਾ ਦੁਪਹਿਰ ਸਮਾਂ ਸੰਧਿਆ ਅਤੇ ਸੂਰਜ ਉਦੇ ਹੋਣ ਦੇ ਸਮੇਂ ਅਤੇ ਇਸਤ੍ਰੀ ਦਾ ਮਾਹਵਾਰੀ ਰਿਤੂ ਆਉਣ ਦੇ ਅੰਤਮ ਦਿਨ ਵੀ ਬਹੁਤ ਹਾਨੀਕਾਰਕ ਕਥਨ ਕੀਤੇ ਹਨ।

ਇਨ੍ਹਾਂ ਉਪ੍ਰੋਕਤ ਹਾਲਤਾਂ ਵਿਚ ਜੇ ਇਸਤ੍ਰੀ ਨੂੰ ਗਰਭ ਸਥਿਤੀ ਹੋ ਜਾਵੇ ਤਾਂ ਪੈਦਾ ਹੋਣ ਵਾਲਾ ਬੱਚਾ ਮੂਰਖ, ਡਰਪੋਕ ਅਨਾੜੀ, ਥੋੜ੍ਹੀ ਉਮਰ ਵਾਲਾ ਹੋਵੇਗਾ। ਇਸ ਕਰ ਕੇ ਇਨ੍ਹਾਂ ਸਮਿਆਂ ਵਿਚ ਹੋਣ ਵਾਲਾ ਗਰਭ ਜੇ ਆਰੰਭ ਵਿਚ ਪਾਤ ਕਰ ਦਿੱਤਾ ਜਾਵੇ ਤਾਂ ਕਈ ਕਲੇਸ਼ਾਂ ਦਾ ਖਾਤਮਾ ਹੋ ਸਕਦਾ ਹੈ।

੩. ਇਸਤ੍ਰੀ ਦੀ ਮਾਹਵਾਰੀ ਰਿਤੂ ਆਉਣ ਦੇ ਅੰਤਮ ਦਿਨਾਂ ਵਿਚ ਜੇ ਗਰਭ ਸਥਿਤੀ ਹੋ ਜਾਵੇ ਤਾਂ ਬੱਚਾ ਬੜਾ ਗੁਸੈਲ, ਕ੍ਰੋਧੀ ਅਤੇ ਜ਼ਿੱਦੀ ਹੁੰਦਾ ਹੈ।



## ਸੰਜਮ-ਮਨ ਇੰਦ੍ਰੇ ਦੀ ਰੋਕ ਥਾਮ

ਸੰਜਮ ਤੋਂ ਭਾਵ ਹੈ, ਕਾਮ ਇੰਦ੍ਰੇ ਦੀ ਕਿਰਿਆ ਸੋਚ ਤੇ ਸੰਕੋਚ ਨਾਲ ਕਰਨੀ, ਵੇਲੇ ਕੁਵੇਲੇ ਦੀ ਵਿਚਾਰ ਬੇ-ਲੋੜੇ ਮਿਲਾਪ ਅਤੇ ਪਸ਼ੂ ਬਿਰਤੀ ਦੀ ਵਰਤੋਂ ਕਰਨ ਤੋਂ ਪ੍ਰਹੇਜ ਜਿਹੜੇ ਪੁਰਸ਼ ਇਸ ਤਰ੍ਹਾਂ ਗ੍ਰਿਹਸਥ ਵਿਚ ਸੋਚ, ਸੰਕੋਚ ਤੇ ਸੰਜਮ ਨੂੰ ਮੁਖ ਰੱਖਦੇ ਹਨ ਉਨ੍ਹਾਂ ਦੀ ਸੰਤਾਨ ਆਗਿਆਕਾਰ ਸੁਖਦਾਇਕ ਅਤੇ ਨਾਮਵਰ ਪੈਦਾ ਹੁੰਦੀ ਹੈ।

ਜਿਸ ਤਰ੍ਹਾਂ ਖਾਣਾ ਪੀਣਾ ਸੌਣਾ, ਜਾਗਣਾ ਤੇ ਕੰਮ ਕਰਨਾ ਆਦਿ ਸੰਜਮ ਨਾਲ ਹੀ ਕੀਤੇ ਹੋਏ ਲਾਭਕਾਰੀ ਤੇ ਸੁਖਦਾਇਕ ਹੁੰਦੇ ਹਨ ਇਸ ਤਰ੍ਹਾਂ ਹੀ ਇਹ ਗ੍ਰਿਹਸਥ ਦਾ ਸਰਬੋਤਮ ਕਾਰਜ ਵੀ ਸੰਜਮ ਨਾਲ ਕੀਤਾ ਹੋਇਆ ਗ੍ਰਿਹਸਥੀ ਨੂੰ ਸ਼ੋਭਾ ਪ੍ਰਦਾਨ ਕਰਦਾ ਹੈ।

# ਗਰਭ ਸਮੇਂ ਦਾ ਜ਼ਰੂਰੀ ਸੁਝਾਓ

ਉੱਪਰ ਕਥਨ ਕੀਤੇ ਗਏ ਨਿਯਮਾਂ ਅਨੁਸਾਰ ਜਦ ਇਹ ਪਤਾ ਲੱਗ ਜਾਵੇ ਕਿ ਗਰਭ ਸਥਿਤੀ ਹੋ ਗਈ ਹੈ ਤਾਂ ਫਿਰ ਗਰਭਵਤੀ ਨੂੰ ਹੇਠ ਲਿਖੀਆਂ ਗੱਲਾਂ ਦਾ ਵਿਸ਼ੇਸ਼ ਧਿਆਨ ਰਖਣਾ ਤੇ ਅਮਲ ਕਰਨਾ ਚਾਹੀਦਾ ਹੈ। ਗਰਭਵਤੀ ਨੂੰ ਚੰਗੀ ਖੁਰਾਕ ਖਾਣੀ ਅਤੇ ਚੰਗੇ ਵਿਚਾਰ ਧਾਰਨ ਕਰਨੇ। ਚੰਗੀਆਂ ਧਾਰਮਿਕ ਪੁਸਤਕਾਂ ਪੜ੍ਹਨੀਆਂ ਅਤੇ ਸੁਣਨੀਆਂ।ਚੰਗੇ ਵਿਚਾਰਾਂ ਵਾਲੀ ਸੁਸਾਇਟੀ ਵਿਚ ਬੈਠਣਾ ਤੇ ਬੋਲਚਾਲ ਰੱਖਣੀ, ਬੈਠਣ ਉਠਣ ਤਥਾ ਸੌਣ ਵਾਲੇ ਕਮਰੇ ਵਿਚ ਗੁਰੂਆਂ, ਅਵਤਾਰਾਂ, ਤਥਾ ਭਗਤਾਂ ਦੀਆਂ ਤਸਵੀਰਾਂ ਲਾਉਣੀਆਂ ਅਤੇ ਉਨ੍ਹਾਂ ਦੀ ਸਿੱਖਿਆ ਨੂੰ ਮਨ ਵਿਚ ਵਿਚਾਰਨਾ ਤੇ ਧਾਰਨ ਕਰਨ ਦਾ ਯਤਨ ਕਰਨਾ।



ਇਸ ਤੋਂ ਬਿਨਾਂ ਜੇਕਰ ਬੱਚੇ ਨੂੰ ਸੂਰਬੀਰਤਾ ਦੀ ਪ੍ਰੇਰਨਾ ਦੇਣੀ ਹੋਵੇ ਤਾਂ ਪ੍ਰਸਿੱਧ ਜੋਧਿਆਂ ਬਹਾਦਰਾਂ ਸ਼ਹੀਦਾਂ ਤਥਾ ਬਹਾਦਰ ਜਰਨੈਲਾਂ ਕਰਨੈਲਾਂ ਆਦਿ ਦੀਆਂ ਫੋਟੋਆਂ ਲਾਉਣੀਆਂ ਤੇ ਉਨ੍ਹਾਂ ਦੀਆਂ ਬਹਾਦਰ ਕਰਨੀਆਂ ਦਾ ਚਿਤਵਨ ਕਰਨਾ। ਇਹਨਾਂ ਦੋ ਸ਼੍ਰੇਣੀਆਂ ਭਗਤਾਂ ਅਤੇ ਸੂਰਬੀਰਾਂ ਤੋਂ ਬਿਨਾਂ ਤੀਜੀ ਸ਼੍ਰੇਣੀ ਦਾਤੇ ਦਾਨ ਪੁੰਨ ਕਰਨ ਵਾਲੇ ਭੰਡਾਰੀਆਂ ਦੀ ਹੈ।

ਐਸੇ ਮਹਾਂ ਪੁਰਸ਼ਾਂ ਦੀਆਂ ਫੋਟੋਆਂ ਤੇ ਕਾਰਨਾਮੇ ਵੀ ਵੇਖਣ 'ਤੇ ਵਿਚਾਰ ਅਧੀਨ ਰੱਖਣੇ ਲਾਭਕਾਰੀ ਸਿੱਧ ਹੁੰਦੇ ਹਨ।

ਇਨ੍ਹਾਂ ਤਿੰਨ ਸ਼੍ਰੇਣੀਆਂ ਦੇ ਪੁਰਸ਼ ਹੀ ਉਤਮ ਕਥਨ ਕੀਤੇ ਗਏ ਹਨ।

**ਯਥਾ- ਜਨਨੀ ਜਣੈ ਤ ਭਗਤ ਜਨ ਕੈ ਦਾਤਾ ਕੈ ਸੂਰ॥**
**ਨਹਿ ਤਾਂ ਜਨਨੀ ਬਾਂਝ ਰਹੇ ਕਾਹੇ ਗਵਾਵੇ ਨੂਰ॥**

ਇਸ ਸਮੇਂ ਦੇ ਪ੍ਰਪੱਕ ਕੀਤੇ ਹੋਏ ਗਰਭਵਤੀ ਦੇ ਵਿਚਾਰ ਬੱਚੇ ਉਤੇ ਬਹੁਤ ਡੂੰਘਾ ਅਸਰ ਕਰਦੇ ਹਨ 'ਜੈਸਾ ਸੇਵੈ ਤੈਸੋ ਹੋਇ' ਨਿਸਚੇ ਹੀ ਵੀਹ ਵਿਸਵੇ ਸੱਚ ਹੈ। ਗਰਭ ਸਮੇਂ ਗਰਭਵਤੀ ਆਪਣੇ ਜੈਸੇ ਵਿਚਾਰ ਤੇ ਧਾਰਨਾ ਬਣਾਏਗੀ, ਪੈਦਾ ਹੋਣ ਵਾਲਾ ਬੱਚਾ ਵੀ ਵੈਸਾ ਹੀ ਵਿਚਾਰਵਾਨ ਤੇ ਉਚੇ ਆਦਰਸ਼ਾਂ ਵਾਲਾ ਹੋਵੇਗਾ।

ਉਪਰ ਜੋ ਕੁਛ ਲਿਖਿਆ ਗਿਆ ਹੈ ਉਨ੍ਹਾਂ ਕੰਨਾਂ ਦਾ ਵਿਸ਼ਾ ਸੀ ਜੋ ਕੁਝ ਗਰਭਵਤੀ ਆਪਣੇ ਕੰਨਾਂ ਦੁਆਰਾ ਸੁਣੇਗੀ ਜਾਂ ਪੜ੍ਹੇਗੀ ਉਸ ਦਾ ਪ੍ਰਭਾਵ ਬੱਚੇ ਉਤੇ ਉਸ ਦੇ ਸੂਖਮ ਕੰਨਾਂ ਦੁਆਰਾ ਹੀ ਹੋਵੇਗਾ।

ਇਸ ਉਪਰੰਤ ਅੱਖਾਂ ਦਾ ਵਿਸ਼ਾ ਹੈ ਜੋ ਕੁਝ ਗਰਭਵਤੀ ਆਪਣੀਆਂ ਅੱਖਾਂ ਦੁਆਰਾ ਵੇਖੇਗੀ ਉਸ ਦਾ ਪ੍ਰਭਾਵ ਬੱਚੇ ਦੀਆਂ ਸੂਖਮ ਅੱਖਾਂ ਦੁਆਰਾ ਉਸ ਦੇ ਦਿਲ ਦਿਮਾਗ ਉਤੇ ਉਕਰਿਆ ਜਾਏਗਾ-ਇਸ ਕਰਕੇ ਗਰਭਵਤੀ ਦੇ ਕਮਰੇ ਵਿਚ ਕੋਈ ਡਰਾਉਣਾ ਦ੍ਰਿਸ਼ ਮੂਰਤ ਜਾਂ ਖਿਡਾਉਣੇ ਦੇ ਰੂਪ ਵਿਚ ਨਹੀਂ ਹੋਣਾ ਚਾਹੀਦਾ, ਡਰਾਉਣੀ ਫੋਟੋ ਜੈਸਾ ਕਿ ਭੈਰੋ ਜਤੀ ਤਥਾ ਅਸ਼ਟ ਭੁਜੀ ਦੇਵੀ ਆਦਿ ਵੀ ਬੱਚੇ ਵਾਸਤੇ ਹਾਨੀਕਾਰਕ ਹੁੰਦੇ ਹਨ।

ਇਨ੍ਹਾਂ ਨਾਲ ਬੱਚੇ ਦੀਆਂ ਆਦਤਾਂ ਤੇ ਸ਼ਕਲ ਸਰੂਪ ਇਨ੍ਹਾਂ ਦੇ ਅਨੁਸਾਰ ਹੀ ਕਰੂਪ ਬਣ ਜਾਂਦੀਆਂ ਹਨ, ਕੁਰੱਖਤ ਅਮੋੜ ਅਤੇ ਜ਼ਿੱਦੀ ਅਤੇ ਡਰਪੋਕ ਹੋ ਜਾਂਦਾ ਹੈ।

ਦਿਲ ਪ੍ਰਚਾਵੇ ਵਾਸਤੇ ਗਰਭਵਤੀ ਨੂੰ ਨਾਵਲ ਜਾਂ ਕਿੱਸੇ ਕਹਾਣੀਆਂ ਤੇ ਗੀਤ ਆਦਿ ਬਿਲਕੁਲ ਨਹੀਂ ਪੜ੍ਹਨੇ ਤੇ ਸੁਣਨੇ

ਚਾਹੀਦੇ।

ਪੜ੍ਹੀਆਂ ਸੁਣੀਆਂ ਤੇ ਵੇਖੀਆਂ ਸਾਰੀਆਂ ਚੰਗੀਆਂ ਮਾੜੀਆਂ ਗੱਲਾਂ ਦਾ ਪ੍ਰਭਾਵ ਮਾਤਾ ਦੇ ਗਰਭ ਵਿਚ ਹੀ ਬੱਚੇ ਦੇ ਦਿਲ ਦਿਮਾਗ 'ਤੇ ਉਕਰਿਆ ਜਾਂਦਾ ਹੈ। ਇਸ ਵਾਸਤੇ ਗਰਭਵਤੀ ਨੂੰ ਆਪਣੇ ਬੱਚੇ ਦਾ ਅੱਗਾ ਸਵਾਰਨ ਵਾਸਤੇ ਅਤੇ ਉਸ ਦੀ ਜ਼ਿੰਦਗੀ ਸਫਲ ਕਰਨ ਵਾਸਤੇ ਨੇਕ ਵਿਚਾਰ ਤੇ ਨੇਕ ਸਦਾਚਾਰ ਨੂੰ ਚੰਗੀ ਤਰ੍ਹਾਂ ਗ੍ਰਹਿਣ ਕਰਨਾ ਚਾਹੀਦਾ ਹੈ।

ਬੱਚੇ ਦੀ ਸਰੀਰਕ ਸੁੰਦਰਤਾ ਅਤੇ ਅਰੋਗਤਾ ਵਾਸਤੇ ਗਰਭਵਤੀ ਨੂੰ ਚੰਗੀ ਖੁਰਾਕ ਅਤੇ ਸਾਫ ਸੁਥਰਾ ਰਹਿਣ ਸਹਿਣ ਰੱਖਣਾ ਬਹੁਤ ਜ਼ਰੂਰੀ ਹੈ।

ਪੁਰਸ਼ ਦੀ ਚੰਗੀ (ਅਰੋਗ) ਮਾੜੀ (ਅਰੋਗਤਾ) ਅਵਸਥਾ ਦਾ ਅਸਰ ਸਭ ਤੋਂ ਪਹਿਲਾਂ ਉਸ ਦੇ ਵੀਰਜ ਕੀਟਾਣੂਆਂ ਰਾਹੀਂ ਇਸਤ੍ਰੀ ਦੇ ਗਰਭ ਵਿਚ ਪ੍ਰਵੇਸ਼ ਕਰਦਾ ਹੈ। ਜਦ ਇਹ ਕੀਟਾਣੂ ਇਸਤ੍ਰੀ ਦੀ ਬੱਚੇਦਾਨੀ ਦੇ ਅੰਡਿਆਂ ਨਾਲ ਮਿਲ ਕੇ ਗਰਭ ਸਥਿਤੀ ਕਰ ਦੇਣ ਤਾਂ ਇਹ ਇਸਤ੍ਰੀ ਦੇ ਵਿਚਾਰਾਂ ਅਤੇ ਖਾਣ ਪੀਣ ਦਾ ਅਸਰ ਪ੍ਰਵਾਨ ਕਰਨ ਲੱਗ ਪੈਂਦਾ ਹੈ।

ਇਸ ਤੋਂ ਸਪਸ਼ਟ ਹੈ ਕਿ ਪਹਿਲਾਂ ਪੁਰਸ਼ ਪਤੀ ਦਾ ਵੀਰਜ ਰੋਗ ਅਤੇ ਦੋਸ਼ ਰਹਿਤ ਹੋਵੇ ਅਤੇ ਫਿਰ ਜਦ ਉਹ ਇਸਤ੍ਰੀ ਦੇ ਨਾਲ ਮਿਲ ਬੈਠੇ ਤਾਂ ਫਿਰ ਇਸਤ੍ਰੀ ਦੇ ਵਿਚਾਰ ਖਾਣ ਪੀਣ ਅਤੇ ਵਾਤਾਵਰਤਨ ਆਦਿ ਸਭ ਸ਼ੁਧ ਹੋਣੇ ਚਾਹੀਦੇ ਹਨ। ਜਦ ਐਸੇ ਨਿਯਮ ਮਾਤਾ ਪਿਤਾ ਦੋਹਾਂ ਵਲੋਂ ਧਾਰਨ ਕਰ ਲਏ ਜਾਣ ਤਾਂ ਬੱਚਾ ਈਸ਼ਵਰ ਦੀ ਕਿਰਪਾ ਨਾਲ ਅਵੱਸ਼ ਹੀ ਸਗਲ ਗੁਣ ਸਪੰਨ ਹੋਵੇਗਾ।

## ਬੱਚੇ ਵਾਸਤੇ ਹਾਨੀਕਾਰਕ

ਗਰਭ ਦੇ ਤੀਸਰੇ ਮਹੀਨੇ ਉਪਰੰਤ ਗ੍ਰਿਹਸਥ ਮਿਲਾਪ ਨ ਹੋਣ ਦੇ ਬਰਾਬਰ 'ਬਹੁਤ ਘਟ ਹੋਣੇ ਚਾਹੀਦੇ ਹਨ। ਕਿਉਂਕਿ ਇਸ ਸਮੇਂ ਮਿਲਾਪ ਗਰਭ ਵਿਚ ਬੱਚੇ ਵਾਸਤੇ ਸਰੀਰ ਕਰਕੇ ਤਥਾ ਦਿਮਾਗੀ ਵਿਚਾਰਾਂ ਕਰਕੇ ਬਹੁਤ ਹਾਨੀਕਾਰਕ ਸਿਧ ਹੁੰਦੇ ਹਨ। ਇਸ ਸਮੇਂ ਦੀਆਂ ਗਲਤੀਆਂ ਵਿਸ਼ੇਸ਼ ਕਰਕੇ ਸਤਵੇਂ ਮਹੀਨੇ ਉਪਰੰਤ ਦੇ ਮੇਲ ਮਿਲਾਪ ਨਾਲ ਬੱਚੇ ਦੇ ਸਰੀਰਕ ਅੰਗਾਂ ਵਿਚ ਕਈ ਵਿਗਾੜ ਹੋ ਜਾਣ ਦਾ ਡਰ ਹੁੰਦਾ ਹੈ। ਕਈ ਬੱਚਿਆਂ ਦੇ ਅੰਗਾਂ ਵਿਚ ਨੁਕਸ ਪੈ ਜਾਂਦੇ ਹਨ। ਹਥ ਪੈਰ ਅਤੇ ਲੱਤਾਂ ਬਾਹਾਂ ਡੁੰਡੀਆਂ ਵਿੰਗੀਆਂ ਤੇ ਅੱਖਾਂ ਟੀਰੀਆਂ ਜਾਂ ਹੋਰ ਕਿਸੇ ਨੁਕਸ ਵਾਲੀਆਂ ਹੋ ਜਾਂਦੀਆਂ ਹਨ-ਬੱਚੇ ਦੇ ਦਿਮਾਗ ਉਤੇ ਵੀ ਉਸ ਸਮੇਂ ਦੇ ਮਿਲਾਪ ਦਾ ਬਹੁਤ ਅਸਰ ਪੈਂਦਾ ਹੈ।



ਬੱਚਾ ਮੋਟੀ ਬੁੱਧੀ ਵਾਲਾ ਅਥਵਾ ਝਲ ਵਲੱਲਾ ਹੋ ਜਾਂਦਾ ਹੈ ਇਤਿਆਦਿ ਖਰਾਬੀਆਂ ਤੋਂ ਬਿਨਾਂ ਕਈ ਵਾਰ ਬੱਚਾ ਸਮੇਂ ਤੋਂ ਪਹਿਲਾਂ ਹੀ ਸੰਸਾਰ ਦੀ ਹਵਾ ਨੂੰ ਛੂਹ ਕੇ ਅਗੇ ਨੂੰ ਤੁਰਦਾ ਹੁੰਦਾ ਹੈ।

## ਬੀਮਾਰ ਇਸਤ੍ਰੀ ਨਾਲ ਮਿਲਾਪ

ਬੀਮਾਰ ਇਸਤ੍ਰੀ ਨਾਲ ਕਿਸੇ ਹਾਲਤ ਵਿਚ ਵੀ ਮੇਲ ਮਿਲਾਪ ਨਹੀਂ ਕਰਨਾ ਚਾਹੀਦਾ। ਕਿਉਂਕਿ ਜੇਕਰ ਇਸਤ੍ਰੀ ਨੂੰ ਬੀਮਾਰੀ ਦੀ ਹਾਲਤ ਵਿਚ ਗਰਭ ਹੋ ਜਾਵੇ ਤਾਂ ਪੈਦਾ ਹੋਣ ਵਾਲਾ ਬੱਚਾ ਸਾਰੀ ਉਮਰ ਹੀ ਕਈ ਪ੍ਰਕਾਰ ਦੇ ਰੋਗਾਂ ਵਿਚ ਗ੍ਰਸਿਆ ਰਹਿੰਦਾ ਹੈ ਅਤੇ ਉਸ ਦੀ ਸਰੀਰਕ ਦਸ਼ਾ ਵੀ ਢਿੱਲੀ ਮੱਠੀ ਹੀ ਰਹਿੰਦੀ ਹੈ।

## ਬੀਮਾਰ ਪੁਰਸ਼ ਤੋਂ ਸੰਤਾਨ

ਇਸ ਤਰ੍ਹਾਂ ਹੀ ਜੇਕਰ ਕਿਸੇ ਰੋਗੀ ਪੁਰਸ਼ ਤੋਂ ਗਰਭ ਸਥਿਤੀ ਹੋ ਜਾਵੇ ਤਾਂ ਉਸ ਦਾ ਪੈਦਾ ਹੋਣ ਵਾਲਾ ਬੱਚਾ ਪਿਤਾ ਦੀ ਬੀਮਾਰੀ ਤਥਾ ਹੋਰ ਅਜਿਹੀ ਬੀਮਾਰੀ ਦਾ ਸ਼ਿਕਾਰ ਹੋ ਜਾਵੇਗਾ, ਪੁਰਸ਼ ਦੇ ਬੀਮਾਰ ਕੀਟਾਣੂਆਂ ਦਾ ਬੱਚੇ ਉਤੇ ਡੂੰਘਾ ਅਸਰ ਹੁੰਦਾ ਹੈ ਕਿਉਂਕਿ ਬੀਮਾਰ ਬੀਜ ਤੋਂ ਬੀਮਾਰ ਸ਼ਾਖ ਹੀ ਪੈਦਾ ਹੁੰਦੀ ਹੈ।

ਇਸ ਵਾਸਤੇ ਸੁੰਦਰ ਅਰੋਗ ਅਤੇ ਬੁੱਧੀਮਾਨ ਬੱਚਾ ਪੈਦਾ ਕਰਨ ਵਾਸਤੇ ਇਸਤ੍ਰੀ ਪੁਰਸ਼ ਦੋਹਾਂ ਨੂੰ ਹੀ ਇਹਨਾਂ ਗੱਲਾਂ ਦਾ ਵਿਸ਼ੇਸ਼ ਧਿਆਨ ਰੱਖਣਾ ਚਾਹੀਦਾ ਹੈ ਕਿ ਦੋਵੇਂ ਨਿਰੋਗ ਹੋਣ।

## ਦੋ ਜ਼ੁੰਮੇਵਾਰ ਤੱਤ (ਰਕਤ ਅਤੇ ਬਿੰਦ)



ਗਰਬਾਣੀ ਵਿਚ ਕਥਨ ਹੈ, **"ਰਕਤੁ ਬਿੰਦੁ ਕਰਿ ਨਿੰਮਿਆ ਅਗਨਿ ਉਦਰ ਮਝਾਰਿ॥"** (ਪੰਨਾ ੭੦੬)

ਮਾਤਾ ਦੀ ਰਕਤ ਪਿਤਾ ਦੀ ਬਿੰਦ ਤੋਂ ਬੱਚੇ ਦੀ ਗਰਭ ਅਗਨੀ ਵਿਚ ਰਚਨਾ ਹੋਈ। ਡਾਕਟਰ ਲੋਕ ਇਸ ਦੀ ਵਿਆਖਿਆ ਆਪਣੀਆਂ ਪੁਸਤਕਾਂ ਵਿਚ ਇਸ ਤਰ੍ਹਾਂ ਕਰਦੇ ਹਨ ਕਿ–

ਇਸਤ੍ਰੀ ਦੀ ਬੱਚੇ ਦਾਨੀ (uterus) ਵਿਚ ਅੰਡੇਦਾਨੀ (ovary) ਹੁੰਦੀ ਹੈ। ਜਿਸ ਵਿਚ ਅਣਗਿਣਤ ਹੀ ਅਤਿ ਸੂਖਮ ਅੰਡਿਆਂ (ovum) ਦੀ ਲੜੀ ਹੁੰਦੀ ਹੈ। ਇਹ ਅੰਡੇ ਜੇਕਰ ਨਿਰੋਏ ਹੋਣ ਤਾਂ ਇਸਤ੍ਰੀ ਬੱਚੇ ਪੈਦਾ ਕਰਨ ਦੇ ਯੋਗ ਹੁੰਦੀ ਹੈ। ਪਰ ਜੇਕਰ ਇਹ ਅੰਡੇ ਕਿਸੇ ਕਾਰਣ ਕਰਕੇ ਮੂਲੋਂ ਹੀ ਨ ਹੋਣ, ਰੋਗੀ ਹੋਣ ਤਾਂ ਫਿਰ ਪੁਰਸ਼ ਕੀਟਾਣੂ (sperm) ਭਾਵੇਂ ਕਿੰਨੇ ਹੀ ਸ਼ਕਤੀਸ਼ਾਲੀ ਅਤੇ ਨਿਰੋਏ ਹੋਣ ਇਸਤ੍ਰੀ ਨੂੰ ਬੱਚਾ ਪੈਦਾ ਨਹੀਂ ਹੋ ਸਕਦਾ, ਇਸਤ੍ਰੀ ਦੀ ਬੱਚੇਦਾਨੀ ਦੇ

ਇਹ ਅੰਡੇ ਕਿਉਂਕਿ ਉਸ ਦੀ ਰਕਤ (ਲਹੂ) ਤੋਂ ਹੀ ਤਿਆਰ ਹੁੰਦੇ ਹਨ ਇਸ ਕਰਕੇ ਗੁਰਬਾਣੀ ਵਿਚ ਇਨ੍ਹਾਂ ਨੂੰ ਰਕਤ ਰੂਪ ਹੀ ਕਿਹਾ ਗਿਆ ਹੈ।

ਇਸ ਪ੍ਰਕਾਰ ਹੀ ਪੁਰਸ਼ ਦੀ ਬੂੰਦ ਵੀਰਜ (sperm) ਦੀ ਵਿਆਖਿਆ ਹੈ। ਪੁਰਸ਼ ਦੇ ਸਰੀਰ ਵਿਚ ਵੀਰਜ (sperm) ਹੁੰਦਾ ਹੈ ਜਿਸ ਵਿਚ ਅਣਗਿਣਤ ਹੀ ਸੂਖਮ (germs) ਹੁੰਦੇ ਹਨ ਜੋ ਕੇਵਲ ਚੰਗੀ ਮਾਈਕਰੋਸਕੋਪ ਨਾਲ ਵੇਖੇ ਜਾ ਸਕਦੇ ਹਨ।

ਜੇਕਰ ਇਹਨਾਂ ਕੀਟਾਣੂਆਂ (germs) ਵਿਚ ਕਿਸੇ ਪ੍ਰਕਾਰ ਦਾ ਕੋਈ ਨੁਕਸ ਹੋਵੇ ਅਥਵਾ ਇਹ ਬਿਲਕੁਲ ਹੀ ਨ ਹੋਣ ਤਾਂ ਫਿਰ ਪੁਰਸ਼ ਬੱਚਾ ਪੈਦਾ ਕਰਨ ਦੇ ਯੋਗ ਨਹੀਂ ਹੁੰਦਾ। ਪਰ ਜੇਕਰ ਇਸਤ੍ਰੀ ਦੇ ਗਰਭਵਤੀ ਹੋਣ ਉਪਰੰਤ ਉਸ ਦੀ ਕਿਸੇ ਬੀਮਾਰੀ ਜਾਂ ਬੇ-ਪ੍ਰਵਾਹੀ ਕਰਕੇ ਇਹ ਪੁਰਸ਼ ਕੀਟਾਣੂ ਬੱਚੇਦਾਨੀ ਵਿਚ ਹੀ ਮਰ ਜਾਣ ਤਾਂ ਫਿਰ ਬੱਚਾ ਉਥੇ ਹੀ ਮੁਰਦਾ ਹੋ ਕੇ ਇੱਕ ਮਾਸ ਦਾ ਲੋਥੜਾ ਬਣ ਜਾਂਦਾ ਹੈ।

ਅਤੇ ਜੇਕਰ ਇਸ ਲੋਥੜੇ ਨੂੰ ਉਪ੍ਰੇਸ਼ਨ ਦੁਆਰਾ ਜਾਂ ਹੋਰ ਕਿਸੇ ਢੰਗ ਨਾਲ ਬੱਚੇਦਾਨੀ ਵਿਚੋਂ ਕੱਢਿਆ ਨ ਜਾਵੇ ਤਾਂ ਇਹ ਇਸਤ੍ਰੀ ਦੇ ਮਾਹਵਾਰੀ ਖੂਨ ਨਾਲ ਮਿਲ ਕੇ ਦਿਨੋਂ ਦਿਨ ਵੱਡਾ ਹੁੰਦਾ ਜਾਂਦਾ ਹੈ ਅਤੇ ਸਮਾਂ ਪਾ ਕੇ ਇਸਤ੍ਰੀ ਦੀ ਜਿੰਦ ਲੈ ਲੈਂਦਾ ਹੈ। ਇਸ ਨੂੰ ਪੇਟ ਵਿਚ ਗੋਲਾ ਕਿਹਾ ਜਾਂਦਾ ਹੈ।

## ਧਰਿ ਪਾਇਤਾ ਉਦਰੈ ਮਾਹਿ

ਪਰਮਾਤਮਾ ਦੇ ਅਟੱਲ ਨਿਯਮ ਅਨੁਸਾਰ ਸ੍ਰਿਸ਼ਟੀ ਦੀ ਉਤਪੱਤੀ ਵਾਸਤੇ ਜਿਸ ਸਮੇਂ ਇਸਤ੍ਰੀ ਪੁਰਸ਼ ਮਿਲ ਕੇ ਸਹਿਯੋਗ ਕਰਦੇ ਹਨ ਤਾਂ ਜੇਕਰ ਪੁਰਸ਼ ਦਾ ਕੀਟਾਣੂ (Spermatozoon) ਇਸਤਰੀ ਦੇ ਪੱਕੇ

ਅੰਡੇ (Ripened Ova) ਨਾਲ ਮਿਲ ਜਾਵੇ ਤਾਂ ਗਰਭ ਸਥਿਤੀ (Impregnation)ਹੋਜਾਂਦੀ ਹੈਅਤੇ ਬੱਚੇ ਦੀ ਜੀਵਨ ਅਵਸਥਾ ਦਾ ਪੈਂਤੜਾ (ਮੁੱਢ) ਬੱਝ ਜਾਂਦਾ ਹੈ। ਇਸ ਪੈਂਤੜੇ ਨੂੰ ਅੰਕੁਰ ਕਿਹਾ ਜਾਂਦਾ ਹੈ। ਇਸ ਅੰਕੁਰ ਦਾ ਵਜਨ ਦੂਸਰੇ ਹਫਤੇ ਦੇ ਅਖੀਰ ਇਕ ਚੌਲ ਦੇ ਨਿਕੇ ਦਾਣੇ ਦੇ ਬਰਾਬਰ ਅਤੇ ਲੰਬਾਈ ਇੱਕ ਇੰਚ ਦਾ ਬਾਰ੍ਹਵਾਂ ਹਿੱਸਾ ਹੁੰਦੀ ਹੈ ਤੀਸਰੇ ਹਫਤੇ ਦੇ ਅਖੀਰ ਇਹ ਇੱਕ ਵੱਡੇ ਕੀੜੇ ਅਥਵਾ ਜਵੀ ਦੇ ਦਾਣੇ ਦੇ ਬਰਾਬਰ ਹੋ ਜਾਂਦਾ ਹੈ।

**ਹਰਿ ਜੀਉ ਗੁਫਾ ਅੰਦਰਿ ਰਖਿ ਕੈ**

**ਵਾਜਾ ਪਵਣੁ ਵਜਾਇਆ॥**



**(ਅਨੰਦੁ ਸਾਹਿਬ)**

ਉਪਰੰਤ ਇਸ ਅੰਕੁਰ ਦਾ ਦਿਨ ਪ੍ਰਤਿ ਦਿਨ ਵਿਕਾਸ ਹੁੰਦਾ ਜਾਂਦਾ ਹੈ ਅਤੇ ਸਰੀਰ ਦੇ ਸਾਰੇ ਅੰਗ ਪਤੰਗ ਬਣਦੇ ਹਨ। ਚੌਥੇ ਮਹੀਨੇ ਦੇ ਅੰਤ ਵਿਚ ਬੱਚੇ ਦੇ ਫੇਫੜਿਆਂ ਦਾ ਜਦ ਪੂਰਨ ਵਿਕਾਸ ਹੋ ਜਾਂਦਾ ਹੈ ਤਾਂ ਬੱਚਾ ਹਿਲਨ ਜੁਲਣ ਲੱਗ ਪੈਂਦਾ ਹੈ।

ਤਦ ਇਹ ਸਮਝਿਆ ਜਾਂਦਾ ਹੈ ਕਿ ਬੱਚੇ ਵਿਚ ਜਿੰਦ ਪੈ ਗਈ ਹੈ। ਪਰ ਇਹ ਗੱਲ ਵਿਗਿਆਨੀਆਂ ਨੇ ਸਿੱਧ ਕਰ ਦਿੱਤੀ ਹੈ ਕਿ ਬੱਚੇ ਵਿਚ ਜਿੰਦ ਉਸ ਦੇ ਮੁੱਢ ਅੰਕੁਰ ਤੋਂ ਹੀ ਪੁਰਸ਼ ਦੇ ਕੀਟਾਣੂਆਂ ਰਾਹੀਂ ਸੁਰਜੀਤ ਹੁੰਦੀ ਹੈ। ਪਰ ਪਹਿਲਾਂ ਉਸ ਦੇ ਫੇਫੜੇ ਪੂਰਨ ਨਹੀਂ ਹੁੰਦੇ ਜਿਸ ਕਰਕੇ ਉਸ ਦਾ ਵਾਜਾ ਪਉਣ ਨਹੀਂ ਵਜਦਾ, ਪ੍ਰੰਤੂ ਚੌਥੇ ਮਹੀਨੇ ਦੇ ਅੰਤ ਜਦ ਫੇਫੜੇ ਪੂਰਨ ਹੋ ਜਾਂਦੇ ਹਨ ਤਾਂ ਉਨ੍ਹਾਂ ਦੀ ਧੜਕਨ ਨਾਲ ਪਉਣ ਦਾ ਵਾਜਾ ਵਜਦਾ ਹੈ ਤੇ ਜਿਸ ਨਾਲ ਬੱਚੇ ਵਿਚ

ਹਿਲਜੁਲ ਪੈਦਾ ਹੋ ਜਾਂਦੀ ਹੈ ਅਤੇ ਆਮ ਸਾਧਾਰਨ ਸਮਝਿਆ ਇਹ ਜਾਂਦਾ ਹੈ ਕਿ ਬੱਚੇ ਵਿਚ ਜਿੰਦ ਪੈ ਗਈ ਹੈ। ਜਿੰਦ ਤਾਂ ਭਾਵੇਂ ਅੰਕੁਰ ਤੋਂ ਹੀ ਪੁਰਸ਼ ਦੇ ਕੀਟਾਣੂਆਂ ਰਾਹੀਂ ਆਰੰਭ ਹੁੰਦੀ ਹੈ।

ਪਰ ਜਦੋਂ ਜਿੰਦ ਪਰਗਟ ਕਰਨ ਵਾਲਾ ਸਾਧਨ ਉਸ ਦੇ ਫੇਫੜੇ ਪੂਰਨ ਕ੍ਰਿਆਸ਼ੀਲ ਨਹੀਂ ਹੁੰਦੇ।

ਗੁਰਬਾਣੀ ਵਿਚ ਵੀ ਏਹੀ ਕਥਨ ਹੈ ਕਿ ਗਰਭ ਵਿਚ ਪਹਿਲਾਂ ਜੀਵ ਪ੍ਰਵੇਸ਼ ਕਰਦਾ ਹੈ ਤੇ ਫਿਰ ਉਸ ਦਾ ਸਰੀਰ ਬਣਦਾ ਹੈ ਯਥਾ-

**ਜੀਉ ਪਾਇ ਤਨੁ ਸਾਜਿਆ ਰਖਿਆ ਬਣਤ ਬਣਾਇ॥**

**[ ਮ: ੧ਪੰਨਾ ੧੩੮ ]**

**ਜੀਉ ਪਾਇ ਪਿੰਡੁ ਜਿਨਿ ਸਾਜਿਆ ਦਿਤਾ ਪੈਨਣੁ ਖਾਣੁ॥**

**[ ਮ: ੫ ਪੰਨਾ ੬੨੦]**



ਸੋ ਬੱਚੇ ਵਿਚ ਜਿੰਦ ਪੁਰਸ਼ ਦੇ ਜੀਵਨ ਕੀਟਾਣੂ ਰਾਹੀਂ ਆਰੰਭ ਤੋਂ ਹੁੰਦੀ ਹੈ ਜੋ ਇਸਤ੍ਰੀ ਅੰਡੇ (Ova) ਨਾਲ ਮਿਲ ਕੇ ਬੱਚੇ ਦੇ ਸਰੀਰਕ ਵਿਕਾਸ ਨਾਲ ਪ੍ਰਬਲ ਹੁੰਦੀ ਹੈ।

ਪੰਜਵੇਂ ਮਹੀਨੇ ਬੱਚੇ ਦੀ ਹਿਲਜੁਲ ਕੁਝ ਤੇਜ਼ ਹੋ ਜਾਂਦੀ ਹੈ ਅਤੇ ਸੱਤਵੇਂ ਮਹੀਨੇ ਸਰੀਰ ਦੇ ਸਾਰੇ ਅੰਗ ਆਪਣੀ ਪੱਕੀ ਸ਼ਕਲ ਧਾਰਨ ਕਰ ਲੈਂਦੇ ਹਨ। ਨਾਵੇਂ ਮਹੀਨੇ ਬੱਚਾ ਹਰ ਪ੍ਰਕਾਰ ਕਰ ਕੇ ਪੂਰਨ ਹੋ ਜਾਂਦਾ ਹੈ ਅਤੇ ਮਾਤਾ ਦੇ ਗਰਭ ਵਿਚੋਂ ਬਾਹਰ ਆਉਣ ਦੀ ਤਿਆਰੀ ਵਿਚ ਹੁੰਦਾ ਹੈ। ਗਰਭ ਵਿਚ ਠਹਿਰਨ ਦਾ ਸਮਾਂ ਬੱਚੇ ਵਾਸਤੇ ਸਾਧਾਰਨ ਕਰਕੇ ੨੮੦ ਤੋਂ ੩੦੦ ਦਿਨ ਤਕ ਹੀ ਸੀਮਤ ਹੈ।

**ਬਲਿਹਾਰੀ ਕੁਦਰਤਿ ਵਸਿਆ॥**

**ਤੇਰਾ ਅੰਤੁ ਨ ਜਾਈ ਲਖਿਆ॥** **[ਆਸਾ ਦੀ ਵਾਰ]**

## ਗਰਭ ਵਿਚ ਬੱਚੇ ਦਾ ਰੱਖਿਆ ਪ੍ਰਬੰਧ

ਗਰਭ ਵਿਚ ਬੱਚੇ ਦੇ ਸਰੀਰ ਦੇ ਚੌਫੇਰੇ ਪਾਣੀ ਹੁੰਦਾ ਹੈ ਅਤੇ ਪਾਣੀ ਉਤੇ ਔਲ (ਮਾਸ ਦੀ ਝਿੱਲੀ) ਦਾ ਪਲੜਾ ਹੁੰਦਾ ਹੈ। ਅਰਥਾਤ ਬੱਚਾ ਅਤੇ ਪਾਣੀ ਦੋਵੇਂ ਔਲ ਵਿਚ ਲਪੇਟੇ ਹੁੰਦੇ ਹਨ।

ਫਿਰ ਦੂਸਰੇ ਮਹੀਨੇ ਔਲ ਵਿਚੋਂ ਨਿਕਲ ਕੇ ਇੱਕ ਨਾਲੀ ਜਿਸ ਨੂੰ ਨਾੜੂ (Umbilical Cord) ਕਿਹਾ ਜਾਂਦਾ ਹੈ, ਬੱਚੇ ਦੀ ਧੁਨੀ, ਨਾਲ ਜੁੜ ਜਾਂਦਾ ਹੈ। ਇਸ ਨਾੜੂ ਦੇ ਕੁਝ ਹਿਸੇ ਦਾ ਸਬੰਧ ਆਂਤੜੀਆਂ ਨਾਲ ਵੀ ਹੁੰਦਾ ਹੈ। ਨਾੜੂ ਦੀ ਲੰਬਾਈ ਬੱਚੇ ਦੇ ਬਰਾਬਰ ਹੀ ਹੁੰਦੀ ਹੈ। ਨਾੜੂ ਦੀਆਂ ਦੋ ਨਾਲਾਂ (tubes) ਹੁੰਦੀਆਂ ਹਨ। ਇਕ ਹੈ (artery) ਇਹ ਬੱਚੇ ਦਾ ਅਸ਼ੁੱਧ ਲਹੂ ਮਾਂ ਨੂੰ ਵਾਪਸ ਕਰਦੀ ਹੈ।

ਅਤੇ ਦੂਜੀ (Vein) ਜੋ ਮਾਂ ਤੋਂ ਸ਼ੁੱਧ ਸਾਫ ਖੂਨ ਬੱਚੇ ਨੂੰ ਪਹੁੰਚਾਉਂਦੀ ਹੈ ਇਹ ਦੂਸਰੇ ਮਹੀਨੇ ਬਣਦਾ ਹੈ ਅਤੇ ਬੱਚੇ ਨੂੰ ਖੁਰਾਕ ਤੇ ਸਾਫ ਹਵਾ ਪਹੁੰਚਾਉਂਦਾ ਹੈ। ਇਸ ਤਰ੍ਹਾਂ ਨਾੜੂ ਦੀਆਂ ਇਹ ਨਾਲੀਆਂ ਮਾਂ ਅਤੇ ਬੱਚੇ ਵਿਚ ਖੁਰਾਕ ਅਤੇ ਹਵਾ ਦਾ ਸਾਧਨ ਹੁੰਦੀਆਂ ਹਨ, ਜਿਸ ਨਾਲ ਬੱਚਾ ਵਧਦਾ, ਫੁਲਦਾ ਅਤੇ ਸੁਰਜੀਤ ਰਹਿੰਦਾ ਹੈ।



## ਮਾਂ ਦਾ ਬੱਚੇ ਉਤੇ ਅਸਰ

ਜਿਵੇਂ ਉਪਰ ਦੱਸਿਆ ਗਿਆ ਹੈ ਕਿ ਬੱਚੇ ਨੂੰ ਉਸ ਦੇ ਨਾੜੂ ਰਾਹੀਂ ਖੁਰਾਕ ਅਤੇ ਪ੍ਰਾਣ ਵਾਯੂ ਮਾਤਾ ਪਾਸੋਂ ਮਿਲਦੀ ਹੈ, ਜਿਸ ਦੇ ਆਧਾਰ 'ਤੇ ਬੱਚੇ ਦਾ ਵਿਕਾਸ ਹੁੰਦਾ ਹੈ, ਇਸ ਦਾ ਸਪਸ਼ਟ ਭਾਵ ਹੈ ਕਿ ਜੈਸੀ ਮਾੜੀ ਚੰਗੀ ਖੁਰਾਕ ਮਾਂ ਖਾਵੇਗੀ ਅਤੇ ਜਿਸ ਤਰ੍ਹਾਂ ਦੇ ਵਾਤਾਵਰਨ ਵਿਚ ਮਾਤਾ ਆਪਣੇ ਵਿਚਾਰਾਂ ਨੂੰ ਅਪਣਾਏਗੀ ਉਸ ਤਰ੍ਹਾਂ

ਦੇ ਵਿਚਾਰਾਂ ਵਾਲਾ ਹੀ ਬੱਚਾ ਹੋਵੇਗਾ। ਇਸ ਕਰਕੇ ਗਰਭਵਤੀ ਨੂੰ ਚੰਗੀ ਸਿਹਤ ਮੰਦ ਸੰਤੁਲਨ (ਸਰੀਰ ਵਾਸਤੇ ਜ਼ਰੂਰੀ ਤੱਤਾਂ ਵਾਲੀ) ਖੁਰਾਕ ਅਤੇ ਚੰਗੇ ਉਚੇ ਵਿਚਾਰ ਗ੍ਰਹਿਣ ਕਰਨੇ ਚਾਹੀਦੇ ਹਨ।

ਡਾਕਟਰਾਂ ਨੇ ਹੁਣ ਇਹ ਗੱਲ ਵੀ ਸਿੱਧ ਕਰ ਦਿੱਤੀ ਹੈ ਕਿ ਇਸ ਸੰਬੰਧ ਵਿਚ ਚੰਗੀ ਸੂਝ ਬੂਝ ਵਾਲੀ ਜਾਣਕਾਰੀ ਅਤੇ ਚੰਗੇ ਵਾਤਾਵਰਨ ਦੇ ਹਾਲਾਤ ਗਰਭ ਵਿਚਲੇ ਕਮਜ਼ੋਰ ਬੱਚੇ ਦੇ ਅਧੂਰਾਪਨ ਉਸ ਬੱਚੇ ਨਾਲੋਂ ਜਿਹੜਾ ਸਹੀ ਤੇ ਐਬ ਜਰਾਸੀਮਾਂ (ਕੀਟਾਣੂਆਂ) ਤੋਂ ਵਧਿਆ ਫੁਲਿਆ ਹੋਵੇ, ਚੰਗਾ ਤੇ ਜਵਾਨ ਬਨਾਉਣ ਵਿਚ ਸਹਾਈ ਹੁੰਦੇ ਹਨ।

ਬੱਚਾ ਚੰਗਾ ਸਿਆਣਾ ਅਤੇ ਸਿਹਤਮੰਦ ਪੈਦਾ ਕਰਨਾ ਮਾਤਾ ਪਿਤਾ ਦੇ ਆਪਣੇ ਵੱਸ ਵਿਚ ਹੁੰਦਾ ਹੈ।



(ਲੇਖਕ)



# -ਸ੍ਰਿਸ਼ਟੀ ਦੀ ਪ੍ਰਗਤੀ-

# ਸ੍ਰੇਸ਼ਟ ਗ੍ਰੰਥਾਂ ਅਤੇ ਬਾਣੀ ਦੇ ਪਾਠ ਦਾ ਲਾਭ

ਜਦ ਮਨ ਦੇ ਸ਼ੁੱਧ ਵਿਚਾਰ ਪੈਦਾ ਕਰਨ ਵਾਸਤੇ ਤਥਾ ਮਨ ਦੇ ਸੁਧਾਰਨ ਵਾਸਤੇ, ਭਲੇ ਪੁਰਸ਼ਾਂ ਦੀ ਸੰਗਤ ਨ ਮਿਲ ਸਕਦੀ ਹੋਵੇ, ਤਦ ਪੁਰਸ਼ ਨੂੰ ਸ੍ਰੇਸ਼ਟ ਗ੍ਰੰਥਾਂ ਰੂਪੀ ਸੱਜਣਾਂ ਦੀ ਸੰਗਤ ਕਰਨੀ ਚਾਹੀਦੀ ਹੈ। ਸ੍ਰੇਸ਼ਟ ਗ੍ਰੰਥਾਂ ਦੁਆਰਾ ਪੁਰਸ਼ ਸੰਸਾਰ ਦੇ ਹਰ ਇਕ ਮਹਾਤਮਾ ਤਥਾ ਸਿੱਖਿਆ ਦਾਤੇ ਦੀ ਸੰਗਤ ਰਾਤ ਦਿਨ ਕਰ ਸਕਦਾ ਹੈ। ਐਸੇ ਮਹਾਤਮਾ ਨਾਲ ਜਿਨ੍ਹਾਂ ਨੇ ਇਹ ਗ੍ਰੰਥ ਰਚੇ ਹੋਏ ਹਨ ਜਦੋਂ ਅਤੇ ਜਿਤਨੀ ਵਾਰ ਚਾਹੇ ਪੁਰਸ਼ ਵਾਰਤਾਲਾਪ ਕਰ ਸਕਦਾ ਹੈ। ਜਦ ਕਿਸੇ ਮਹਾਂਪੁਰਸ਼ ਮਹਾਤਮਾ ਦਾ ਅਸੀਂ ਗ੍ਰੰਥ ਪੜ੍ਹਦੇ ਹਾਂ ਤਾਂ ਸਾਨੂੰ ਸਮਝਣਾ ਚਾਹੀਏ ਕਿ ਅਸੀਂ ਇਸ ਗ੍ਰੰਥ ਦੇ ਕਰਤਾ ਨਾਲ ਵਾਰਤਾਲਾਪ ਕਰ ਰਹੇ ਹਾਂ। ਫਿਰ ਉਨ੍ਹਾਂ ਦੀ ਸਿੱਖਿਆ ਧਾਰਨ ਕਰਕੇ ਪੁਰਸ਼ ਲਾਭ ਪ੍ਰਾਪਤ ਕਰ ਸਕਦਾ ਹੈ। ਧਾਰਮਿਕ ਗ੍ਰੰਥ ਇਸ ਲੋਕ ਦੇ ਚਿੰਤਾ ਮਨੀ ਹਨ, ਜਿਨ੍ਹਾਂ ਦੇ ਪੜ੍ਹਨ ਨਾਲ ਸਭ ਬੁਰਿਆਈਆਂ ਮਿਟ ਜਾਂਦੀਆਂ ਹਨ। ਵਿਸ਼ਯਾਨੰਦ ਫਿੱਕਾ ਪੈ ਜਾਂਦਾ ਹੈ ਅਤੇ ਗਿਆਨਾਨੰਦ ਤੇਜ਼ ਹੋ ਜਾਂਦਾ ਹੈ।

ਇਸ ਕਰਕੇ ਗੁਰਬਾਣੀ ਦਾ ਪਾਠ ਨਿਤਾਪ੍ਰਤਿ ਸਵੇਰੇ ਸ਼ਾਮ ਅਤੇ ਵਿਹਲੇ ਸਮੇਂ ਆਪਣੇ ਮਨ ਨੂੰ ਸਾਮ੍ਹਣੇ ਸਰੋਤਾ ਰੂਪ ਰੱਖ ਕੇ ਇਸ ਤਰ੍ਹਾਂ

ਵਿਚਾਰ ਕੇ ਕਰਨਾ ਚਾਹੀਦਾ ਹੈ ਕਿ ਜਿਵੇਂ ਅਸੀਂ ਗੁਰੂ ਸਾਹਿਬ ਜੀ ਨਾਲ ਗੱਲਬਾਤ ਕਰ ਰਹੇ ਹਾਂ। ਇਸ ਤਰ੍ਹਾਂ ਗੁਰਬਾਣੀ ਦਾ ਪੜ੍ਹਨਾ-ਸੁਣਨਾ ਅੰਮ੍ਰਿਤ ਦਾ ਛਕਣਾ-ਛਕਾਉਣਾ ਹੁੰਦਾ ਹੈ ਅਤੇ ਮੰਦ ਗ੍ਰੰਥਾਂ ਦਾ ਪੜ੍ਹਨਾ ਸੁਣਨਾ ਵਿਹੁ ਦਾ ਭਖਣਾ ਹੁੰਦਾ ਹੈ।

ਜਿਨ੍ਹਾਂ ਗ੍ਰੰਥਾਂ ਦੇ ਪੜ੍ਹਨ ਨਾਲ ਪੁਰਸ਼ ਦੇ ਮਨ ਨੂੰ ਪਰਮਾਤਮਾ ਦੇ ਗੁਣਾਨਵਾਦ ਦੀ ਪ੍ਰੇਰਨਾ ਮਿਲੇ, ਨੇਕ ਚਾਲ ਚਲਣ ਦੀ ਪ੍ਰੇਰਨਾ ਮਿਲੇ ਅਤੇ ਆਪਣੇ ਜੀਵਨ ਸੁਧਾਰ ਦੀ ਪ੍ਰੇਰਨਾ ਮਿਲੇ ਉਹ ਸ੍ਰੇਸ਼ਟ ਗ੍ਰੰਥ ਹਨ ਅਤੇ ਅੰਮ੍ਰਿਤ ਹਨ। ਜਿਨ੍ਹਾਂ ਗ੍ਰੰਥਾਂ ਦੇ ਪੜ੍ਹਨ ਨਾਲ ਮਨ ਵਿਕਾਰੀ ਸੰਸਾਰੀ ਕਾਰਜਾਂ ਵਿਚ ਫਸ ਕੇ ਆਪਣੇ ਆਪ ਨੂੰ ਭੁਲ ਜਾਵੇ, ਭਲੇ ਬੁਰੇ ਦੀ ਵਿਚਾਰ ਨ ਕਰ ਸਕੇ, ਉਹ ਗ੍ਰੰਥ ਵਿਹੁ ਸਮਾਨ ਹਨ। ਉਹਨਾਂ ਨੂੰ ਪੜ੍ਹਕੇ ਜੀਵਨ ਨਿਸਫਲ ਜਾਂਦਾ ਹੈ। ਇਸ ਵਾਸਤੇ-



**ਗੁਰਬਾਣੀ ਗਾਵਹ ਭਾਈ॥ ਓਹ ਸਫਲ ਸਦਾ ਸੁਖਦਾਈ॥**

**[ਸੋਰਠਿ ਪੰਨਾ ੬੨੯]**

## ਹਜ਼ਰਤ ਈਸਾ ਜੀ ਦੇ ਬਚਨ

ਬਾਈਬਲ ਵਿਚ ਲਿਖਿਆ ਹੋਇਆ ਹੈ ਕਿ ਚੁਪ ਚਾਪ ਅਤੇ ਭਰੋਸੇ ਵਿਚ ਤੁਹਾਡੀ ਤਾਕਤ ਹੋਵੇਗੀ। ਪਰਮਾਤਮਾ ਵਿਚ ਭਰੋਸਾ ਰੱਖੋ ਚੁੱਪ ਰਹੋ ਅਤੇ ਇਸ ਤਰ੍ਹਾਂ ਉਸ ਅੱਗੇ ਅਰਦਾਸ ਕਰੋ-

ਹੇ ਪਰਮ ਪਿਤਾ ਪਰਮਾਤਮਾ! ਤੇਰਾ ਨਾਮ ਸੰਸਾਰ ਵਿਚ ਸਭ ਤੋਂ ਅਤਿ ਪਵਿੱਤ੍ਰ ਹੈ, ਮੇਰੇ ਅੰਦਰ ਤੇਰਾ ਹੀ ਰਾਜ ਹੋਵੇ ਅਤੇ ਮੈਂ ਤੇਰੇ ਅੰਦਰ ਨਿਵਾਸ ਕਰਾਂ! ਮੈਂ ਕੇਵਲ ਇਹੀ ਚਾਹੁੰਦਾ ਹਾਂ ਕਿ ਤੇਰੀ ਇੱਛਾ ਹੀ ਮੇਰੇ ਅੰਦਰ ਅਤੇ ਸਮੂੰਹ ਸੰਸਾਰ ਵਿਚ ਪੂਰਨ ਹੋਵੇ। ਸਰੀਰ ਦੀ ਪਾਲਣਾ

ਵਾਸਤੇ ਸਾਨੂੰ ਰੋਜ਼ ਦੀ ਰੋਟੀ ਅਤੇ ਬੁੱਧੀ ਵਾਸਤੇ (ਰੂਹਾਨੀ) ਆਤਮਿਕ ਖੁਰਾਕ ਬਖਸ਼ਿਸ਼ ਕਰੋ। ਅਸੀਂ ਕਿਸੇ ਦੇ ਕਰਜ਼ਦਾਰ ਨ ਹੋਵੀਏ। ਸਾਨੂੰ ਬਦੀ ਅਤੇ ਪਾਪਾਂ ਤੋਂ ਬਚਾਓ। ਤੇਰੀ ਬਾਦਸ਼ਾਹੀ ਨੂੰ ਅਸੀਂ ਆਪਣੇ ਅੰਦਰ ਪ੍ਰਾਪਤ ਕਰੀਏ। ਹੇ ਪਿਤਾ! ਤੂੰ ਸਰਬ ਸ਼ਕਤੀਮਾਨ ਹੈਂ ਅਤੇ ਇਹ ਸਭ ਤੇਰਾ ਹੀ ਪ੍ਰਕਾਸ਼ ਅਤੇ ਸ਼ਾਨ ਹੈ।

## ਧਰਤੀ ਕਿਸ ਦੇ ਆਸਰੇ ?

ਜਗਤ ਦੀ ਮਾਤਾ ਧਰਤੀ ਕਿਸ ਦੇ ਆਸਰੇ ਖੜੀ ਹੈ?

੧. ਯੂਨਾਨੀਆਂ ਅਨੁਸਾਰ-ਧਰਤੀ ਇੱਕ ਦਰਜਨ ਥੰਮਾਂ ਉਤੇ ਖੜੀ ਹੈ।

੨. ਮਿਸਰ ਵਾਲਿਆਂ ਅਨੁਸਾਰ-ਧਰਤੀ ਚਾਰ ਹਾਥੀਆਂ ਨੇ ਚੁਕੀ ਹੋਈ ਹੈ ਜੋ ਸਮੁੰਦਰ ਵਿਚ ਤਰਦੇ ਹੋਏ ਕਛੂਆਂ ਉਤੇ ਖੜੇ ਹਨ।

੩. ਸ਼ਿਮਾਲੀ ਅਮਰੀਕਾ ਦੇ ਕਬਾਇਲੀਆਂ ਅਨੁਸਾਰ-ਧਰਤੀ ਪਾਣੀ ਉਤੇ ਤਰ ਰਹੀ ਹੈ।

੪. ਹਿੰਦੂ ਵੈਸ਼ਨਵ ਵਿਸ਼ਨੂੰ ਪੁਰਾਣ ਮਤ ਅਨੁਸਾਰ-ਧਰਤੀ ਸ਼ੇਸ਼ਨਾਗ ਨੇ ਆਪਣੇ ਫਣ ਉਤੇ ਚੁਕੀ ਹੋਈ ਹੈ।

੫. ਹਿੰਦੂ ਸ਼ੈਵੀ ਮਤ ਅਨੁਸਾਰ-ਧਰਤੀ ਇੱਕ ਬੈਲ ਨੇ ਸਿੰਗਾਂ ਉਤੇ ਚੁਕੀ ਹੋਈ ਹੈ।

੬. ਪੁਰਾਣਾ ਅਨੁਸਾਰ-ਧਰਤੀ ਨੂੰ ਦਿੱਗ ਪਾਲਾਂ (ਅੱਠ ਹਾਥੀਆਂ) ਨੇ ਜੋ ਚਾਰ ਦਿਸ਼ਾ ਤੇ ਚਾਰ ਨੁੱਕਰਾਂ ਹੇਠਾਂ ਖੜੇ ਹਨ, ਚੁਕਿਆ ਹੋਇਆ ਹੈ।

੭. ਸਿੱਖ ਮਤ ਅਨੁਸਾਰ-ਧਰਤੀ ਧਰਮ ਦੇ ਆਸਰੇ ਖੜੀ ਹੈ। "ਧੌਲੁ

ਧਰਮੁ ਦਇਆ ਕਾ ਪੂਤੁ॥"

੮. ਵਿਗਿਆਨਕਾਂ ਅਨੁਸਾਰ-ਧਰਤੀ ਨਿਜਾਮਿ ਸ਼ਮਸੀ (ਸੂਰਜ ਦੇ ਇੰਤਜ਼ਾਮ) ਵਿਚ ਖੜੀ ਹੈ। ਜੈਸਾ ਕਿ-

ਯੂਨਾਨ ਦੇ ਮਸ਼ਹੂਰ ਹਕੀਮ ਫੀਸਾ ਗੋਰਸ ਦੀ ਖੋਜ ਅਨੁਸਾਰ ਪ੍ਰਿਥਵੀ ਦੇ ਬ੍ਰਹਮੰਡ ਖੰਡ ਅਤੇ ਚੰਦ ਤਾਰੇ ਸਭ ਸੂਰਜ ਦੀ ਕਸ਼ਿਸ਼ ਵਿਚ ਆਪੋ ਆਪਣੇ ਕੇਂਦਰੀ ਧੁਰਿਆਂ ਉਤੇ ਘੁੰਮ ਰਹੇ ਹਨ।

## ਜਗਿਆਸੂ ਦੀ ਅਰਦਾਸ

**ਤੂੰ ਮੇਰਾ ਪਿਤਾ ਤੂੰ ਹੈ ਮੇਰਾ ਮਾਤਾ॥ ਤੂੰ ਮੇਰਾ ਬੰਧਪੁ ਤੂੰ ਮੇਰਾ ਭ੍ਰਾਤਾ॥ ਤੂੰ ਮੇਰਾ ਰਾਖਾ ਸਭਨੀ ਥਾਈ ਤਾ ਭਉ ਕੇਹਾ ਕਾੜਾ ਜੀਉ॥ ੧॥ ਤੁਮਰੀ ਕ੍ਰਿਪਾ ਤੇ ਤੁਧੁ ਪਛਾਣਾ॥ ਤੂੰ ਮੇਰੀ ਓਟ ਤੂੰ ਹੈ ਮੇਰਾ ਮਾਣਾ॥ ਤੁਝ ਬਿਨੁ ਦੂਜਾ ਅਵਰੁ ਨ ਕੋਈ ਸਭੁ ਤੇਰਾ ਖੇਲੁ ਅਖਾੜਾ ਜੀਉ॥ ੨॥ ਜੀਅ ਜੰਤ ਸਭਿ ਤੁਧੁ ਉਪਾਏ॥ ਜਿਤੁ ਜਿਤੁ ਭਾਣਾ ਤਿਤੁ ਤਿਤੁ ਲਾਏ॥ ਸਭ ਕਿਛੁ ਕੀਤਾ ਤੇਰਾ ਹੋਵੈ ਨਾਹੀ ਕਿਛੁ ਅਸਾੜਾ ਜੀਉ॥ ੩॥ ਨਾਮੁ ਧਿਆਇ ਮਹਾ ਸੁਖੁ ਪਾਇਆ॥ ਹਰਿ ਗੁਣ ਗਾਇ ਮੇਰਾ ਮਨੁ ਸੀਤਲਸਇਆ॥ ਗੁਰਿ ਪੂਰੈ ਵਜੀ ਵਾਧਾਈ ਨਾਨਕ ਜਿਤਾ ਬਿਖਾੜਾ ਜੀਉ॥ ੪॥**

**(ਮਾਝ ਮਹਲਾ ੫॥ ਪੰਨਾ ੧੦੩)**

ਹੇ ਪ੍ਰਭੂ! ਤੂੰ ਹੀ ਮੇਰਾ ਪਿਤਾ ਹੈਂ ਤੂੰ ਹੀ ਮੇਰੀ ਮਾਤਾ ਹੈਂ, ਤੂੰ ਹੀ ਮੇਰਾ ਸਾਕ ਸੰਬੰਧੀ ਤੇ ਭਾਈ ਰੂਪ ਹੈਂ। ਤੂੰ ਸਭਨੀ ਥਾਈਂ ਮੇਰਾ ਰਾਖਾ ਹੈਂ, ਮੈਨੂੰ ਡਰ ਕਿਸ ਗੱਲ ਦਾ ਹੈ। ਤੇਰੀ ਕ੍ਰਿਪਾ ਨਾਲ ਹੀ ਤੈਨੂੰ ਪਛਾਣਿਆਂ ਜਾਂਦਾ ਹੈ। ਤੂੰ ਹੀ ਮੇਰਾ ਆਸਰਾ ਹੈਂ ਤੂੰ ਹੀ ਮੇਰਾ ਮਾਣ

ਤਾਣ ਹੈਂ। ਤੇਰੇ ਤੋਂ ਬਿਨਾਂ ਹੋਰ ਕੋਈ ਦੂਜਾ ਨਹੀਂ ਹੈ, ਇਹ ਸ੍ਰਿਸ਼ਟੀ ਸਭ ਤੇਰੀ ਖੇਡ ਹੈ। ਸਾਰੇ ਜੀਵ ਜੰਤ ਪੈਦਾ ਕਰਕੇ ਤੂੰ ਜਿਥੇ ਜਿਥੇ ਲਾਏ ਹਨ ਉਥੇ ਉਥੇ ਹੀ ਲੱਗ ਰਹੇ ਹਨ। ਤੇਰਾ ਹੀ ਕੀਤਾ ਸਭ ਕੁਛ ਹੁੰਦਾ ਹੈ। ਜੀਵ ਦਾ ਕੀਤਾ ਕੁਛ ਨਹੀਂ ਹੁੰਦਾ। ਜੋ ਤੇਰੇ ਨਾਮ ਨੂੰ ਧਿਆਉਂਦੇ ਹਨ, ਉਹ ਮਹਾਂ ਸੁਖ ਪਾਉਂਦੇ ਹਨ। ਤੇਰੇ ਗੁਣਾਨਵਾਦ ਨਾਲ ਮਨ ਨੂੰ ਸ਼ਾਂਤੀ ਆ ਜਾਂਦੀ ਹੈ। ਪੂਰਨ ਗੁਰੂ ਦੀ ਕ੍ਰਿਪਾ ਨਾਲ ਸੰਸਾਰ ਦਾ ਕਠਿਨ ਝਮੇਲਾ ਜਿੱਤਿਆ ਜਾਂਦਾ ਹੈ। [-ਸੁਭਮਸਤ-]





# ਕੁਛ ਪ੍ਰਸ਼ਨਾਂ ਦੇ ਉੱਤਰ

**ਪ੍ਰਸ਼ਨ ਨੰ: ੧**

## ਸ਼ਬਦ ਕੀ ਹੈ ?

**ਉੱਤਰ :**-ਧੁਨੀ, ਆਵਾਜ਼, ਭਾਵ ਹੈ ਉਹ ਧੁਨੀ ਜਿਹੜੀ ਦਸਵੇਂ ਦੁਆਰ ਵਿਚ ਸਮਾਧੀ ਸਮੇਂ ਜੋਗੀ ਆਤਮਾ ਵਿਚ ਜੁੜਿਆ ਹੋਇਆ ਪੁਰਸ਼ ਸੁਣਦਾ ਹੈ। ਇਸਦੇ ਅਰਥ ਬ੍ਰਹਮ ਵੀ ਹਨ, ਜਿਸ ਤੋਂ ਸਾਰੀ ਸ੍ਰਿਸ਼ਟੀ ਦੀ ਉਤਪੱਤੀ ਹੋਣੀ ਮੰਨੀ ਗਈ ਹੈ।

**ਪ੍ਰਸ਼ਨ ਨੰ: ੨**

## ਸ਼ਬਦ ਦੀ ਖੋਜ ਕਰਨ ਵਾਸਤੇ ਕੌਣ ਦੱਸ ਸਕਦਾ ਹੈ?



**ਉੱਤਰ :**-ਇਸ ਦੀ ਖੋਜ ਕਰਨ ਵਾਸਤੇ ਉਹੀ ਦੱਸ ਸਕਦਾ ਹੈ, ਜਿਹੜਾ ਇਸ ਦਾ ਅਭਿਆਸ ਕਰਨ ਵਾਲਾ ਹੋਵੇ। ਐਸੇ ਅਭਿਆਸੀ ਪੁਰਸ਼ ਬਹੁਤ ਹੀ ਘੱਟ ਹਨ, ਗੱਲਾਂ ਕਰਨ ਵਾਲੇ ਭਾਵੇਂ ਬਹੁਤ ਹਨ।

**ਪ੍ਰਸ਼ਨ ਨੰ: ੩**

## ਦੇਹ ਧਾਰੀ ਗੁਰੂ ਦੀ ਲੋੜ ਹੈ ਕਿ ਨਹੀਂ ?

**ਉੱਤਰ :**- ਉਹ ਇਸਤ੍ਰੀ ਪੁਰਸ਼ ਜਿਹੜਾ ਦਸ ਗੁਰੂ ਸਾਹਿਬਾਂ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਆਪਣਾ ਗੁਰੂ ਕਰਕੇ ਮੰਨਦਾ ਤੇ ਪੂਜਦਾ ਹੈ, ਉਸ ਨੂੰ ਹੋਰ ਕਿਸੇ ਦੇਹ ਧਾਰੀ ਗੁਰੂ ਦੀ ਲੋੜ ਨਹੀਂ ਹੈ। ਲੋੜ ਇਸ ਕਰਕੇ ਨਹੀਂ ਕਿ ਫਿਰ ਅਸੀਂ ਉਹ ਦੇਹ ਧਾਰੀ ਦੇ ਹੀ ਸਿੱਖ ਹੋਵਾਂਗੇ, ਦਸ ਗੁਰੂ ਸਾਹਿਬਾਂ ਦੇ ਨਹੀਂ ਹੋਵਾਂਗੇ। ਐਸਾ ਪੁਰਸ਼ ਮਨਮਤੀਆ ਤੇ ਗੁਰੂ ਤੋਂ ਬੇ-ਮੁਖ ਹੁੰਦਾ ਹੈ।

**ਪ੍ਰਸ਼ਨ ਨੰ : ੪**

## ਅੱਜ ਕੱਲ ਦੁਨੀਆਂ ਪਰਮਾਤਮਾ ਨੂੰ ਘਟ ਕਿਉਂ ਮੰਨਦੀ ਹੈ ?

**ਉੱਤਰ** :-ਜਿਹੜੇ ਐਸੇ ਪੁਰਸ਼ ਪਰਮਾਤਮਾ ਨੂੰ ਨਾ ਮੰਨਣ ਵਾਲੇ ਹਨ ਉਹ ਆਟੇ ਵਿਚ ਲੂਣ ਵਾਂਗੂੰ ਬਹੁਤ ਥੋੜ੍ਹੇ ਹਨ। ਨਾ ਮੰਨਣ ਵਾਲਿਆਂ ਦੀ ਸ਼੍ਰੇਣੀ ਦਾ ਨਾਮ ਕਮਯੂਨਿਸਟ ਹੈ। ਮੈਂ ਇਹਨਾਂ ਸੱਜਣਾਂ ਨੂੰ ਵੀ ਆਪਣੀਆਂ ਔਕੜਾਂ ਸਮੇਂ ਅੰਦਰਖਾਤੇ ਪਰਮਾਤਮਾ ਅੱਗੇ ਬੇਨਤੀ ਕਰਦੇ ਵੇਖਿਆ ਹੈ। ਪਿਛਲੇਰੇ ਕੁਛ ਸਾਲਾਂ ਵਿਚ ਇਨ੍ਹਾਂ ਦਾ ਇੱਕ ਆਗੂ ਸ਼ਰੋਮਣੀ ਕਮੇਟੀ ਦਾ ਉਪ-ਪ੍ਰਧਾਨ ਤੇ ਅੰਤ੍ਰਿੰਗ ਕਮੇਟੀ ਦਾ ਮੈਂਬਰ ਪੰਜ ਸਾਲ ਰਹਿ ਚੁਕਾ ਹੈ, ਸ਼ਰੋਮਣੀ ਕਮੇਟੀ ਦੇ ਨਿਯਮਾਂ ਅਨੁਸਾਰ ਇਸ ਸੱਜਣ ਨੂੰ ਸਾਰੇ ਹੀ ਧਾਰਮਿਕ ਕੰਮਾਂ ਵਿਚ ਵਧ ਚੜ੍ਹ ਕੇ ਹਿੱਸਾ ਲੈਣਾ ਪੈਂਦਾ ਸੀ ਅਤੇ ਉਹ ਵੀ ਲੈਂਦਾ ਰਿਹਾ। ਪਰਮਾਤਮਾ ਨੂੰ ਨਾ ਮੰਨਣ ਦਾ ਨਿਰਾ ਢੌਂਗ ਹੁੰਦਾ ਹੈ, ਕਿਉਂਕਿ ਕਿਸੇ ਨਾ ਕਿਸੇ ਰੂਪ ਵਿਚ ਸਿਧੇ ਪੁਠੇ ਹੋਕੇ ਪਰਮਾਤਮਾ ਨੂੰ ਮੰਨਦਾ ਸਭ ਕੋਈ ਹੈ।

**ਪ੍ਰਸ਼ਨ ਨੰ : ੫**

## ਪਰਮਾਤਮਾ ਨੂੰ ਕਿਸੇ ਨੇ ਵੇਖਿਆ ਹੈ ? ਉਸ ਨੇ ਕਿਸ ਸ਼ਕਲ ਵਿਚ ਵੇਖਿਆ ਹੈ ?

**ਉੱਤਰ** :- ਪਰਮਾਤਮਾ ਪੰਜ ਤੱਤਾਂ ਦਾ ਦੇਹਧਾਰੀ ਸਰੀਰ ਨਹੀਂ , ਕੇਵਲ ਉਹ ਸ਼ਕਤੀ ਸਰੂਪ ਹੀ ਹੈ। ਜਿਸ ਨੂੰ ਵੇਦ ਸ਼ਾਸਤਰਾਂ ਨੇ ਗਮ ਤੇ ਅਗੋਚਰ ਕਥਨ ਕੀਤਾ ਹੈ। ਇਸ ਕਰਕੇ ਉਸ ਨੂੰ ਨ ਕਿਸੇ ਵੇਖਿਆ ਹੈ ਅਤੇ ਨ ਹੀ ਵੇਖ ਸਕਦਾ ਹੈ। ਹਾਂ ਜਿਸ ਦਾ ਆਪਣੇ

ਮਨ ਇੰਦ੍ਰਿਆਂ ਨੂੰ ਰੋਕ ਕੇ ਸਮਾਧੀ ਲਾ ਕੇ ਇਕਾਂਤ ਵਿਚ ਬੈਠਣ ਦਾ ਅਭਿਆਸ ਹੋਵੇ। ਮਾਸ ਸ਼ਰਾਬ ਤੇ ਹੋਰ ਮਨ ਨੂੰ ਤੇਜ਼ ਕਰਨ ਵਾਲੇ ਵਿਅਸ਼ਨੀ ਪਦਾਰਥਾਂ ਦਾ ਸੇਵਨ ਨ ਕਰਦਾ ਹੋਵੇ। ਇਸਤ੍ਰੀ ਸੰਗ ਦਾ ਸਤੋ-ਗੁਣੀ ਸੁਭਾਵ ਹੋਵੇ, ਉਸ ਨੂੰ ਨਿਰਵਿਕਲਪ ਸਮਾਧੀ (ਜਿਸ ਨੂੰ ਅਫੁਰ ਅਥਵਾ ਸੁੰਨ ਸਮਾਧੀ ਵੀ ਕਿਹਾ ਜਾਂਦਾ ਹੈ) ਵਿਚ ਕਈ ਸੂਰਜਾਂ ਦਾ ਪ੍ਰਕਾਸ਼ ਨਜ਼ਰ ਆਉਂਦਾ ਹੈ ਅਤੇ ਉਸ ਸਮੇਂ ਉਹ ਉਸ ਪ੍ਰਕਾਸ਼ ਦੇ ਸਮੁੰਦਰ ਵਿਚ ਹੀ ਸਮਾਧੀ ਲੀਨ ਹੁੰਦਾ ਹੈ। ਪਰਮਾਤਮਾ ਦੇ ਦਰਸ਼ਨ ਤਾਂ ਏਥੇ ਹੀ ਬਸ ਹਨ। ਇਸ ਤੋਂ ਬਿਨਾਂ ਪੁਰਸ਼ ਨੂੰ ਆਪਣੇ ਜੈਸਾ ਕਿ ਗੁਰੂ ਨਾਨਕ ਦੇਵ ਜੀ, ਕ੍ਰਿਸ਼ਨ ਜੀ ਮਹਾਰਾਜ ਤੇ ਹੋਰ ਇਤਿਆਦਿਕ ਇਸ਼ਟਾਂ ਦੇ ਦਰਸ਼ਨ ਜ਼ਰੂਰ ਹੁੰਦੇ ਹਨ, ਪਰ ਉਹ ਵੀ ਉਸ ਸ਼ਕਲ ਵਿਚ ਜਿਸ ਵਿਚ ਉਨ੍ਹਾਂ ਨੂੰ ਤਸਵੀਰਾਂ ਵਿਚ ਵੇਖਿਆ ਹੁੰਦਾ ਹੈ। ਅਸਲ ਰੂਪ ਜੋ ਉਨ੍ਹਾਂ ਦਾ ਹੈ ਸੀ, ਉਸ ਵਿਚ ਨਹੀਂ, ਕਿਉਂਕਿ ਉਸ ਨੂੰ ਅਣਡਿੱਠੇ ਹੋਣ ਕਰਕੇ ਅਸੀਂ ਆਪਣੇ ਧਿਆਨ ਵਿਚ ਨਹੀਂ ਲਿਆ ਸਕਦੇ।



**ਪ੍ਰਸ਼ਨ ਨੰ: ੬**

## *ਜੇ ਪਰਮਾਤਮਾ ਨੂੰ ਮੰਨਣਾ ਚਾਹੀਦਾ ਹੈ ਤਾਂ ਲੋਕ ਮੰਨਦੇ ਕਿਉਂ ਨਹੀਂ ?*

**ਉੱਤਰ** :- ਕਈ ਲੋਕ ਐਸੇ ਵੀ ਹਨ ਜਿਹੜੇ ਆਪਣੇ ਮਾਤਾ ਪਿਤਾ ਤੋਂ ਜਨਮ ਲੈ ਕੇ ਫਿਰ ਵੀ ਉਨ੍ਹਾਂ ਨੂੰ ਨਹੀਂ ਮੰਨਦੇ। ਫਿਰ ਉਨ੍ਹਾਂ ਦਾ ਕੀ ਕੀਤਾ ਜਾਵੇ? ਕੇਵਲ ਇਹੀ ਕਿ ਐਸੇ ਪੁਰਸ਼ਾਂ ਦੀ ਸੰਗਤ ਕਦੀ ਭੁਲ ਕੇ ਵੀ ਨ ਕਰੀਏ। ਇਨ੍ਹਾਂ ਤੋਂ ਦੂਰ ਹੀ ਰਹਿਣਾ ਚਾਹੀਦਾ ਹੈ।

ਪ੍ਰਸ਼ਨ ਨੰ: ੭

## ਪਰਮਾਤਮਾ ਨੂੰ ਮੰਨਣ ਵਾਲਿਆਂ ਨੂੰ ਦੁਨੀਆਂ ਪਾਗਲ ਕਿਉਂ ਕਹਿੰਦੀ ਹੈ?

**ਉੱਤਰ :-** ਉਹ ਇਸ ਕਰਕੇ ਕਿ ਪਰਮਾਤਮਾ ਨੂੰ ਮੰਨਣ ਵਾਲਿਆਂ ਨੂੰ ਚੰਗਾ ਆਖ ਕੇ ਫਿਰ ਆਪ ਬੁਰੇ ਕਿਉਂ ਬਣਨ? ਬੁਰਾ ਪੁਰਸ਼ ਸਦਾ ਹੀ ਇਹ ਯਤਨ ਕਰਦਾ ਹੈ ਕਿ ਚੰਗੇ ਪਾਸੇ ਜਾਣ ਵਾਲੇ ਨੂੰ ਭੈੜਾ, ਪਾਗਲ ਆਦਿਕ ਸ਼ਬਦ ਵਰਤ ਕੇ ਉਸ ਨੂੰ ਆਪਣੇ ਮੌਜ ਮੇਲੇ ਵਾਲੇ ਟੋਲੇ ਵਿਚ ਲਿਆਕੇ ਆਪਣੀ ਸੰਖਿਆ ਵਧਾਈ ਜਾਵੇ।

ਪ੍ਰਸ਼ਨ ਨੰ: ੮

## ਸਿੱਖ ਵਾਸਤੇ ਨਾਮ ਕੀ ਹੈ?



**ਉੱਤਰ :-** 'ਵਾਹਿਗੁਰੂ' ਇਹੀ ਸਿੱਖ ਦਾ ਗੁਰਮੰਤ੍ਰ ਹੈ ਤੇ ਇਹੀ ਨਾਮ ਹੈ।

ਪ੍ਰਸ਼ਨ ਨੰ: ੯

## ਲੋਕ ਵੱਖ ਵੱਖ ਸੰਤਾਂ ਕੋਲ ਕਿਉਂ ਜਾਂਦੇ ਹਨ?

**ਉੱਤਰ :-** ਇਨ੍ਹਾਂ ਸੰਤਾਂ ਦੇ ਕੁਛ ਆਪੋ ਆਪਣੇ ਜਥਿਆਂ ਦੇ ਆਦਮੀ ਐਸੇ ਹੁੰਦੇ ਹਨ, ਜਿਹੜੇ ਆਪਣੇ ਸੁਆਰਥਾਂ ਵਾਸਤੇ ਸੰਤਾਂ ਦੀ ਖੁਸ਼ਾਮਦ ਵਜੋਂ ਹੋਰਨਾਂ ਭੋਲੇ ਭਾਲੇ ਲੋਕਾਂ ਨੂੰ ਪ੍ਰੇਰਕੇ ਉਨ੍ਹਾਂ ਸੰਤਾ ਦੀਆਂ ਸਿਫਤਾਂ ਕਰਕੇ ਦਸੱਦੇ ਹਨ ਕਿ ਉਹ ਰੱਬ ਦੇ ਦਰਸ਼ਨ ਕਰਾ ਦੇਂਦੇ ਹਨ, ਆਦਿ। ਇਹ ਸੱਜਣ ਇੱਕ ਵਕੀਲ ਦੇ ਮੁਨਸ਼ੀ ਵਾਂਗੂੰ ਗਾਹਕਾਂ ਨੂੰ ਪ੍ਰੇਰਕੇ ਵਕੀਲ ਪਾਸ਼ ਲੈ ਜਾਂਦੇ ਹਨ। ਸੰਤ ਵੀ ਆਪੋ ਆਪਣੇ ਥਾਂ ਇਹੀ ਇੱਛਿਆ ਰੱਖਦੇ ਹਨ ਕਿ ਜਿੰਨੇ ਬਹੁਤੇ ਸਿੱਖ

ਬਣਨਗੇ ਓਨਾਂ ਹੀ ਓਹਨਾਂ ਦਾ ਨਾਮ ਤੇ ਮਾਨ ਉੱਚਾ ਹੋਵੇਗਾ, ਜਿਸ ਨਾਲ ਕਮਾਈ ਵਧੇਗੀ ਅਤੇ ਹਰ ਪ੍ਰਕਾਰ ਦੇ ਦੁਨਿਆਵੀ ਸੁਖਾਂ ਨੂੰ ਭੋਗਣ ਦੀ ਇੱਛਿਆ ਪੂਰੀ ਹੋਵੇਗੀ। ਪੂਰਨ ਸੰਤ ਮਹਾਤਮਾ ਜੋ ਨਿਰਲੇਪ ਅਵਸਥਾ ਵਿਚ ਵਿਚਰਦੇ ਹਨ, ਉਨ੍ਹਾਂ ਨੂੰ ਐਸੀ ਕੋਈ ਇੱਛਿਆ ਨਹੀਂ ਹੁੰਦੀ, ਉਹ ਸਰਬ ਵਿਆਪਕ ਆਪੇ ਵਿਚ ਅਨੰਦ ਰਹਿੰਦੇ ਹਨ 'ਗੁਰਮੁਖਿ ਆਏ ਜਾਏ ਨਿਸੰਗ' ਦੇ ਉਦੇਸ਼ ਨੂੰ ਮੁਖ ਰੱਖਦੇ ਹਨ।

**ਪ੍ਰਸ਼ਨ ਨੰ: ੧੦**

## *ਨਾਮ ਦੀ ਖੋਜ ਕੌਣ ਦੱਸੇਗਾ ?*

**ਉੱਤਰ :-** ਮਨ ਦੀ ਪਵਿੱਤ੍ਰਤਾ ਅਤੇ ਅਸਥਿਰਤਾ ਨਾਲ ਵਾਹਿਗੁਰੂ ਮੰਤ੍ਰ ਦਾ ਜਾਪ ਹੀ "ਨਾਮ" ਦੀ ਖੋਜ ਹੈ।



**ਪ੍ਰਸ਼ਨ ਨੰ: ੧੧ (ੳ)**

## *ਸਿੱਖ ਧਰਮ ਨਾਲੋਂ ਦੂਸਰੇ ਧਰਮ ਕਿਉਂ ਵਧ ਰਹੇ ਹਨ?*

**ਉੱਤਰ :-** ਸਿੱਖ ਧਰਮ ਇੱਕ ਉੱਚਾ ਤੇ ਸੁੱਚਾ ਧਰਮ ਹੈ, ਇਸ ਦੀਆਂ ਚੰਗਿਆਈਆਂ ਨੂੰ ਗ੍ਰਹਿਣ ਕਰਨਾ ਕਠਿਨ ਸਮਝ ਕੇ ਲੋਕ ਨੀਵੇਂ ਵਿਚਾਰਾਂ ਵਾਲੇ ਧਰਮਾਂ ਨੂੰ ਛੇਤੀ ਧਾਰਨ ਕਰ ਲੈਂਦੇ ਹਨ। ਫੇਰ ਸਿੱਖ ਧਰਮ ਦੇ ਧਾਰਨੀ ਸੰਨ ੧੮੯੧ ਦੀ ਮਰਦਮ ਸ਼ੁਮਾਰੀ ਅਨੁਸਾਰ ਕੇਵਲ ੩੦ ਲੱਖ ਸਨ, ਪ੍ਰੰਤੂ ਹੁਣ ਇਸ ਦੇ ਧਾਰਨੀ ਇੱਕ ਕ੍ਰੋੜ ਦੇ ਲਗ ਭਗ ਸਾਰੀ ਦੁਨੀਆਂ ਵਿਚ ਫੈਲੇ ਹੋਏ ਹਨ। ਇਸ ਤੋਂ ਸਿੱਧ ਹੁੰਦਾ ਹੈ ਕਿ ਸਿੱਖ ਧਰਮ ਦੀ ਸੰਖਿਆ ਵੀ ਦਿਨੋ ਦਿਨ ਵਧ ਰਹੀ ਹੈ।

**ਪ੍ਰਸ਼ਨ ਨੰ: ੧੧ (ਅ)**

***ਜਦ ਭਗਤੀ 'ਤੇ ਬੈਠੀਏ ਤਾਂ ਧਿਆਨ ਕਿਸ 'ਤੇ ਟਿਕਾਈਏ ? ਜਦ ਪਰਮਾਤਮਾ ਦੀ ਕੋਈ ਸ਼ਕਲ ਨਹੀਂ ਤਾਂ ਮਨ ਨੂੰ ਇਕਾਗਰ ਕੌਣ ਕਰੇਗਾ ?***

**ਉੱਤਰ :-** ਆਪਣੇ ਇਸ਼ਟ ਨੂੰ ਮਨ ਵਿਚ ਚਿੰਤਨ ਕਰਕੇ ਉਸ ਉਤੇ ਧਿਆਨ ਟਿਕਾਉਣਾ ਚਾਹੀਦਾ ਹੈ। ਇੱਕ ਮਨ ਹੋ ਕੇ ਧਿਆਨ ਲਗਾਉਣ ਦੇ ਅਭਿਆਸ ਨਾਲ ਹੀ ਮਨ ਇਕਾਗਰ ਹੁੰਦਾ ਹੈ।

**ਪ੍ਰਸ਼ਨ ਨੰ: ੧੨**

***ਜੋ ਅੰਮ੍ਰਿਤ ਗੁਰੂ ਗੋਬਿੰਦ ਸਿੰਘ ਜੀ ਨੇ ਛਕਾਇਆ ਸੀ, ਉਸ ਨਾਲ ਤਾਂ ਜਨਮ ਮਰਨ ਕੱਟਿਆ ਗਿਆ ਸੀ। ਪਰ ਜੋ ਅੰਮ੍ਰਿਤ ਹੁਣ ਛਕਾਇਆ ਜਾਂਦਾ ਹੈ, ਕੀ ਉਸ ਨਾਲ ਵੀ ਜਨਮ ਮਰਨ ਕੱਟ ਜਾਂਦਾ ਹੈ?***

**ਉੱਤਰ :-** ਅੰਮ੍ਰਿਤ ਛਕਣ ਨਾਲ ਜਨਮ ਮਰਨ ਕਦੀ ਵੀ ਨਹੀਂ ਕਟਿਆ ਜਾਂਦਾ, ਨ ਗੁਰੂ ਸਾਹਿਬ ਜੀ ਦੇ ਸਮੇਂ ਅਤੇ ਨ ਇਸ ਸਮੇਂ। ਅੰਮ੍ਰਿਤ ਛਕਣਾ ਕੇਵਲ ਸਿੱਖੀ ਧਾਰਨ ਦਾ ਇੱਕ ਪਹਿਲਾ ਤੇ ਜ਼ਰੂਰੀ ਨਿਯਮ ਹੈ। ਅੰਮ੍ਰਿਤ ਛਕਣ ਨਾਲ ਪੁਰਸ਼ ਅਥਵਾ ਇਸਤ੍ਰੀ ਆਪਣੇ ਅੰਦਰ ਇੱਕ ਉਚੀ ਸ਼ਕਤੀ ਅਨੁਭਵ ਕਰਦਾ ਹੈ।

**ਪ੍ਰਸ਼ਨ ਨੰ: ੧੩**

***ਜੇ ਹੋਰ ਰਹਿਤਾਂ ਪੂਰੀਆਂ ਹੋਣ ਤਾਂ ਫਿਰ ਵੀ ਕੱਛ ਪਹਿਨਣੀ ਜ਼ਰੂਰੀ ਹੈ ?***

**ਉੱਤਰ :-** ਅੰਮ੍ਰਿਤਧਾਰੀ ਸਿੱਖ ਨੂੰ ਪੰਜ ਕਕਾਰ (ਕੇਸ, ਕੰਘਾ,

ਕ੍ਰਿਪਾਨ, ਕੜਾ ਤੇ ਕੱਛ) ਧਾਰਨੇ ਬਹੁਤ ਹੀ ਜ਼ਰੂਰੀ ਹਨ। ਇਹਨਾਂ ਪੰਜਾਂ ਵਿਚੋਂ ਜੇਕਰ ਕੋਈ ਇੱਕ ਵੀ ਧਾਰਨ ਨ ਕੀਤਾ ਜਾਵੇ ਤਾਂ ਸਿੱਖ ਦੀ ਰਹਿਤ ਟੁੱਟ ਜਾਂਦੀ ਹੈ। ਇਸ ਕਰ ਕੇ ਕੱਛ ਪਹਿਨਣੀ ਜ਼ਰੂਰੀ ਹੈ, ਕਿਉਂਕਿ ਇਹ ਪੰਜ ਕਕਾਰ ਦੀ ਰਹਿਤ ਦਾ ਇੱਕ ਅੰਗ ਹੈ।

**ਪ੍ਰਸ਼ਨ ਨੰ: ੧੪**

## ਕੱਛ ਪਹਿਨਣੀ ਕਿਉਂ ਜ਼ਰੂਰੀ ਹੈ ?

**ਉੱਤਰ :-** ਇਹ ਗੁਰੂ ਸਾਹਿਬ ਦਾ ਹੁਕਮ ਹੈ ਅਤੇ ਗੁਰੂ ਦਾ ਹੁਕਮ ਮੰਨਣਾ ਹਰ ਸਿੱਖ ਵਾਸਤੇ ਜ਼ਰੂਰੀ ਹੈ।

**ਪ੍ਰਸ਼ਨ ਨੰ: ੧੫**

## ਧੁਨੀ ਜਾਂ ਆਵਾਜ਼ ਗ੍ਰਿਹਸਥ ਵਿਚ ਵੀ ਸੁਣੀ ਜਾ ਸਕਦੀ ਹੈ ?



**ਉੱਤਰ :-**ਇਹ ਧੁਨੀ ਅਨਹਦ ਸ਼ਬਦ ਦੀ ਗ੍ਰਿਹਸਥੀ ਵਿਚ ਵੀ ਸੁਣੀ ਜਾ ਸਕਦੀ ਹੈ। ਕੇਵਲ ਮਨ ਨੂੰ ਇਕਾਗਰ ਕਰਕੇ ਅਭਿਆਸ ਕਰਨ ਦੀ ਲੋੜ ਹੁੰਦੀ ਹੈ।

**ਪ੍ਰਸ਼ਨ ਨੰ: ੧੬**

## ਜੋ ਸ਼ਬਦ ਦੀ ਖੋਜ ਦੱਸ ਸਕਦਾ ਹੈ ਉਸ ਦੀ ਪਛਾਣ ਕੀ ਹੈ ?

**ਉਤਰ :-**ਸ਼ਬਦ ਦੀ ਖੋਜ ਦੱਸਣ ਵਾਲੇ ਵਿਅਕਤੀ ਦੀ ਕੋਈ ਪਛਾਣ ਕਰਨੀ ਅਸੰਭਵ ਹੈ। ਪ੍ਰੰਤੂ ਉਸ ਦੀ ਰਹਿਣੀ ਬਹਿਣੀ ਦੀ ਤੇ ਚਾਲ ਚਲਣ ਤੋਂ ਕੁਛ ਸੂਝ ਮਿਲ ਸਕਦੀ ਹੈ।

**ਪ੍ਰਸ਼ਨ ਨੰ: ੧੭**

## ਦਸ ਗੁਰੂ ਸਾਹਿਬਾਂ ਵਿਚੋਂ ਧਿਆਨ ਕਿਸ 'ਤੇ ਟਿਕਾਈਏ ?

**ਉੱਤਰ** :-ਦਸ ਗੁਰੂ ਸਾਹਿਬਾਂ ਵਿਚੋਂ ਜਿਸ ਗੁਰੂ ਸਾਹਿਬ ਦਾ ਨਾਮ ਤੁਹਾਡੇ ਮੂੰਹ ਤੇ ਬਾਰ ਬਾਰ ਆਉਂਦਾ ਹੋਵੇ ਅਥਵਾ ਜਿਸ ਗੁਰੂ ਜੀ ਨੂੰ ਤੁਸੀਂ ਆਪਣੇ ਔਖੇ ਸਮੇਂ ਯਾਦ ਕਰਦੇ ਹੋ, ਉਨ੍ਹਾਂ ਉੜੇ ਧਿਆਨ ਟਿਕਾਓ।

**ਪ੍ਰਸ਼ਨ ਨੰ: ੧੮**

## ਨਾਮ ਦੀ ਪ੍ਰਾਪਤੀ ਲਈ ਗੁਰੂ ਬਾਣੀ ਸੰਤਾਂ ਦੀ ਸੰਗਤ ਲਈ ਪ੍ਰੇਰਦੀ ਹੈ। ਕੀ ਇਹ ਸੰਗਤ ਅੰਮ੍ਰਿਤਧਾਰੀ ਸਿੰਘ ਵਾਸਤੇ ਵੀ ਜ਼ਰੂਰੀ ਹੈ, ਜਦੋਂ ਕਿ ਪੰਜ ਪਿਆਰੇ ਭੀ ਨਾਮ ਦੀ ਦਾਤ ਬਖਸ਼ ਦਿੰਦੇ ਹਨ ?

**ਉੱਤਰ** :-ਸੰਗਤ ਕਰਨੀ ਹਰ ਇੱਕ ਪ੍ਰਾਣੀ ਮਾਤਰ ਵਾਸਤੇ ਬਹੁਤ ਜ਼ਰੂਰੀ ਹੈ, ਭਾਵੇਂ ਕੋਈ ਅੰਮ੍ਰਿਤਧਾਰੀ ਹੋਵੇ ਤੇ ਭਾਵੇਂ ਅਨ-ਅੰਮ੍ਰਿਤੀਆ ਹੋਵੇ। ਸੰਗਤ ਇੱਕ ਸੱਚੀ ਟਕਸਾਲ ਹੈ ਜਿਥੇ ਮਨ ਬੁਧਿ ਤੇ ਸ੍ਰੇਸ਼ਟ ਆਚਰਨ ਘੜਿਆ ਜਾਂਦਾ ਹੈ। ਅੰਮ੍ਰਿਤ ਛਕਣਾ ਤੇ ਪੰਜਾਂ ਪਿਆਰਿਆਂ ਤੋਂ 'ਵਾਹਿਗੁਰੂ' ਗੁਰ-ਮੰਤ੍ਰ ਨਾਮ ਲੈਣਾ, ਇਹ ਗੁਰ ਸਿੱਖੀ ਵਿਚ ਪ੍ਰਵੇਸ਼ ਕਰਨ ਦਾ ਇੱਕ ਪਹਿਲਾ ਮੁਖ ਨਿਯਮ ਹੈ। ਸੰਗਤ ਵਿਚੋਂ ਸਾਨੂੰ ਆਪਣੀਆਂ ਤਰੁਟੀਆਂ ਅਤੇ ਉਹਨਾਂ ਦੇ ਸੁਧਾਰਨ ਦਾ ਗਿਆਨ ਮਿਲਦਾ ਹੈ।

ਪੰਜ ਪਿਆਰੇ ਜੋ ਨਾਮ ਦੀ ਦਾਤ ਬਖਸ਼ਦੇ ਹਨ, ਉਹ ਕੇਵਲ ਇੱਕ ਨਿਸ਼ਾਨਾ ਹੀ ਹੁੰਦਾ ਹੈ, ਉਸ ਨਿਸ਼ਾਨੇ ਉਤੇ ਪਹੁੰਚਣ ਵਾਸਤੇ

ਸਾਧ ਸੰਗਤ ਕਰਨ ਦੀ ਅਤੇ ਨਾਮ ਅਭਿਆਸ ਦੀ ਲੋੜ ਅਵੱਸ਼ ਰਹਿੰਦੀ ਹੈ। ਸਾਧ ਸੰਗਤ ਕੇਵਲ ਉਹੀ ਸ੍ਰੇਸ਼ਟ ਹੈ ਜਿਥੇ ਅਕਾਲ ਪੁਰਖ ਤਥਾ ਗੁਰੂ ਸਾਹਿਬਾਂ ਦੇ ਗੁਣ ਮਹਿਮਾਂ ਦਾ ਕਥਨ ਹੁੰਦਾ ਹੋਵੇ। ਗੁਰੂ ਨਾਨਕ ਸਾਹਿਬ ਜੀ ਨੇ ਸੰਗਤ ਦਾ ਲਕਸ਼ ਇਹ ਫੁਰਮਾਇਆ ਹੈ:-

**ਸਤਸੰਗਤਿ ਕੈਸੀ ਜਾਣੀਐ॥ ਜਿਥੈ ਏਕੋ ਨਾਮੁ ਵਖਾਣੀਐ॥**

**[ਸਿਰੀ ਰਾਗੁ ਮ: ੧ ਪੰਨਾ ੭੨]**

ਜਿਥੇ ਕੇਵਲ ਇੱਕ ਵਾਹਿਗੁਰੂ ਜੀ ਦੀ ਸਿਫਤ ਸਲਾਹ ਹੁੰਦੀ ਹੋਵੇ ਉਹੀ ਸਤਿਸੰਗਤ ਹੈ। ਐਸੀ ਸੰਗਤ ਕਰਨੀ ਹਰ ਇੱਕ ਨੂੰ ਮਾਨਣ ਲਈ ਗੁਣਕਾਰੀ ਹੈ।

**ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥**
**ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥੫॥**

**[ਨਟ ਮ: ੪ ਪੰਨਾ ੯੮੨]**

**ਪ੍ਰਸ਼ਨ ਨੰ: ੧੯**

***ਜੇ ਬਾਣੀ ਗੁਰੂ ਹੈ ਤਾਂ ਫਿਰ ਇਸ ਤੁਕ ਦੇ ਉਚਾਰਨ ਵਾਲੇ ਗੁਰੂ ਜੀ ਨੇ ਆਪ ਕਿਉਂ ਦੇਹਧਾਰੀ ਗੁਰੂ ਨੂੰ ਗੁਰਗੱਦੀ ਬਖਸ਼ੀ?***

**ਉੱਤਰ :-**ਇਸ ਦਾ ਉੱਤਰ ਬੜਾ ਸਿੱਧਾ ਤੇ ਸਾਧਾਰਨ ਹੈ ਕਿ ਜਿਹੜਾ ਵੀ ਕੋਈ ਗੁਰੂ ਗੱਦੀ ਉਤੇ ਬਿਰਾਜਮਾਨ ਹੋਵੇ ਇਹ ਉਸ ਦੀ ਆਪਣੀ ਮਰਜ਼ੀ ਹੁੰਦੀ ਹੈ ਕਿ ਉਹ ਜਿਸ ਨੂੰ ਯੋਗ ਸਮਝੇ ਉਸ ਨੂੰ ਆਪਣੀ ਥਾਂ ਨਿਵਾਜਣਾ ਕਰੇ। ਗੁਰੂ ਅਮਰਦਾਸ ਜੀ ਅਥਵਾ ਸ੍ਰੀ ਗੁਰੂ ਰਾਮਦਾਸ ਜੀ ਦੀ ਇਹ ਆਪਣੀ ਮਰਜ਼ੀ ਸੀ ਕਿ ਭਾਵੇਂ ਉਹ ਦੇਹਧਾਰੀ ਵਿਅਕਤੀ ਨੂੰ ਅਤੇ ਭਾਵੇਂ ਗੁਰਬਾਣੀ ਨੂੰ ਗੱਦੀ ਦੀ ਬਖਸ਼ਿਸ਼ ਕਰਦੇ। ਸੋ ਇਹ ਦੇਹਧਾਰੀ ਗੁਰੂਆਂ ਦਾ ਸਿਲਸਿਲਾ ਗੁਰਗੱਦੀ ਦੇ ਮਾਲਕ ਗੁਰੂ

ਜੀ ਦੀ ਆਪਣੀ ਮਰਜ਼ੀ ਨਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਕ ਚਲਦਾ ਰਿਹਾ। ਫਿਰ ਜਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਚਖੰਡ ਪਧਾਰਨ ਦੇ ਤਿਆਰੇ ਕੀਤੇ ਤਾਂ ਆਪ ਜੀ ਇਹ ਵੇਖ ਕੇ ਕਿ ਹਰ ਕੋਈ ਜਣਾ ਖਣਾ ਆਪਣੇ ਆਪ ਵਿਚ ਗੁਰੂ ਬਣ ਕੇ ਸਿੱਖ ਸੇਵਕਾਂ ਨੂੰ ਆਪਣੇ ਸੁਆਰਥ ਵਾਸਤੇ ਗੁਰੂ ਡੰਮ ਚਲਾ ਰਿਹਾ ਹੈ ਤਾਂ ਆਪ ਜੀ ਨੇ ਲੋਕ ਭਲਾਈ ਵਾਸਤੇ ਆਪਣੀ ਦੂਰ ਦ੍ਰਿਸ਼ਟੀ ਦੁਆਰਾ ਗੁਰਬਾਣੀ (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ) ਨੂੰ ਆਪਣੀ ਗੁਰਗੱਦੀ ਉਤੇ ਗੁਰੂ ਅਸਥਾਪਨ ਕਰ ਦਿੱਤਾ। ਤਦ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਗੁਰਸਿੱਖਾਂ ਦੇ ਜੁਗੋ ਜੁਗ ਅਟੱਲ ਤੇ ਪ੍ਰਤੱਖ ਗੁਰੂ ਹਨ।

ਇਥੇ ਇਹ ਗੱਲ ਵੀ ਵਿਸ਼ੇਸ਼ ਕਰ ਕੇ ਵਰਣਨ ਯੋਗ ਹੈ ਕਿ ਇਸ ਤੋਂ ਪਹਿਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰ ਪਦਵੀ ਦੀ ਪ੍ਰਾਪਤੀ ਨਹੀਂ ਸੀ। ਕਿਉਂਕਿ ਗੁਰੂ ਗੋਬਿੰਦ ਸਿੰਘ ਜੀ ਤੋਂ ਪਹਿਲਾਂ ਇਸ ਵਿਚ ਪੂਰੀ ਗੁਰਬਾਣੀ ਦਰਜ ਨਹੀਂ ਸੀ ਉਪਰੰਤ ਜਦ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਦਸਮ ਗੁਰੂ ਜੀ ਨੇ ਆਪਣੇ ਦਮਦਮੇ ਸਾਹਿਬ ਨਿਵਾਸ ਸਮੇਂ ਲਿਖਵਾਈ ਤਾਂ ਇਹ ਸੰਪੂਰਣ ਬਾਣੀ ਗੁਰੂ ਪਦਵੀ ਨੂੰ ਪ੍ਰਾਪਤ ਹੋਈ।



ਇਸ ਦੇ ਉਲਟ ਜਿਹੜਾ ਕੋਈ ਵਿਅਕਤੀ ਗੁਰਗੱਦੀ ਦੇ ਮਾਲਕ ਗੁਰੂ ਜੀ ਦੀ ਆਗਿਆ ਤੋਂ ਬਿਨਾਂ ਆਪੇ ਹੀ ਗੁਰੂ ਬਣ ਬੈਠਦਾ ਹੈ ਉਸ ਨੂੰ ਗੁਰੂ ਮੰਨਣ ਵਾਲਾ ਕੋਈ ਵੀ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਜੀ ਦਾ ਸਿੱਖ ਨਹੀਂ ਅਖਵਾ ਸਕਦਾ। ਕਿਉਂਕਿ ਆਪੇ ਬਣਿਆ ਗੁਰੂ ਉਸ ਪੁਰਸ਼ ਵਾਂਗ ਹੁੰਦਾ ਹੈ ਜਿਹੜਾ ਲੋਕਾਂ ਨੂੰ ਧੋਖਾ ਦੇਣ ਵਾਸਤੇ ਪੁਲਸ ਦੀ ਵਰਦੀ ਪਾ ਕੇ ਆਪਣੇ ਆਪ ਨੂੰ ਪੁਲਸੀਆ ਪ੍ਰਗਟ ਕਰਦਾ

ਫਿਰਦਾ ਹੈ। ਗੁਰਸਿੱਖਾਂ ਨੂੰ ਉਸ ਦੇ ਜਾਲ ਵਿਚ ਨਹੀਂ ਫਸਣਾ ਚਾਹੀਦਾ।

**ਪ੍ਰਸ਼ਨ ਨੰ: ੨੦**

***ਬਾਣੀ ਰਸਤਾ ਦੇਂਦੀ ਹੈ***
***ਪਰ ਨਿਸਤਾਰਾ ਪ੍ਰਤੱਖ ਗੁਰੂ ਹੀ ਕਰਦਾ ਹੈ।***

**ਉੱਤਰ :-** ਬਾਣੀ ਰਸਤਾ ਵੀ ਦੇਂਦੀ ਹੈ ਅਤੇ ਜਿਹੜਾ ਸ਼ਰਧਾ ਤੇ ਪਰੇਮ ਨਾਲ ਇਸ ਨੂੰ ਪਰਤੱਖ ਗੁਰੂ ਮੰਨਦਾ ਹੈ ਉਸ ਦਾ ਨਿਸਤਾਰਾ ਵੀ ਕਰਦੀ ਹੈ। ਦਸ ਗੁਰੂ ਸਾਹਿਬਾਂ ਦੇ ਪਿਛੋਂ ਬੇਅੰਤ ਸਿੱਖ ਇਸ ਗੁਰਬਾਣੀ ਗੁਰੂ ਨੂੰ 'ਪ੍ਰਤੱਖ ਗੁਰੂ' ਮੰਨ ਕੇ ਪਰਮ ਪਦਵੀ ਨੂੰ ਪ੍ਰਾਪਤ ਹੋਏ ਹਨ। ਪਰ ਦੂਜੇ ਪਾਸੇ ਦੇਹਧਾਰੀ ਗੁਰੂ ਨੂੰ ਮੰਨਣ ਵਾਲੇ ਇਸ ਪਰਮ ਪਦਵੀ ਨੂੰ ਪ੍ਰਾਪਤ ਕਰਨ ਵਾਲੇ ਨਾਮ ਮਾਤ੍ਰ ਹੀ ਹਨ। ਫਿਰ ਵੀ ਜਿਸ ਕਿਸੇ ਨੇ ਵੀ ਕੁਝ ਸਿੱਧਤਾ ਪਾਈ ਹੈ ਉਸ ਨੇ ਬਾਣੀ ਨੂੰ ਗ੍ਰਹਿਣ ਕਰਕੇ ਹੀ ਪਾਈ ਹੈ।



**ਪ੍ਰਸ਼ਨ ਨੰ: ੨੧**

**ਇਸ ਤੁਕ ਦੇ ਲੇਖਕ ਗੁਰੂ ਜੀ ਦਾ ਇਹ ਮਨਸ਼ਾ (ਮਨੋਰਥ ਨਹੀਂ ਸੀ) ਕਿ ਗੁਰਬਾਣੀ ਨੂੰ ਮੰਨਿਆ ਜਾਵੇ। ਅਗੋਂ ਇਸ ਦਾ ਮਤਲਬ (ਇਸ ਦਾ ਅਰਥ) ਲੈਣ ਵਾਲੇ ਗਲਤ ਅਰਥ ਲੈ ਰਹੇ ਹਨ।**

**ਉੱਤਰ :-** ਅਕਾਲ ਪੁਰਖ ਸੁਆਮੀ ਨਾਲ ਇੱਕ ਰੂਪ ਹੋਏ ਇਸ ਤੁਕ ਦੇ ਉਚਾਰਨ ਕਰਤਾ ਗੁਰੂ ਸਾਹਿਬ ਦਾ ਜੋ ਮਨਸ਼ਾ ਸੀ ਉਹੀ ਗੁਰੂ ਸਾਹਿਬਾਂ ਦੇ ਹੁਕਮ ਨੂੰ ਮੰਨਣ ਵਾਲੇ ਗੁਰਸਿੱਖ ਲੈ ਰਹੇ ਹਨ, ਪ੍ਰੰਤੂ ਜਿਨ੍ਹਾਂ ਸੱਜਣਾਂ ਨੂੰ ਇਹ ਤੁਕ ਸੂਤ ਨਹੀਂ ਬੈਠਦੀ ਅਰਥਾਤ ਉਹਨਾਂ

ਦੇ ਗੁਰੂ ਬਣਨ ਵਿਚ ਰੁਕਾਵਟ ਪਾਉਂਦੀ ਹੈ ਉਹੀ ਇਸ ਨੂੰ ਗਲਤ ਦੱਸ ਰਹੇ ਹਨ।

ਵੇਦ ਸ਼ਾਸਤਰਾਂ ਦਾ ਇਹ ਅੱਟਲ ਸਿਧਾਂਤ ਹੈ ਕਿ ਪੁਰਸ਼ ਬਾਣੀ ਨੂੰ ਗ੍ਰਹਿਣ ਕਰਕੇ ਹੀ ਪਰਮ ਪਿਤਾ ਦੀ ਪ੍ਰਾਪਤੀ ਕਰ ਸਕਦਾ ਹੈ, ਬਾਣੀ ਤੇ ਬਾਣੀ ਦੇ ਕਰਤਾ ਗੁਰੂ ਵਿਚ ਕੋਈ ਭੇਦ ਨਹੀਂ ਹੁੰਦਾ, ਕਿਉਂਕਿ ਬਾਣੀ ਹੀ ਮੁਕਤੀ ਦਾ ਰਸਤਾ ਦੱਸਦੀ ਹੈ।

**ਯਥਾ–** **ਸਤਿਗੁਰ ਬਚਨ ਬਚਨ ਹੈ ਸਤਿਗੁਰ**
**ਪਾਧਰੁ ਮੁਕਤਿ ਜਨਾਵੈਗੋ॥ ੫॥**

**[ਕਾਨੜਾ ਮ: ੪ ਪੰਨਾ ੧੩੧੦]**

ਅਰਥਾਤ ਸਤਿਗੁਰੂ ਬਚਨ ਬਾਣੀ ਹਨ ਤੇ ਬਚਨ ਬਾਣੀ ਸਤਿਗੁਰੂ ਹੈ ਜੋ ਮੁਕਤੀ ਦਾ ਰਸਤਾ ਦੱਸਦੇ ਹਨ।



ਖਾਲਸਾ ਜੀ! ਗੁਰ ਸਿੱਖਾਂ ਦੇ ਅੰਤਮ ਦੇਹਧਾਰੀ ਗੁਰੂ ਜੀ ਦਾ ਅੰਤਮ ਹੁਕਮ ਹੈ ਕਿ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ' ਨੂੰ ਆਪਣਾ ਗੁਰੂ ਮੰਨਣਾ ਤੇ ਪੂਜਣਾ, ਕਿਸੇ ਦੇਹਧਾਰੀ ਨੂੰ ਕਦਾਚਿਤ ਗੁਰੂ ਨਹੀਂ ਮੰਨਣਾ। ਗੁਰੂ ਜੀ ਦੇ ਇਸ ਅੰਤਮ ਹੁਕਮ 'ਤੇ ਦ੍ਰਿੜ ਰਹਿਣਾ ਚਾਹੀਏ ਅਤੇ ਕਿਸੇ ਦੀਆਂ ਗੱਲਾਂ ਵਿਚ ਆ ਕੇ ਆਪਣੇ ਗੁਰੂ ਦੇ ਹੁਕਮ ਦੀ ਉਲੰਘਣਾ ਕਰ ਕੇ ਗੁਰੂ ਤੋਂ ਬੇਮੁਖ ਨਹੀਂ ਹੋਣਾ ਚਾਹੀਦਾ।

ਗੁਰੂ ਦੇ ਹੁਕਮ ਦੀ ਉਲੰਘਣਾ ਕਰਨ ਵਾਲੇ ਵਾਸਤੇ ਹੁਕਮ ਹੈ–

**ਜਿਨਿ ਗੁਰੁ ਗੋਪਿਆ ਆਪਣਾ ਤਿਸੁ ਠਉਰ ਨ ਠਾਉ॥**
**ਹਲਤੁ ਪਲਤੁ ਦੋਵੈ ਗਏ ਦਰਗਹ ਨਾਹੀ ਥਾਉ॥**

**[ਪੰਨਾ ੩੧੪]**

★ ★ ★ ★

# ਗਿਆਨੀ ਨਰੈਣ ਸਿੰਘ ਰਚਿਤ ਸਟੀਕ

| | |
|---|---|
| ਸ੍ਰੀ ਦਸਮ ਗ੍ਰੰਥ ਸਾਹਿਬ ਜੀ ਸਟੀਕ (8 ਭਾਗ) | 2000–00 |
| ਸ਼ਰਧਾ ਪੂਰਨ | 60–00 |
| ਸੰਕਟ ਮੋਚਨ 108 ਸ਼ਬਦਾਂ ਵਾਲਾ | 30–00 |
| ਗ਼ਜ਼ਲਾਂ ਭਾਈ ਨੰਦ ਲਾਲ ਜੀ | 60–00 |
| ਸ੍ਰੀ ਗੁਰ ਸਾਖੀ ਪ੍ਰਮਾਣ ਸਟੀਕ (ਵਾਰਤਕ) | 200–00 |
| ਸ੍ਰੀ ਗੁਰ ਭਗਤ ਮਾਲ ਸਟੀਕ (ਵਾਰਤਕ) | 200–00 |
| ਚੰਡੀ ਚਰਿਤ੍ਰ ਸਟੀਕ ਭਾਗ 1 ਅਤੇ 2 | 70–00 |
| ਸੰਖੇਪ ਜੀਵਨ ਤਵਾਰੀਖ ਗੁਰੂ ਖਾਲਸਾ (ਕਿਤਾਬੀ) | 60–00 |
| ਜਾਪੁ ਸਾਹਿਬ ਤੇ ਅਕਾਲ ਉਸਤਤਿ | 100–00 |
| ਦਸ ਗ੍ਰੰਥੀ ਸਟੀਕ | 250–00 |
| ਪੰਜ ਗ੍ਰੰਥੀ ਸਟੀਕ | 240–00 |
| ਜ਼ਫ਼ਰਨਾਮਾ ਸਟੀਕ | 80–00 |
| ਨਿਤਨੇਮ ਸਟੀਕ | 70–00 |
| ਸੁੰਦਰ ਗੁਟਕਾ ਸਟੀਕ | 200–00 |
| ਚੰਡੀ ਦੀ ਵਾਰ ਸਟੀਕ | 30–00 |
| ਭਗਤ ਬਾਣੀ ਸਟੀਕ | 250–00 |
| ਭੱਟਾਂ ਦੇ ਸਵੱਯੇ ਸਟੀਕ | 40–00 |
| ਵਾਰਾਂ ਭਾਈ ਗੁਰਦਾਸ ਜੀ ਸਟੀਕ | 250–00 |
| ਆਸਾ ਦੀ ਵਾਰ | 40–00 |
| ਜਾਪੁ ਸਾਹਿਬ ਤੇ ਸਵੱਯੇ | 30–00 |
| ਬਾਵਨ ਅੱਖਰੀ | 20–00 |
| ਬਚਿੱਤਰ ਨਾਟਕ | 40–00 |
| ਸੁਖਮਨੀ ਸਾਹਿਬ | 60–00 |
| ਗਿਆਨ ਪ੍ਰਬੋਧ | 60–00 |
| ਵੈਰਾਗ ਸ਼ਤਕ | 50–00 |

## ਮੌਤ ਦੀ ਕਲਾ

(ਸੰਤਰੇਨ ਗਿਆਨੀ ਸੁਖਬੀਰ ਸਿੰਘ ਜੀ)

ਮੌਤ ਜੀਵਨ ਦਾ ਇਕ ਅੰਤਮ ਰਹੱਸ ਹੈ, ਨਾ ਇਸ ਨੂੰ ਅੱਜ ਤਕ ਕੋਈ ਜਾਣ ਸਕਿਆ ਅਤੇ ਨਾ ਜਾਣ ਸਕੇਗਾ। ਪਰ ਲੇਖਕ ਨੇ ਇਸ ਪੁਸਤਕ ਵਿਚ ਮੌਤ ਨੂੰ ਵੀ ਇਕ ਕੁਦਰਤ ਦੀ ਕਲਾ ਹੀ ਮੰਨਿਆ ਹੈ ਅਤੇ ਇਸ ਪਿੱਛੇ ਲੁਕੇ ਗੁੱਝੇ ਭਾਵ ਨੂੰ ਖੋਲ੍ਹ ਕੇ ਦਰਸਾਇਆ ਹੈ। 150-00

## ਸੱਚਾ ਤੇਰਾ ਫੁਰਮਾਨ (ਸੰਤ ਦਵਿੰਦਰ ਸਿੰਘ ਜੀ)

ਇਹ ਪੁਸਤਕ ਬਾਰਹ ਮਾਹਾ ਦਾ ਸਟੀਕ ਹੈ ਜਿਸ ਨੂੰ ਸੰਤ ਜੀ ਨੇ ਸਿੱਖ ਧਰਮ ਵਿਚੋਂ ਵਚਿੱਤਰ ਸਾਖੀਆਂ ਦੇ ਕੇ ਬੜੇ ਸਰਲ ਢੰਗ ਨਾਲ ਤਿਆਰ ਕੀਤਾ ਹੈ। ਬਾਰਹ ਮਾਹਾ ਦੇ ਕਈ ਤਰਜਮੇਂ ਛੱਪ ਚੁੱਕੇ ਹਨ, ਪਰ ਇਹ ਆਪਣੀ ਕਿਸਮ ਦਾ ਪਹਿਲਾ ਤਰਜਮਾ ਹੈ ਜਿਸ ਵਿਚ ਬਾਰਹ ਮਾਹਾ ਦੀ ਹਰ ਤੁੱਕ ਨੂੰ ਜੀਵਨ ਦੇ ਹਰ ਪੱਖ ਨਾਲ ਜੋੜਿਆ ਗਿਆ ਹੈ। ਕਥਾ ਵਾਚਕਾਂ ਅਤੇ ਸਿੱਖ ਸ਼ਰਧਾਲੂਆਂ ਵਾਸਤੇ ਇਕ ਅਦੁੱਤੀ ਪੁਸਤਕ। 150-00



## ਨਾਮ ਖੁਮਾਰੀ (ਗਿਆਨੀ ਮਾਨ ਸਿੰਘ ਝੌਰ)

ਲੇਖਕ ਗੁਰੂ ਘਰ ਦੇ ਇਕ ਪ੍ਰਵਾਣਿਤ ਵਿਆਖਿਆਕਾਰ ਅਤੇ ਕਥਾਕਾਰ ਹੋਏ ਹਨ, ਜਿਨ੍ਹਾਂ ਦੇ ਲੈਕਚਰਾਂ ਨੂੰ ਸੁਣ ਕੇ ਸੈਂਕੜੇ ਕਥਾਕਾਰ ਪੈਦਾ ਹੋਏ ਹਨ। ਉਨ੍ਹਾਂ ਦੇ ਚੋਣਵੇਂ ਅਮੋਲਕ ਪ੍ਰਵਚਨਾਂ ਨੂੰ ਇਸ ਸੰਗ੍ਰਹਿ ਵਿਚ ਇਕੱਤਰ ਕੀਤਾ ਹੈ। ਕਥਾ ਵਾਚਕਾਂ ਅਤੇ ਵਿਦਵਾਨਾਂ ਵਾਸਤੇ ਇਹ ਇਕ ਦੁਰਲਭ ਪੁਸਤਕ ਹੈ। 60-00

## ਮੇਰੇ ਚੋਣਵੇਂ ਲੈਕਚਰ (ਗਿ: ਸੰਤ ਸਿੰਘ 'ਮਸਕੀਨ')

ਇਨ੍ਹਾਂ ਪੁਸਤਕਾਂ ਵਿਚ ਪ੍ਰਸਿੱਧ ਕਥਾ ਵਾਚਕ ਮਸਕੀਨ ਜੀ ਦੇ ਪ੍ਰਸਿੱਧ ਅਤੇ ਸਿਖਿਆਦਾਇਕ ਚੋਣਵੇਂ ਭਾਸ਼ਣਾਂ ਦਾ ਸੰਗ੍ਰਹਿ ਦਿੱਤਾ ਗਿਆ ਹੈ।

ਤਿੰਨ ਭਾਗ 90-00 (ਪਹਿਲਾ ਭਾਗ 35–00, ਦੂਜਾ ਭਾਗ 35–00, ਪ੍ਰਭੂ ਸਿਮਰਨ ਤੀਜਾ ਭਾਗ 20–00)